# ਵਸਾਖ ਨਹੀਂ-ਕਤੱਕ

## ਗੁਰੂ ਨਾਨਕ ਅਵਤਾਰ

ਲੇਖਕ ਤੇ ਪ੍ਰਕਾਸ਼ਕ—
ਗਿਆਨੀ ਈਸ਼ਰ ਸਿੰਘ ਨਾਰਾ

ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ

# ਵਸਾਖ ਨਹੀਂ-ਕਤੱਕ

## ਗੁਰੂ ਨਾਨਕ ਅਵਤਾਰ



ਪ੍ਰਕਾਸ਼ਨ ਅਕਤੂਬਰ ੧੯੭੦

ਲੇਖਕ ਤੇ ਪ੍ਰਕਾਸ਼ਕ—

**ਗਿਆਨੀ ਈਸ਼ਰ ਸਿੰਘ ਨਾਰਾ**

੧੧/੩੨੮੭, ਦੇਹਲੀ ਗੇਟ ਬਜ਼ਾਰ ਦਿਲੀ-੬

੧੧੦੦ ਪਹਿਲੀ ਵੇਰ ਜਿਲਦ ਬੰਦ ਭੇਟਾ-੧੦-੦-੦

# ਤਤਕਰਾ



## ਪਹਿਲੀ ਪੜਤਾਲ

### ਵਸਾਖ ਨਹੀਂ—ਕਤੱਕ

## ਦੂਜੀ ਪੜਤਾਲ



10

ਪ੍ਰੀਤਮ ਕੰਪੋਜ਼ਿੰਗ ਹਾਊਸ, ਬਾਜ਼ਾਰ ਚਿਤਲੀ ਕਬਰ, ਦਿਲੀ ਵਿਚ ਕੰਪੋਜ਼ ਹੋ ਕੇ ਡੀ ਲਾਈਟ ਪ੍ਰੈਸ, ਚੂੜੀ ਵਾਲਾਂ, ਅਕਤੂਬਰ ੧੯੭੦ ਵਿਚ ਇਹ ਪੁਸਤਕ ਛਪੀ।

# ਸ਼ੁੱਧੀ ਪੱਤ੍ਰ

| ਅਸ਼ੁੱਧੀ | ਸਫਾ | ਸੁਧੀ | ਸਤਰ |
|---|---|---|---|
| ਪਾਨਕ ਦੇਵ | 13 | ਨਾਨਕ ਦੇਵ | ੨੦ |
| ਰਾਸੀ | 36 | ਰਾਸ ੧ | ਸਤਰ ੪ |
| ਅਗੇਰੇ | 36 | ਆਗਰੇ | ਸਤਰ ੧੯ |
| ਜਸੇ | 38 | ਜੈਸੇ | ਸਤਰ ੨ |
| ਅਸਾ | 55 | ਐਸਾ | ਸਤਰ ੨ |
| ਢਿਨ | 80 | ਦਿਨ | ਸਤਰ ੧੦ |
| ਮਿਲਵਾ | 81 | ਮਿਲਦਾ | ਸਤਰ ੧੨ |
| ਗੁਬੂ | 83 | ਗੁਰੂ | ਸਤਰ ੨੧ |
| ਸੁਚੀ | 93 | ਸੁਦੀ | ਸਤਰ ੧੫ |
| ਸਵਰ | 98 | ਸਵਾਰ | ਸਤਰ ੪ |
| ਅੰਮ੍ਰਤ | 100 | ਅੰਮ੍ਰਿਤਸਰ | ਸਤਰ ੪ |
| ਵੇਲੇ | 168 | ਵਾਲੇ | ਸਤਰ ੨੦ |
| ਨਿਜਾਕਾਰ | 176 | ਨਿਰਾਕਾਰ | ਸਤਰ ੨੨ |



## ਪ੍ਰਥਨਾ

ਛੋਟੇ ਟਾਇਪ ਵਿਚ ਛਪੀ ਇਸ ਪੁਸਤਕ ਦਾ ਪਰੂਫ ਦੇਖਦੇ ਹੋਇਆਂ ਬਿੱਧ ਉਮਰ ਦੀ ਕਮਜ਼ੋਰ ਨਜ਼ਰ ਕਾਰਨ ਕਿਸੇ ਥਾਂ ਅੱਖਰ ਜਾਂ ਲਗ ਮਾਤ੍ਰਾ ਦਾ ਅਸ਼ੁੱਧ ਛੱਪ ਜਾਣਾ ਕੁਦਰਤੀ ਗਲ ਸੀ ਜਿਸ ਤੇ ਸ਼ੁੱਧੀ ਪਤ੍ਰ ਇਹ ਛਾਪ ਦਿਤਾ ਹੈ। ਫਿਰ ਵੀ ਕੋਈ ਲਗ ਮਾਤ੍ਰਾ ਜਾਂ ਅੱਖਰ ਪ੍ਰੈਸ ਪ੍ਰਸ਼ੀਨ ਤੇ ਟੁਟ ਗਿਆ ਜਾਪੇ ਤਾਂ ਪਾਠਕ ਪੜਦੇ ਵੇਲੇ ਠੀਕ ਕਰ ਲੈਣ ਦੀ ਖੇਚਲ ਕਰਨ।

ਲੇਖਕ—

# ਲਿਖਣ ਲੋੜ ਕਿਉਂ ?

## ਇਸ ਵਾਸਤੇ ਕਿ ਅੰਧੇਰ ਮਚਿਆ ਸੀ

ਸਗਲ ਸਹੇਲੀ ਅਪਨੈ ਰਸ ਮਾਤੀ
ਗ੍ਰਿਹ ਅਪਨੇ ਕੀ ਖਬਰ ਨ ਜਾਤੀ

ਸਿਖ ਕੌਮ ਦੇ ਦਾਨਿਆਂ ਵਿਦਵਾਨਾਂ ਉਤੇ ਇਹ ਵਾਕ ਠੀਕ ਫਬਿਆ ਦੇਖਿਆ ਸੀ । ਫਿਰ ਸੰਤ ਮਹੰਤ ਗੁਰੂ ਅੰਸਾਂ ਤੋਂ ਵਖਰੇ ਸਮੂਹ ਸਿੰਘ ਸਭਾਵਾਂ, ਗੁਰਦਵਾਰਾ ਪ੍ਰਬੰਧਕ ਕਮੇਟੀਆਂ, ਗੁਰੂ ਨਾਨਕ ਫਾਉਂਡੇਸ਼ਨ, ਚੀਫ ਖਾਲਸਾ ਦੀਵਾਨ ਸਟੱਡੀ ਸਰਕਲ ਵੀ ਸਨ । ਹੋਰ ਪ੍ਰਿੰਸੀਪਲ, ਪ੍ਰੋਫੈਸਰ, ਵਕੀਲ, ਤੇ ਜੱਜ ਸਾਹਿਬਾਨਾਂ ਦੇ ਹੁੰਦਿਆਂ ਵੀ ਅਪਣੇ ਮੁੱਢਲੇ ਇਤਿਹਾਸ ਦੀਆਂ ਤਰੁਟੀਆਂ ਤੇ ਭੁੱਲਾਂ ਭੁਲੇਖਿਆਂ ਵਲ ਪੂਰਾ ਧਿਆਨ ਨਹੀਂ ਦਿਤਾ ਗਿਆ ਸੀ। ਨਤੀਜਾ ਇਹ ਰਿਹਾ ਕਿ ਸਤਿਗੁਰੂ ਨਾਨਕ ਦਾ ਜਨਮ ਦਿਨ ਅਜੇ ਤੀਕ ਨਿਸਚਤ ਨਹੀਂ ਕਰ ਸਕੇ । ਜੋ ਗੁਰਪੁਰਬ ਤਾਂ ੫੦੦ਵੀਂ ਜਨਮ ਸ਼ਤਾਬਦੀ ਵੇਲੇ ਹਰ ਥਾਂ ਕਤਕ ਪੂਰਨ ਮਾਸ਼ੀ ਦਾ ਮਨਾਇਆ, ਪਰ ਪੁਸਤਕਾਂ ਅੰਦਰ "ਵਸਾਖ ਸੁਦੀ ਤੀਜ" ਦਾ ਗਲਤ ਲਿਖਿਆ ਤੇ ਪ੍ਰਚਾਰਿਆ ਸੀ, ਕਿਤਨੇ ਅੰਧੇਰ ਦੀ ਗਲ ਹੈ ?

ਗੁਰੂ ਨਾਨਕ ਦੇਵ ਸਰਬ ਸਾਂਝਾ ਸੀ। ਜਿਸ ਤੇ ਚਾਹੀਦਾ ਸੀ ਕਿ ਪਿਛਲੇ ਸਾਲ ੧੯੬੯ ਵਿਚ ਉਨ੍ਹਾਂ ਦੀ ੫੦੦ ਵੀਂ ਜਨਮ ਸ਼ਤਾਬਦੀ ਤੋਂ ਪਹਿਲੇ ਕਿਸੇ ਪੰਥਕ ਜਥੇ ਬੰਦੀ ਵਲੋਂ ਸਰਕਾਰੀ ਤੇ ਗੈਰ ਸਰਕਾਰੀ ਸਕਾਲਰਾਂ ਦਾ ਸਾਂਝਾ ਇਕੱਠ ਬੁਲਾਇਆ ਜਾਂਦਾ । ਜਿਸ ਵਿਚ ਗੁਰੂ ਨਾਨਕ ਨਾਮ ਲੇਵਾ ਸਮੂਹ ਸੰਪ੍ਰਦਾਵਾਂ ਦੇ ਵਿਦਵਾਨ (ਨਿਰਮਲੇ, ਉਦਾਸੀਨ ਅਤੇ ਸੇਵਾ ਪੰਥੀ ਸੰਤ) ਫਿਰ ਬੇਦੀ ਬਾਬੇ, ਸੋਢੀ ਬੰਸ (ਗੁਰੂ ਅੰਸਾਂ) ਦੇ ਪ੍ਰਮੁਖ ਵੀ ਸ਼ਾਮਲ ਹੁੰਦੇ, ਅਤੇ ਗੁਰੂ ਨਾਨਕ ਦੇ ਅਵਤਾਰੀ ਦਿਨ ਦਾ ਪੂਰਾ ਪੂਰਾ ਨਿਰਨਾਂ ਕਰਕੇ ਪੁਸਤਕਾਂ ਅੰਦਰ ਛਾਪਿਆ ਜਾਂਦਾ ਤਾਂ ਠੀਕ ਸੀ । ਪਰ ਐਸਾ ਨਹੀਂ ਕੀਤਾ ਗਿਆ ਤੇ ਬਹੁਤੇ ਮਸ਼ਹੁਰ ਲਿਖਾਰੀਆਂ ਨੇ ਦੇਖਾ ਦੇਖੀ ਗੁਰੂ ਨਾਨਕ ਦਾ ਜਨਮ ਦਿਨ ਵਸਾਖ ਸੁਦੀ ਤੀਜ ਦਾ ਲਿਖਿਆ ਅਤੇ ਛਾਪ ਕੇ ਪ੍ਰਚਾਰਿਆ ਹੈ, ਜੋ ਬਿਲਕੁਲ ਗਲਤ ਹੈ ।

ਕਿਸੇ ਵੀ ਕੌਮ ਦੇ ਬਾਨੀ ਦਾ ਜਨਮ ਦਿਨ ਕਿਸੇ ਮੁਲਕ ਅੰਦਰ ਜੋ ਸਾਲਾਨਾਂ

ਮਨਾਂਦੇ ਹਨ ਉਹੀ ਲਿਖਿਆ ਤੇ ਪ੍ਰਚਾਰਿਆ ਜਾਂਦਾ ਹੈ ਇਹ ਕਿਤਨਾ ਅੰਧੇਰ ਹੈ ਕਿ ਵਿੱਸ੍ਰ ਪ੍ਰਸਿਧ ਗੁਰੂ ਨਾਨਕ ਦਾ ਜਨਮ ਦਿਨ (੫੦੦ ਵੀਂ ਜਨਮ ਸ਼ਤਾਬਦੀ) ਨੂੰ ਮਨਾਏ ਵੇਲੇ ਗੁਰਪੁਰਬ ਤਾਂ ਕਤਕ ਪੂਰਨ ਮਾਸ਼ੀ ੯ ਮੱਘਰ (੧੯੬੯ ਨਵੰਬਰ) ਨੂੰ ਮਨਾਇਆ ਗਿਆ ਪਰ ਪੁਸਤਕਾਂ ਅੰਦਰ ਕਈ ਭਾਸ਼ਾਵਾਂ ਵਿਚ ਵਸਾਖ ਸੁਦੀ ਤੀਜ ਦਾ ਲਿਖ ਕੇ ਪ੍ਰਚਾਰਿਆ ਹੈ। ਜੋ ਕਿਸੇ ਵੀ ਸਦੀ ਅੰਦਰ ਗੁਰੂ ਨਾਨਕ ਸਾਹਿਬ ਦੇ ਅਵਤਾਰੀ ਦਿਨ ਬਾਬਤ ਭਾਰੀ ਭੁਲੇਖਾ ਤੇ ਮਤ ਭੇਦ ਪੈਦਾ ਹੋ ਸਕਦਾ ਹੈ।

ਗੁਰੂ ਨਾਨਕ ਬਾਬਤ, ਭਾਈ ਬਾਲਾ ਦੀ ਜੁਬਾਨੀ ਗੁਰੂ ਅੰਗਦ ਜੀ ਵਲੋਂ ਲਿਖਾਈ-ਪਹਿਲੀ ਜਨਮ ਸਾਖੀ ਵਿਚ ਗੁਰੂ ਨਾਨਕ ਜਨਮ ਕਤਕ ਪੂਰਨ ਮਾਸ਼ੀ ਦਾ ਲਿਖਿਆ ਸੀ ਪਰ ਇਸ ਨੂੰ ਗੁਰੂ ਘਰ ਦੇ ਸਖਤ ਵਿਰੋਧੀ ਮਿਹਰਬਾਨ ਸੋਢੀ ਜੀ ਨੇ ਹੁਣ ਤੋਂ ਕਰੀਬਨ ੩੨੫ ਸਾਲ ਬੀਤੇ ਗੁੰਮ ਕਰ ਦਿਤਾ ਤੇ ਆਪਣੀ ਨਵੀਂ ਲਿਖੀ ਜਨਮ ਸਾਖੀ ਵਿਚ ਬਦਲ ਕੇ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਲਿਖਿਆ ਸੀ। ਉਸ ਨੇ ਐਸਾ ਕਿਉਂ ਕੀਤਾ ਸੀ ? ਇਹ ਸਾਰੇ ਹਾਲ ਇਸ ਪੁਸਤਕ ਵਿਚ ਦਸੇ ਹਨ। ਜਿਸ ਦੇ ਪੜੇ ਨਾਲ ਹੀ ਪਾਠਕਾਂ ਨੂੰ ਅਸਲੀਅਤ ਦਾ ਪਤਾ ਚਲੇਗਾ ਪਰ ਐਸੇ ਵਿਰੋਧੀ ਦੀਆਂ ਲਿਖਤਾਂ ਨੂੰ ਬਹੁਤ ਪੁਰਾਤਨ ਮੰਨ ਕੇ ਸੁਰਗ ਹੋ ਬੀਤੇ ਮਸ਼ਹੂਰ ਵਿਦਵਾਨਾਂ (ਭਾਈ ਕਾਹਨ ਸਿੰਘ ਨਾਭਾ, ਭਾਈ ਗੁਰਮੁਖ ਸਿੰਘ) ਨੇ ਸਚਾ ਜਾਣਿਆ ਤੇ ਕਤਕ ਦੀ ਬਜਾਏ ਗੁਰੂ ਜਨਮ ਵਸਾਖ ਸੁਦੀ ਤੀਜ ਦਾ ਲਿਖਿਆ ਸੀ ਫਿਰ ਇਨਾਂ ਦੇ ਦਸੇ ਮੁਤਾਬਕ ਮਿਸਟਰ ਮੈਕਾਲਫ ਜੈਸੇ ਅੰਗਰੇਜਾਂ ਵੀ ਕਈਆਂ ਨੇ ਲਿਖਿਆ।

ਬਸ ! ਇਹੋ ਕਾਰਨ ਸੀ ਕਿ ਇਨਾਂ ਦੀ ਲਿਖਤ ਦੇ ਕਾਇਲ ਹੋ ਕੇ ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ ੧੯੩੯ ਵਿਚ ੨੭੦ ਸਫੇ ਦੀ (ਕਤਕ ਕਿ ਵਸਾਖ) ਪੁਸਤਕ ਲਿਖ ਮਾਰੀ, ਜਿਸ ਨੂੰ ੧੯੩੦ ਵਿਚ ਚੀਫ ਖਾਲਸਾ ਦੀਵਾਨ ਨੇ ਛਪਿਆ ਤੇ ਪੜੇ ਮਗਰੋਂ ਸ੍ਰੀ ਮਾਨ ਡਾਕਟਰ ਭਾਈ ਵੀਰ ਸਿੰਘ ਤੇ ਡਾਕਟਰ ਗੰਡਾ ਸਿੰਘ ਸਾਹਿਬ ਜੈਸੇ ਵਿਦਵਾਨਾਂ ਨੇ ਰੀਵੀਉ ਲਿਖੇ ਜਿਸ ਤੇ ਸਿਖਾਂ,ਗੈਰ ਸਿਖਾਂ ਅਤੇ ਹੁਣ ਤੀਕ ਦੇ ਲਿਖਾਰੀਆਂ ਨੇ ਪੁਸਤਕ "ਕਤਕ ਕਿ ਵਸਾਖ" ਵਿਚ ਲਿਖੇ, ਦਾ ਅਸਰ ਕਬੂਲ ਕੀਤਾ—ਤੇ ਵਸਾਖ ਸੁਦੀ ਤੀਜ ਦਾ ਗੁਰੂ ਨਾਨਕ ਜਨਮ ਲਿਖਿਆ ਹੈ।

ਐਸੇ ਮਹਾਂਨ ਲਿਖਾਰੀਆਂ ਦੀਆਂ ਹੋਰ ਮਹਾਂਨ ਕ੍ਰਿਤਾਂ ਦਾਂ ਮੇਰੇ ਮਨ ਵਿਚ ਬੇ ਹਦ ਸਤਿਕਾਰ ਹੈ ਕਿ ਕੌਮੀ ਇਤਹਾਸ ਦੀਆਂ ਤ੍ਰੁਟੀਆਂ ਨੂੰ ਇਨ੍ਹਾਂ ਬਹੁਤ ਤੁਰਾਸ਼ਿਆ ਪੜਚੋਲਿਆ ਤੇ ਚਮਕਾਇਆ ਹੈ। ਪਰ ਗੁਰੂ ਨਾਨਕ ਸਾਹਿਬ ਦੇ

ਜਨਮ ਦਿਨ ਬਾਬਤ ਸੋਢੀ ਮਿਹਰਬਾਨ ਵਲੋਂ ਪਾਇ ਭੁਲੇਖਿਆਂ ਨੂੰ ਸਮਝ ਨਹੀਂ ਪਾਏ ਸੀ। ਸਿਰਫ ਪੁਰਾਤਨ ਤੇ ਸੋਢੀ ਸਾਹਿਬ ਜ਼ਾਦੇ ਦੀ ਲਿਖਤ ਜਾਣ ਕੇ ਸਚਾ ਮੰਨ ਲਿਆ, ਅਤੇ ਰੀਸੋ ਰੀਸੇ ਜਿਨਾਂ ਨੇ ਵਸਾਖ ਸੁਦੀ ਤੀਜ ਦਾ ਗੁਰੂ ਨਾਨਕ ਜਨਮ ਲਿਖਿਆ ਹੈ ਮਸ਼ਹੂਰ ਲਿਖਾਰੀ ਇਹ ਹਨ।

ਸ੍ਰ: ਕਰਮ ਸਿੰਘ ਤੋਂ ਵਖਰੇ ਭਾਈ ਕਾਹਨ ਸਿੰਘ ਜੀ ਨਾਭਾ ਤੇ ਇਨ੍ਹਾਂ ਦੇ ਸਾਥੀ ਭਾਈ ਗੁਰਮੁਖ ਸਿੰਘ ਆਦਿਕ ਅਤੇ ਮਿਸਟਰ ਮੈਕਾਲਫ ਜੈਸੇ ਇਕ ਦੋ ਹੋਰ ਅੰਗਰੇਜ਼ ਲਿਖਾਰੀ। ਫਿਰ ਐਸੇ ਹੀ ਪ੍ਰੋਫੈਸਰ ਸ਼ੇਰ ਸਿੰਘ ਐਮ.ਏ., ਗਿ: ਹੀਰਾ ਸਿੰਘ ਦਰਦ, ਸ੍ਰ: ਅਮਰ ਸਿੰਘ ਐਡੀਟਰ ਸ਼ੇਰੇ ਪੰਜਾਬ ਅਤੇ ਗੁਰਮੁਖ ਨਿਹਾਲ ਸਿੰਘ ਜੋ ਹੁਣੇ ਪਿਛਲੇ ਸਾਲ ੧੯੬੯ ਵਿਚ ਚਲਾਣਾ ਕੀਤਾ ਇਹ ਸਾਰੇ ਚਲ ਬਸੇ ਹਨ।

ਇਸ ਵੇਲੇ ਸੰਨ ੧੯੭੦ ਦੇ ਅਕਤੂਬਰ ਤੀਕ ਮੌਜੂਦ ਲਿਖਾਰੀਆਂ ਦੇ ਸ਼ੁਭ ਨਾਮ ਇਹ ਹਨ --ਜੋ ਬਹੁਤ ਪ੍ਰਸਿਧ ਹਨ ਤੇ ਇਨ੍ਹਾਂ ਵੀ ਵਸਾਖ ਸੁਧੀ ਤੀਜ ਦਾ ਗੁਰੂ ਨਾਨਕ ਜਨਮ ਲਿਖਿਆ ਹੈ।

ਪ੍ਰਿੰਸੀਪਲ ਡਾ: ਜੋਧ ਸਿੰਘ ਜੀ, ਡਾ: ਤਾਰਨ ਸਿੰਘ ਜੀ ਐਮ ਏ, ਡਾਕਟਰ ਗੋਪਾਲ ਸਿੰਘ ਜੀ ਦਰਦੀ ਸਾਬਕ ਮੈਂਬਰ ਪਾਰਲੀ ਮੈਂਟ ਦਿਲੀ,ਡਾ: ਹਰੀ ਰਾਮ ਜੀ ਗੁਪਤਾ, ਪ੍ਰੋਫੈਸਰ ਸਾਹਿਬ ਸਿੰਘ ਜੀ ਪ੍ਰੋਫੈਸਰ ਕਰਤਾਰ ਸਿੰਘ ਜੀ ਐਮ ਏ। ਸੋਢੀ ਤੇਜ਼ਾ ਸਿੰਘ ਜੀ, ਪ੍ਰਿੰਸੀਪਲ ਸਤਬੀਰ ਸਿੰਘ ਜੀ, ਪ੍ਰਿੰਸੀਪਲ ਤੇਜਾ ਸਿੰਘ ਜੀ, ਪ੍ਰੋ: ਜੁਗਿੰਦਰ ਸਿੰਘ ਜੀ ਸ੍ਰ: ਕਪੂਰ ਸਿੰਘ ਜੀ, ਅਤੇ ਸ੍ਰ: ਖੁਸ਼ਵੰਤ ਸਿੰਘ ਜੀ ਡਾਕਟਰ ਗੁਰਬਚਨ ਸਿੰਘ ਜੀ ਤਾਲਬ, ਸ: ਹਰਨਾਮ ਸਿੰਘ ਜੀ ਸ਼ਾਨ ਆਦਿ ਸਾਰੇ ਲਿਖਾਰੀਆਂ ਨੇ ਗੁਰੂ ਨਾਨਕ ਜਨਮ ਭਾਂ ਵਸਾਖ ਸੁਦੀ ਤੀਜ, ਸੰਮਤ ੧੫੨੬ ਦਾ ਲਿਖਿਆ ਹੈ ਪਰ ਜੋਤੀ ਜੋਤ ਸਮਾਣਾ ਕਿਸੇ ਅਸੂ ਸੁਦੀ ਦਸਵੀਂ ਦਾ ਲਿਖਿਆ ਕਿਸੇ ੧੫ ਦਿਨ ਵਧਾ ਕੇ ਅਸੂ ਵਦੀ ੧੦ਵੀਂ ਦਾ ਛਾਪਿਆ ਹੈ। ਫਿਰ ਉਮਰ ਦਾ ਟੋਟਲ ਵੀ ਆਪਣੀ ੨ ਸਮਝ ਮੁਤਾਬਕ ਕਈਆਂ ਨੇ ਕਈ ਤਰ੍ਹਾਂ ਦਾ ਲਿਖਿਆ ਹੈ।

੧. ਡਾਕਟਰ ਭਾਈ ਵੀਰ ਸਿੰਘ ਜੀ ਦੀ ਲਿਖਤ-(ਸਭ ਤੋਂ ਵਡਾ ਸਤਿਗੁਰ ਨਾਨਕ) ਨੂੰ ਉਨ੍ਹਾਂ ਦੇ ਸਟੱਡੀ ਸਰਕਲ (ਨਵੀਂ ਦਿਲੀ) ੬੧, ਡੀਫੈਂਸ ਕਾਲੋਨੀ ਨੇ ਛਾਪਿਆ ਜਿਸ ਦੇ ਪੰਨਾ ੧੩ ਉਤੇ ਗੁਰੂ ਨਾਨਕ ਉਮਰ ੭੨ ਬਰਸ ਲਿਖੀ।

੨. ਭਾਈ ਕਾਹਨ ਸਿੰਘ ਜੀ ਦੇ ਮਹਾਂ ਕੋਸ਼ ਨੂੰ ਹੁਣ ਭਾਸ਼ਾ ਵਿਭਾਗ ਪਟਿਆਲਾ ਨੇ ਨਵੇਂ ਰੂਪ ਦਾ ਛਾਪਿਆ ਜਿਸ ਵਿਚ ਉਨ੍ਹਾਂ ਗੁਰੂ ਨਾਨਕ ਉਮਰ ੭੦ ਸਾਲ ੪ ਮਹੀਨੇ ਤਿੰਨ ਦਿਨ ਦਸੀ ਹੈ।

੩. ਸ੍ਰ: ਗੁਰਮੁਖ ਨਿਹਾਲ ਸਿੰਘ ਜੀ ਦੀ ਪੁਸਤਕ (ਗੁਰੂ ਨਾਨਕ) ਨੂੰ ਹੁਣ ਸੰਨ ੧੯੬੯ ਵਿਚ "ਗੁਰੂ ਨਾਨਕ ਫਾਊਂਡੇਸ਼ਨ" ਨੇ ਛਾਪਿਆ ਜਿਸ ਦੇ ਪੰਨਾ ੪੬ ਉਤੇ ਗੁਰੂ ਨਾਨਕ ਉਮਰ ੭੦ ਸਾਲ ੪ ਮਹੀਨੇ ੭ ਦਿਨ ਲਿਖੀ ਹੈ।

੪. ਸ੍ਰ: ਕਰਮ ਸਿੰਘ ਹਿਸਟੋਰੀਅਨ ਅਤੇ ਪ੍ਰੋਫੈਸਰ ਕਰਤਾਰ ਸਿੰਘ ਐਮ. ਏ. ਨੇ ੭੦ ਸਾਲ ੫ ਮਹੀਨੇ ੭ ਦਿਨ ਨੂੰ ਪ੍ਰਵਾਨ ਕੀਤਾ। ਜੈਸਾ ਕਿ ਸ੍ਰੀ ਨਾਨਕ ਪ੍ਰਕਾਸ਼ ਅਤੇ ਮਹਿਮਾਂ ਪ੍ਰਕਾਸ਼ ਵਾਰਤਕ ਵਿਚ ਹੈ।

੫. ਪ੍ਰੋਫੈਸਰ ਸਾਹਿਬ ਸਿੰਘ ਨੇ 'ਜੀਵਨ' ਬ੍ਰਿਤਾਂਤ ਗੁਰੂ ਨਾਨਕ' ਪੁਸਤਕ ਸਫਾ ੨੬੦ ਗੁਰੂ ਨਾਨਕ ਉਮਰ ੭੦ ਸਾਲ ੫ ਮਹੀਨੇ ਤਿੰਨ ਦਿਨ ਲਿਖੀ ਹੈ ਜੋ ਮਹਾਂ ਕੋਸ਼ ਵਿਚ ਲਿਖੇ ਤੋਂ ੧ ਮਹੀਨਾਂ ਵੱਧ ਹੈ।

ਵਿਚਾਰੀਏ ! ਕਿ ਗੁਰੂ ਨਾਨਕ ਇਕੋ ਸੀ ਉਨ੍ਹਾਂ ਦਾ ਜਨਮ ਸੰਮਤ ੧੫੨੬ ਅਤੇ ਚਲਾਣਾ ਸੰਮਤ ੧੫੯੬ ਵਿਚ ਇਕੋ ਇਕੋ ਦਿਨ ਹੋਇਆ ਸੀ, ਜਿਸ ਤੇ ਜਨਮ ਤੋਂ ਅੰਤਮ ਚਲਾਣੇ ਤੀਕ ਵਿਚਾਲੇ ਦੇ ਸਾਲ ਮਹੀਨੇ ਤੇ ਦਿਨਾਂ ਦਾ ਜੋੜ ਸਾਰਿਆਂ ਲਿਖਾਰੀਆਂ ਨੂੰ ਇਕੋ ਜਿਹਾ ਲਿਖਣਾ ਚਾਹੀਦਾ ਸੀ। ਪਰ ਜਿਸ ਕੌਮ ਦੇ ਮਸ਼ਹੂਰ ਲਿਖਾਰੀਆਂ ਤੇ ਵਿਦਵਾਨਾਂ ਪਾਸੋਂ ਅਜੇ ਤੀਕ ਇਹ ਨਿਸ਼ਚਿਤ ਨਹੀਂ ਕੀਤਾ ਗਿਆ ਕਿ ਗੁਰੂ ਨਾਨਕ ਜੀ ਦਾ ਜਨਮ ਦਿਨ, ਚਲਾਣੇ ਦਾ ਦਿਨ, ਤੇ ਉਮਰ ਜੋੜ ਕਿਹੜਾ ਠੀਕ ਹੈ ? ਤਾਂ ਦੂਜੇ ਲੋਕਾਂ ਤੇ ਲਿਖਾਰੀਆਂ ਉਤੇ ਗਿਲਾ ਗੁਜ਼ਾਰੀ ਕਿਵੇਂ ਸੋਭਦੀ ਹੈ ? ਕਿ ਉਹਨਾਂ ਨੇ ਸਾਂਡੇ ਸਿਖ ਇਤਿਹਾਸ ਨੂੰ ਸਮਝਿਆ ਨਹੀਂ ਤੇ ਗਲਤ ਲਿਖਿਆ ਹੈ।

ਇਤਨਾਂ ਹੀ ਬਸ ਨਹੀਂ ਸਗੋਂ ਐਸੇ ਲਿਖਾਰੀਆਂ ਦੀਆਂ ਐਸੀਆਂ ਗਲਤ ਲਿਖਤਾਂ ਨੂੰ ਭਾਰਤ ਸਰਕਾਰ, ਪੰਜਾਬ ਸਰਕਾਰ, ਪੰਜਾਬ ਯੂਨੀਵਰਸਟੀ, ਪੰਜਾਬੀ ਯੂਨੀਵਰਸ਼ਟੀ, ਭਾਸ਼ਾ ਵਿਭਾਗ ਪਟਿਆਲਾ ਨੇ ਪ੍ਰਵਾਨ ਕੀਤਾ ਅਤੇ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ, ਚੀਫ ਖਾਲਸਾ ਦੀਵਾਨ, ਫਿਰ ਗੁਰੂ ਨਾਨਕ ਫਾਉਂਡੇਸ਼ਨ ਨੇ ਗੁਰੂ ਨਾਨਕ ਦੀ ੫੦੦ਵੀਂ ਜਨਮ ਸ਼ਤਾਬਦੀ ਵੇਲੇ ਸਨ ੧੯੬੯ ਵਿਚ ਛਾਪਿਆ ਦੇ ਕਈ ਭਾਸ਼ਾਵਾਂ ਵਿਚ ਪੁਸਤਕਾਂ ਰਾਹੀਂ ਵਸਾਖ ਸੁਦੀ ਤੀਜ ਦਾ ਗੁਰੂ ਨਾਨਕ ਜਨਮ ਦਸਿਆ ਤੇ ਪਰਚਾਰਿਆ ਹੈ। ਇਨ੍ਹਾਂ ਨੇ ਹੋਰ ਬਹੁਤ ਕੁਝ ਸੁਧ ਭਾਵਨਾ ਨਾਲ ਲਿਖਿਆ ਹੈ ਪਰ ਗੁਰੂ ਜਨਮ ਵਸਾਖ ਸੁਦੀ ਤੀਜ ਅਤੇ ਚਲਾਣਾ ਅਸੂ ਸੁਦੀ ੧੦ਵੀਂ ਦਾ ਗਲਤ ਛਾਪਿਆ ਹੈ।

ਇਨ੍ਹਾਂ ਉਕਤ ਕਾਰਨਾਂ ਨੇ ਮੈਨੂੰ ਮਜ਼ਬੂਰ ਕੀਤਾ ਸੀ ਕਿ ਇਸ ਭੁਲੇਖੇ ਨੂੰ ਸਦਾ

ਵਾਸਤੇ ਦੂਰ ਕੀਤਾ ਜਾਇ। ਪਰ ਅਪਣੇ ਤੋਂ ਪਹਿਲੇ ਦੇ ਅਤੇ ਸਮਕਾਲੀ ਲਿਖਾਰੀਆਂ ਦੀਆਂ ਲਿਖਤਾਂ ਨੂੰ ਲਿਖਤੀ ਤੌਰ ਤੇ ਗਲਤ ਸਾਬਤ ਕਰਨਾਂ ਬਹੁਤ ਔਖਾ ਕੰਮ ਸੀ। ਬਹੁਤ ਮਜਬੂਰੀਆਂ ਸਨ, ਪਰ ਮਨ ਨੂੰ ਇਸ ਵਿਚਾਰ ਨਾਲ ਮਨਾਇਆ ਗਿਆ ਕਿ ੧ ਕਰੋੜ ਗਿਣਤੀ ਦੇ ਸਿਖ ਸੰਸਾਰ ਵਿਚੋਂ ਅਗਰ ਇਸ ਭੇਦ ਨੂੰ ਸਮਝਣ ਦਾ ਗਿਆਨ ਗੁਰੂ ਨੇ ਮੈਨੂੰ ਦਿਤਾ ਹੈ ਤਾਂ ਇਸ ਨੂੰ ਪ੍ਰਕਾਸ਼ਨ ਤੋਂ ਸੰਕੋਚ ਕਰਨਾਂ ਵੀ ਭਾਰੀ ਪਾਪ ਹੈ। ਬੱਸ ! ਕਬੀਰ ਸਾਹਿਬ ਦੀ ਇਸ ਪੰਗਤੀ ਨੇ ਭਰੋਸਾ ਦਿਤਾ ਜਾਂ ਦਾਰਸ ਬੰਧਾਈ ਸੀ।

"ਕਬੀਰ ਜਿਨਹੁ ਕਿਛ ਜਾਨਿਆ ਨਹੀ ਤਿਨ ਸੁਖ ਨੀਂਦ ਬਿਹਾਇ ॥
ਹਮਹੂ ਜੋ ਬੂਝਾ ਬੂਝਨਾਂ ਪੂਰੀ ਪਰੀ ਬਲਾਇ ॥" (੧੩੭੫)

ਇਸ ਰੋਸ਼ਨੀ ਨੂੰ ਪਾ ਕੇ ਇਸ ਪੁਸਤਕ ਨੂੰ ਸ਼ੁਰੂ ਕੀਤਾ ਸੀ, ਜੋ ਗੁਰੂ ਨਾਨਕ ਦੀ ਕਿਰਪਾ ਨਾਲ ਹੀ ਸਮਾਪਤ ਹੋਈ, ਤੇ ਹੁਣ ਸੁਹਿਰਦ ਪਾਠਕਾਂ ਦੇ ਹੱਥਾਂ ਵਿਚ ਹੈ। ਇਸ ਵਿਚ ਕੀ ਕੁਝ ਬਹੁਤ ਪੁਰਾਤਨ ਲਿਖਤਾਂ ਤੇ ਇਤਿਹਾਸਾਂ ਨੂੰ ਸਾਹਮਣੇ ਕੀਤਾ ਹੈ ਪੜੇ ਨਾਲ ਹੀ ਪਤਾ ਚਲੇਗਾ। ਅਪਣੀ ਵਲੋਂ ਇਸ ਪੁਸਤਕ ਦੀ ਤਾਰੀਫ ਵਿਚ ਹੋਰ ਕੁਝ ਲਿਖਣਾ ਅਪਣੇ ਮੂੰਹ ਮੀਆਂ ਮਿਠੂ ਬਣ ਵਖਾਣਾਂ ਹੈ। ਇਸ ਵਾਸਤੇ ਹੀ ਅਪਣੀ ਪੁਸਤਕ ਦੀ ਤਾਰੀਫ ਵਿਚ ਅਪਣੀ ਕਲਮ ਨਾਲ ਹੋਰ ਕੁਝ ਲਿਖਣਾ ਸੋਭਦਾ ਨਹੀਂ। ਕਿਉਂਕਿ ਮਾਨ ਯੋਗ ਦੂਜੇ ਸੁਘੜ ਸਲਕਾਰਾਂ ਤੇ ਵਿਦਵਾਨਾਂ ਨੇ ਸੁਣੇ ਨਾਲ ਅਪਣੇ ਰੀਵੀਊ ਦੇ ਕੇ ਬਹੁਤ ਧੰਨਵਾਦੀ ਕੀਤਾ ਹੈ ਉਨ੍ਹਾਂ ਇਤਨਾਂ ਕੁੱਝ ਲਿਖਿਆ ਹੈ ਕਿ ਸ਼ਾਇਦ ਮੈਂ ਇਸ ਯੋਗ ਵੀ ਨਹੀਂ ਸੀ। ਹੁਣ ਤਾਂ ਸਨਿਮਰ ਪ੍ਰਾਰਥਨਾਂ ਦਵਾਰੇ ਐਸਾ ਹੀ ਦਸਿਆ ਜਾਂਦਾ ਹੈ ਕਿ ਅਪਾਰ ਕਠਨ ਕੰਮ ਸੀ। ੨॥ ਸਾਲ ਸੁਰਤੀ ਖਚਤ ਰਹੀ, ਹੋਰ ਕੋਈ ਕਿਰਤ ਨਹੀਂ ਕੀਤੀ ਜਾ ਸਕੀ। ਇਹ ਕਰਤਾਰ ਦੀ ਪੂਰਨ ਕਿਰਪਾ ਹੈ ਕਿ ਪੂਰਨ ਮਾਸ਼ੀ ਨੂੰ ਪ੍ਰਗਟੇ ਪੂਰਨ ਸ਼ਕਤੀ ਮਾਨ ਗੁਰੂ ਨਾਨਕ ਜੀ ਦੇ ਜਨਮ ਦਿਨ ਬਾਬਤ ਪੂਰਨ ਰੂਪ ਵਿਚ ਭੁਲੇਖਾ ਦੂਰ ਕਰਾਣ ਵਾਸਤੇ ਇਸ ਪੁਸਤਕ ('ਵਸਾਖ ਨਹੀਂ ਕਤਕ') ਨੂੰ ਪੂਰਨ ਕਰਾਇਆ ਹੈ। ਅਪਣਾ ਇਹੋ ਵਿਸ਼ਵਾਸ ਹੈ ਕਿ —

"ਪਿੰਗਲ ਪਰਬਤ ਪਾਰਿ ਪਰੇ ਖਲ ਚਤਰਬ ਕੀਤਾ।
ਅੰਧਲੇ ਤ੍ਰੈ ਭਵਣ ਸੂਝਿਆ ਗੁਰ ਭੇਟ ਪੁਨੀਤਾ।" (ਗੁਰੂ ਗ੍ਰੰਥ ਜੀ)

ਅਕਤੂਬਰ ੧੯੭੦ ** ਲੇਖਕ ਗਿਆਨੀ ਈਸ਼ਰ ਸਿੰਘ ਨਾਰਾ
੧੧/੩੨੯੭, ਦੇਹਲੀ ਗੇਟ, ਦਿਲੀ ੬

# ਭੂਮਕਾ

## ਵਲੋਂ—ਡਾ: ਗੋਪਾਲ ਸਿੰਘ ਜੀ ਦਰਦੀ
(ਰਾਜਦੂਤ ਭਾਰਤ ਸਰਕਾਰ)

ਗਿਆਨੀ ਈਸ਼ਰ ਸਿੰਘ ਜੀ 'ਨਾਰਾ' ਨੇ ਆਪਣਾ ਖਰੜਾ "ਵਸਾਖ ਨਹੀਂ" ਕਤਕ ਪੜ੍ਹ ਕੇ ਭੂਮਿਕਾ ਲਿਖਣ ਲਈ ਮੈਨੂੰ ਜੋ ਉਤਸ਼ਾਹ ਦਿਤਾ ਹੈ ਉਸ ਲਈ ਮੈਂ ਉਨ੍ਹਾਂ ਦਾ ਅਭਾਰੀ ਹਾਂ ।

ਗੁਰੂ ਨਾਨਕ ਪਾਤਸ਼ਾਹ ਦਾ ਅਸੀਂ ਜਨਮ ਦਿਨ ਕਾਫੀ ਸਮੇਂ ਤੋਂ ਕੱਤਕ ਦੀ ਪੂਰਨਮਾਸ਼ੀ ਨੂੰ ਮਨਾਂਦੇ ਆਏ ਹਾਂ । ਪਰ ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ "ਕੱਤਕ ਕਿ ਵਸਾਖ" ਲਿਖ ਕੇ ਇਸ ਪਿਰਤ ਉਤੇ ਸ਼ੱਕ ਪੈਦਾ ਕਰ ਦਿਤਾ ਸੀ । ਪ੍ਰਸਿਧ ਇਤਹਾਸਕਾਰ ਡਾਕਟਰ ਗੰਡਾ ਸਿੰਘ ਨੇ ਵੀ ਉਨ੍ਹਾਂ ਦੀ ਪ੍ਰੋੜਤਾਂ ਕੀਤੀ । ਕਾਰਨ ਇਹ ਦਸਿਆ ਗਿਆ ਕਿ "ਪੁਰਾਤਨ ਜਨਮ ਸਾਖੀ" ਤੇ ਮਿਹਰਬਾਨ ਦੀ ਜਨਮ ਸਾਖੀ ਵਿਚ ਮਹਾਰਾਜ ਦਾ ਜਨਮ ਵਸਾਖ ਸੁਦੀ ਤੀਜ ਦਾ ਲਿਖਿਆ ਹੈ । "ਕਤਕ ਪੂਰਨ ਮਾਸ਼ੀ" ਦੀ ਤ੍ਰੀਕ ਬਾਲੇ ਵਾਲੀ ਜਨਮ ਸਾਖੀ ਤੋਂ ਤੁਰੀ ਹੈ । ਜਿਸ ਦੇ ਆਧਾਰ ਤੇ ਭਾਈ ਸੰਤੋਖ ਸਿੰਘ ਨੇ ਵੀ ਕੱਤਕ ਪੁਨਿਆਂ ਨੂੰ ਹੀ ਗੁਰੂ ਸਾਹਿਬ ਦਾ ਅਵਤਾਰ ਦਿਹਾੜਾ ਅੰਕਿਤ ਕੀਤਾ । ਭਾਈ ਮਨੀ ਸਿੰਘ ਦੇ ਨਾਮ ਨਾਲ ਜੁੜੀ ਜਨਮ ਸਾਖੀ ਨੇ ਵੀ ਵੈਸਾਖ ਦੀ ਤ੍ਰੀਕ ਨੂੰ ਮੰਨਿਆ ਹੈ ਪਰ ਵਡੀ ਹੈਰਾਨੀ ਦੀ ਗਲ ਇਹ ਹੈ ਕਿ ਕਿਸੇ ਸਿਖ ਨੇ ਪੂਰੀ ਇਕ ਸਦੀ ਤੋਂ ਗੁਰੂ ਸਾਹਿਬ ਦਾ ਜਨਮ ਦਿਨ ਵਸਾਖ ਨੂੰ ਨਹੀਂ ਮਨਾਇਆ ਜਿਸ ਦਾ ਅਖੀਂ ਡਿਠਾ ਵੇਰਵਾ ਸਡੇ ਤੀਕ ਅੱਪੜ ਚੁਕਾ ਹੈ ।

ਮੈਕਾਲਫ ਸਾਹਿਬ ਦੀ ਇਹ ਗਲ ਵੀ ਮੰਨਣ ਵਿਚ ਨਹੀਂ ਆਉਂਦੀ ਕਿ ਇਕਾ ਇਕ ਕਿਵੇਂ ਗਿਆਨੀ ਸੰਤ ਸਿੰਘ ਨੇ ਸਾਰੀ ਸਿਖ ਕੌਮ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਪ੍ਰੇਰ ਲਿਆ ਕਿ ਸਿਖ ਕੱਤਕ ਦੀ ਪੁਨਿਆਂ ਨੂੰ ਰਾਮ ਤੀਰਥ ਦੀ ਯਾਤਰਾ ਨੂੰ ਨ ਜਾਣ ਤੇ ਉਸੇ ਸਮੇਂ ਗੁਰੂ ਨਾਨਕ ਦੇਵ ਦਾ ਜਨਮ ਦਿਨ ਮਨਾਉਣਾ ਸ਼ੁਰੂ ਕਰ ਦੇਣ । ਇਹ ਆਖਣਾ ਕਿ ਵਸਾਖ ਵਿਚ ਵਾਢੀ ਦੇ ਦਿਨ ਹੋਣ ਕਰਕੇ ਪੰਜਾਬ ਦੇ ਜੱਟਾਂ ਨੇ ਗੁਰਪੁਰਬ ਕੱਤਕ ਨੂੰ ਮਨਾਣ ਦਾ ਇਰਾਦਾ ਬਣਾ ਲਿਆ ਹੋਵੇਗਾ, ਇਕ ਹਾਸੋ ਹੀਣੀ ਦਲੀਲ ਹੈ । ਜੇ ਵਾਢੀ ਦੇ

ਦਿਨਾਂ ਦੀ ਗਲ ਹੈ ਤਾਂ ਖਾਲਸੇ ਦੇ ਜਨਮ ਦਿਨ ਬਾਰੇ ਇਵੇਂ ਕਿਉਂ ਨਹੀਂ ਸੋਚਿਆ ਗਿਆ ? ਜੇ ਵਸਾਖ ਵਿਚ ਵਾਢੀ ਹੁੰਦੀ ਹੈ ਤਾਂ ਕੱਤਕ ਵਿਚ ਬਿਜਾਈ ਦੇ ਦਿਨ ਹੁੰਦੇ ਹਨ ।

ਗਿਆਨੀ ਈਸ਼ਰ ਸਿੰਘ ਜੀ ਨੇ ਬੜੀ ਮਿਹਨਤ ਲਗਨ, ਇਤਹਾਸਕ ਖੋਜ ਤੇ ਤਰਕ ਵਿਤਰਕ ਰਾਹੀਂ ਸਿਧ ਕੀਤਾ ਹੈ ਕਿ ਗੁਰੂ ਨਾਨਕ ਸਾਹਿਬ ਦਾ ਜਨਮ ਦਿਨ ਵਸਾਖ ਵਿਚ ਨਹੀਂ ਬਲਕਿ ਕੱਤਕ ਪੂਰਨ ਮਾਸ਼ੀ ਦਾ ਹੀ ਹੈ ਤੇ ਵਸਾਖ ਸੁਦੀ ਤੀਜ ਸ਼ਾਇਦ ਪ੍ਰਿਥੀਏ ਦਾ ਜਨਮ ਦਿਨ ਹੋਣ ਕਰਕੇ ਉਸਦੇ ਪੁਤਰ ਮਿਹਰ-ਬਾਨ ਨੇ ਗੁਰੂ ਨਾਨਕ ਸਾਹਿਬ ਦਾ ਜਨਮ ਦਿਨ ਵੀ ਉਸੇ ਤਿਥੀ ਦਾ ਲਿਖ ਦਿਤਾ। "ਪੁਰਾਤਨ ਜਨਮ ਸਾਖੀ" ਜੋ ਉਸ ਤੋਂ ਪਿਛੋਂ ਦੀ ਲਿਖਤ ਇਸ ਸਬੰਧੀ ਸਭ ਤੋਂ ਪੁਰਾਣੀ ਹੈ ਪਰ ਉਸ ਵਿਚ ਤਾਂ ਗੁਰੂ ਨਾਨਕ ਦੇਵ ਦੀ ਮਾਤਾ ਦਾ ਨਾਮ ਵੀ ਗਲਤ ਦਿਤਾ ਹੈ, ਤੇ ਹੋਰ ਕਿਨੀਆਂ ਹੀ ਤ੍ਰੀਕਾਂ (ਜਿਵੇਂ ਸੁਲਤਾਨ ਪੁਰ ਜਾਣ ਦੀ, ਵਿਆਹ ਦੀ, ਉਦਾਸੀ ਤੇ ਚੜ੍ਹਨ ਦੀ) ਬਾਕੀਆਂ ਨ ਲੋਂ ਅੜ ਅੱਡ ਹਨ ।

ਮੈਂ ਇਹ ਨਹੀਂ ਆਖਦਾ ਕਿ ਇਸ ਚਰਚਾ ਦਾ ਗਿਆਨੀ ਈਸ਼ਰ ਸਿੰਘ ਜੀ ਦੀ ਲਿਖਤ ਅੰਤ ਕਰ ਦੇਵੇ ਗੀ । ਅਵੱਸ਼ ਹੀ ਇਸ ਸਬੰਧੀ ਅਜੇ ਹੋਰ ਖੋਜ ਦੀ ਲੋੜ ਹੈ ਪਰ ਗਿਆਨੀ ਜੀ ਦੀਆਂ ਦਿਤੀਆਂ ਦਲੀਲਾਂ ਨੂੰ ਵੀ ਛੇਤੀ ਕੀਤੇ ਰੱਦ ਨਹੀਂ ਕੀਤਾ ਜਾ ਸਕਦਾ ।

ਮੈਂ ਲੇਖਕ ਨੂੰ ਉਨ੍ਹਾਂ ਦੇ ਪੁਰਸ਼ਾਰਥ ਤੇ ਸੱਚ ਦੀ ਪ੍ਰਾਪਤੀ ਲਈ ਸੁਚੱਜੀ ਖੋਜ ਉਤੇ ਵਧਾਈ ਦਿੰਦਾ ਹਾਂ । ਕਿਤੇ ਕਿਤੇ ਕਿਸੇ ਪਹਿਲੇ ਇਤਹਾਸਕਾਰ ਸੰਬੰਧੀ ਸ਼ਬਦਾਂ ਵਿਚ ਕੁਝ ਵਧੀਕ ਕਰੜਾਈ ਵਰਤੀ ਗਈ ਜਾਪਦੀ ਹੈ, ਪਰ ਇਸ ਨੂੰ ਅਖੋਂ ਅਉਹਲੇ ਕੀਤਾ ਜਾ ਸਕਦਾ ਹੈ । ਅਸਾਡਾ ਮਨੋਰਥ ਇਨ੍ਹਾਂ ਦੀਆਂ ਦਲੀਲਾ ਨਾਲ ਹੈ, ਸ਼ੈਲੀ ਨਾਲ ਨਹੀਂ । ਆਸ ਹੈ ਇਤਹਾਸਕਾਰ ਤੇ ਗੁਰੂ ਨਾਨਕ ਦੇ ਨਾਮ ਲੇਵਾ ਇਨ੍ਹਾਂ ਦੀ ਸ਼ਰਧਾ ਭਰਪੂਰ ਤੇ ਖੋਜ ਭਰਪੂਰ ਇਸ ਪੁਸਤਕ ਦੀ ਪੂਰੀ ਪ੍ਰਸੰਸਾ ਕਰਨ ਗੇ । ਰਾਵਾਂ ਦਾ ਮੱਤ ਭੇਦ ਚਲਿਆ ਹੀ ਜਾਵੇਗਾ ।

ਨਵੀਂ ਦਿਲੀ
੪ ਮਈ ੧੯੭੦

ਡਾ: ਗੋਪਾਲ ਸਿੰਘ
ਦਰਦੀ

ਖ

# *B.P.L. Bedi*

Firdaus, F-17,
Jangpura Extn.,
New Delhi 14
Phone 78046

Gyani Ishar Singh Ji Nara has taken up an issue of the highest importance to the entire Sikh Community and to the entire fraternity of scholars engaged in the study of saints and prophets.

In this volume the Gyani in Sirdar Ishar Singh has dominated his writing and exposition. Page after page of the book entitled, VAISAKH NAHIN KATIK, glistens with the sparkle of brilliance and the sweat of studied research. This unique volume is devoted to clarifying the final acceptable date of Sat Guru Baba Nanak's Birth date.

Most successfully Gyani Ishar Singh Ji Nara has shown the falsity of assumptions and the counterfeit character of the arguments of all those men of History who were claiming to establish the month of April (Vaisakh) instead of the full Moon night of Kartik Purnima.

Ranging from Mehrban Sodhi to Karam Singh and Company all who have touched the issue of Satguru Maharaj's birth date in any form, all those sources have been fully and conclusively examined and disposed off as sources of error, by the scholarly scrutiny of Gyani Nara Ji.

The date which I myself accepted as correct in both, of my books entitled 'Prophet of the full Moon' and 'Satguru Baba Nanak tallies' with the final conclusion of Gyani Ji's deep research.

I need only add that in publishing this work and in finally and conclusively proving Kartik Purnima as Sat Guru Maharaj's birth date Gyani Ishar Singh Nara has done, single handed that sacred duty which truely speaking was bounden on the Guru Nanak Quincentenary celebrations Foundation. But regretfully the celebration organisers did not stretch the imagination of their duties on this historic occasion that far. On great and momentous dates, it has been custom in Indian History to convene the Grand Council of the Faith and clarify through debate and scholarly scrutiny all controversial issues which rock the peoples' mind with tremors of doubt and uncertainty.

For sure, the establishing of veracity about the birth date of Satguru Baba Nanak was a task which was too big and too pressing to be by passed on this very auspicious occasion. Therefore, the entire world of sikhs and the scholars have reason to feel proud of the great service, which the profoundly Satguru Baba adoring Gyani Nara Ji has rendered to both the community and the country.

Another important point of controversy which Gyani Nara Ji has very ably clarified is to expose the hollowness of all these doubting historians who took the fantastic stand that Bhai Bala never existed. Denying the very identity and existence of Bhai Bala seemed to be stupidly comie as the fantasy of those dilletante men of Literature

who contended that Shakspeare never existed and that all the Dramas attributed to his authorship were the handiwork and creation of Lord Bacon.

It is my privilege as sixteenth generation descendant of Satguru Baba Nanak Maharaj to commend this book to every Sikh home for its library shelf. May Gyaniji be blessed with long long years of life yet, for carrying on his work of dedicated scholarship in the service of the Sikh faith. Already his classic work the Biography of Baba Sri Chand Maharaj and the life story of 'Raja Yogi' Baba Sahib Singh Bedi Maharaj has earned him the love and blessings of the entire Bedi community and his new work has decidedly installed Gyani Ishar Singh Nara as the star among scholars of Sikh History. And no doubt Gyani Naraji has earned the gratitude not only of us all but as well of the generations to come. May he be blessed ever and ever more.

Sd/- BPL Bedi (Baba)

20.2.70

B.A. Hons. Oxon
Alexander Von Humboldt Research Scholar
(Berlin).

# ਅੰਗ੍ਰੇਜ਼ੀ ਵਿਚ ਲਿਖੇ ਦਾ ਪੰਜਾਬੀ ਅਨੁਵਾਦ

ਬਾਬਾ ਪਿਆਰੇ ਲਾਲ

ਬੀ.ਪੀ.ਐਲ. ਬੇਦੀ ਜੀ ਵਲੋਂ
(ਫਿਰਦੋਸ : ਐਫ ੧੭, ਜੰਗਪੁਰਾ ਐਕਸ
ਨਵੀਂ ਦਿਲੀ-੧੪)

ਗਿਆਨੀ ਈਸ਼ਰ ਸਿੰਘ ਜੀ ਨਾਰਾ ਨੇ ਇਕ ਐਸੇ ਵਿਸ਼ੇ ਨੂੰ ਹਥ ਵਿਚ ਲਿਆ ਹੈ ਜਿਹੜਾ ਕਿ ਸਿਖ ਕੌਮ ਤੇ ਸਭ ਵਿਦਵਾਨਾਂ ਦੇ ਭਾਈ ਚਾਰੇ ਲਈ, ਜਿਹੜੇ ਸੰਤਾਂ ਤੇ ਮਹਾਂ ਪੁਰਖਾਂ ਦੇ ਜੀਵਨ ਤੇ ਵਿਚਾਰ ਕਰ ਰਹੇ ਹਨ, ਬਹੁਤ ਅਹਿਮੀਅਤ ਰਖਦਾ ਹੈ।

ਸਰਦਾਰ ਈਸ਼ਰ ਸਿੰਘ ਨਾਰਾ ਜੀ ਦੇ ਮਨ ਵਿਚ ਜਿਹੜਾ ਗਿਆਨੀ ਬੈਠਾ ਹੈ, ਇਸ ਪੁਸਤਕ ਵਿਚ ਉਸਦੇ ਵਿਚਾਰਾਂ ਦੀ ਭਰਮਾਰ ਪ੍ਰਫੁਲਤ ਹੈ। ਵੈਸਾਖ ਨਹੀਂ-ਕਤਕ ਦੇ ਸਫ਼ਾ ਬਾਹਦ ਸਫ਼ਾ ਘੋਖਿਆਂ ਪਤਾ ਲਗਦਾ ਹੈ ਕਿ ਗਿਆਨੀ ਜੀ ਦੀ ਇਹ ਵਿਦਵਤਾ ਤੇ ਗੂਹੜੇ ਪਸੀਨੇ ਦੀ ਖੋਜ ਝਲਕਾਂ ਪਈ ਮਾਰਦੀ ਹੈ। ਇਹ ਅਦਭੁੱਤ (ਲਾਸਾਨੀ) ਪ੍ਰਿਯਾ ਪੁਸਤਕ ਗੁਰੂ ਬਾਬਾ ਨਾਨਕ ਦੀ ਸਹੀ ਜਨਮ ਤਿਥੀ ਦੇ ਨਿਰਨੇ ਕਾਰਜ ਲਈ ਅਰਪਤ ਕੀਤੀ ਗਈ ਹੈ।

ਗਿਆਨੀ ਜੀ ਨੇ ਬਹੁਤ ਸਫਲਤਾ ਨਾਲ ਇਤਿਹਾਸਕਾਰਾਂ ਦੀ ਕਲਪਿਤ ਜਨਮ ਤਿਥੀ ਅਪ੍ਰੈਲ (ਵਸਾਖ) ਨੂੰ ਗਲਤ ਸਾਬਤ ਕਰਕੇ ਦਲੀਲ ਦੇ ਅਧਾਰ ਤੇ ਪੂਰੇ ਚੰਨ ਵਾਲੀ ਰਾਤ ਕਤਕ ਪੂਰਨਾਂ ਨੂੰ ਠੀਕ ਦਰਸਾਇਆ ਹੈ।

ਮਿਹਰਬਾਨ ਸੋਢੀ ਤੋਂ ਲੈ ਕੇ ਕਰਮ ਸਿੰਘ ਐਂਡ ਕੰਪਨੀ ਤਕ ਜਿਸ ਕਿਸੇ ਵੀ ਸਤਿਗੁਰੂ ਮਹਾਰਾਜ ਦੀ ਜਨਮ ਤਰੀਕ ਬਾਰੇ ਕਿਸੇ ਰੂਪ ਵਿਚ ਵੀ ਜ਼ਿਕਰ ਕੀਤਾ ਹੈ ਗਿਆਨੀ ਨਾਰਾ ਜੀ ਨੇ ਵਿਦਵਤਾ ਪੂਰਵਕ ਉਹਨਾਂ ਸਾਰਿਆਂ ਦੇ ਬੁਨਿਆਦੀ ਅਸੂਲਾਂ ਨੂੰ ਬਹੁਤ ਚੰਗੀ ਤਰ੍ਹਾਂ ਘੋਖਿਆ ਹੈ, ਤੇ ਸਾਬਤ ਕੀਤਾ ਹੈ ਕਿ ਉਹਨਾਂ ਦੀ ਇਹ ਅਧਾਰਤ ਬੁਨਿਆਦ ਹੀ ਗਲਤ ਹੈ।

ਉਕਤ ਤਰੀਕ ਜਿਹੜੀ ਮੈਂ ਆਪ ਵੀ ਠੀਕ ਸਮਝੀ ਹੈ ਤੇ ਆਪਣੀਆਂ ਦੋਨਾਂ ਪੁਸਤਕਾਂ (ਅੰਗਰੇਜ਼ੀ ਵਿਚ ਛਾਪੀਆਂ Prophet of the full moon & Satgur Baba Nanak tallits)-ਵਿਚ ਲਿਖੀ ਹੈ ਗਿਆਨੀ ਜੀ ਦੀ ਡੂੰਘੀ ਖੋਜ ਨਾਲ ਮੇਲ ਖਾਂਦੀ ਹੈ।

ਮੈਂ ਇਹ ਵੀ ਕਹਿਣਾਂ ਚਾਹਾਗਾਂ ਕਿ ਗਿਆਨੀ ਈਸ਼ਰ ਸਿੰਘ ਨਾਰਾ ਨੇ ਇਹ ਪੁਸਤਕ ਛਪਾ ਕੇ ਤੇ ਸਾਬਤ ਕਰਕੇ ਸਤਿਗੁਰੂ ਮਹਾਰਾਜ ਦਾ ਜਨਮ ਦਿਨ ਕਤਕ ਪੂਰਨਮਾਂ ਹੈ ਇਕਲਿਆਂ ਹੀ ਉਹ ਕੰਮ ਕਰ ਦਿਖਾਇਆ, ਜੋ ਸਚ ਤਾਂ ਇਹ ਹੈ ਕਿ ਇਹ ਕਰਨਾਂ ਗੁਰੂ ਨਾਨਕ ਪੰਜ ਸੌ ਸਾਲਾ ਫਾਂਉਡਰੇਸ਼ਨ ਦਾ ਪਵਿੱਤਰ ਧਰਮ ਸੀ। ਪਰ ਅਫਸੋਸ ਹੈ ਇਨ੍ਹਾਂ ਸੰਸਥਾਵਾਂ ਦਾ ਧਿਆਨ ਉਹਨਾਂ ਦੇ ਫਰਜਾਂ ਦੀਆਂ ਇਤਨੀਆਂ ਡੂੰਘਾਈਆਂ ਤਕ ਇਸ ਪਵਿਤਰ ਮੌਕੇ ਤੇ ਵੀ ਜਾ-ਹੀ ਨ ਸਕਿਆ। ਭਾਰਤ ਦੇ ਇਤਹਾਸ ਵਿਚ ਇਹ ਗਲ ਰਵਾਇਤਨ ਚਲੀ ਆ ਰਹੀ ਹੈ ਕਿ ਇਹੋ ਜਿਹੇ ਮਹਾਂਨ ਮੁਬਾਰਕ ਮੌਕਿਆਂ ਤੇ ਵਿਦਵਾਨ ਪੁਰਸ਼ਾਂ ਦੀਆਂ ਗੋਸ਼ਟੀਆਂ ਕੀਤੀਆਂ ਜਾਂਦੀਆਂ ਤੇ ਵਿਚਾਰ ਵਟਾਂਦਰੇ ਰਾਹੀਂ ਉਨਾਂ ਨੁਕਤਿਆਂ ਦੇ ਫੈਸਲੇ ਕੀਤੇ ਜਾਂਦੇ ਹਨ ਜਿਨਾਂ ਨਾਲ ਜੰਤਾਂ ਦੇ ਦਿਲਾਂ ਵਿਚ ਭੁਲੇਖਾ ਤੇ ਅਵਿਸ਼ਵਾਸ ਪੈਦਾ ਹੁੰਦਾ ਹੈ।

ਇਸ ਪੰਜ ਸੌ ਸਾਲਾ ਪੁਰਬ ਸਮੇਂ ਦੀ ਮੰਗ ਸੀ ਕਿ ਸਤਿਗੁਰੂ ਬਾਬਾ ਨਾਨਕ ਦੇ ਜਨਮ ਦਿਨ (ਜੋ ਬਹੁਤ ਵਡਾ ਕੰਮ ਸੀ) ਦਾ ਫੈਸਲਾ ਕੀਤਾ ਜਾਣਾ ਚਾਹੀਦਾ ਸੀ। ਇਸ ਸੇਵਾ ਲਈ ਸਾਰੇ ਸਿਖ ਜਗਤ ਤੇ ਵਿਦਵਾਨਾਂ ਦੇ ਘਮੰਡ ਕਰਨ ਦਾ ਸਬਬ ਠੀਕ ਬਣਦਾ ਹੈ ਕਿ ਗਿਆਨੀ ਨਾਰਾ ਜੀ ਸਤਿਗੁਰ ਨਾਨਕ ਦੀ ਕ੍ਰਿਪਾ ਨਾਲ ਕੌਮ ਤੇ ਦੇਸ ਦੀ ਇਕ ਸੇਵਾ ਕਰ ਸਕੇ ਹਨ।

ਇਕ ਹੋਰ ਝਗੜੇ ਵਾਲਾ ਸਵਾਲ ਜੋ ਗਿਆਨੀ ਨਾਰਾ ਜੀ ਨੇ ਬੜੀ ਹੀ ਕਾਬਲੀਅਤ ਨਾਲ ਨਿਖਾਰਿਆ ਹੈ ਉਹ ਇਤਹਾਸ ਕਾਰਾਂ ਦਾ ਅਜੀਬ ਖਿਆਲ ਭਾਈ ਬਾਲੇ ਬਾਰੇ ਹੋ ਰਿਹਾ ਹੈ। ਉਹ ਉਸ ਦੀ ਹੋਂਦ ਤੋਂ ਇਨਕਾਰੀ ਹਨ। ਇਹ ਲੋਕ ਉਸੇ ਤਰ੍ਹਾਂ ਭਾਈ ਬਾਲੇ ਦੀ ਹੋਂਦ ਤੋਂ ਇਨਕਾਰ ਕਰੀਂ ਬੈਠੇ ਹਨ ਜਿਵੇਂ ਮੂਰਖਤਾ ਭਰਿਆ ਖਿਆਲ ਕਈ ਵਿਦਵਾਨਾਂ ਦਾ ਹੈ ਕਿ ਜਿਹੜੇ ਡਰਾਮੇ ਆਦਿ ਸ਼ੈਕਸਪੀਅਰ ਦੇ ਲਿਖੇ ਕਹੇ ਜਾਂਦੇ ਹਨ ਉਹ ਉਸਦੇ ਨਹੀਂ ਬਲਕਿ ਲਾਰਡ ਬੇਕਨ ਦੇ ਹਨ।

ਸਤਿ ਗੁਰੂ ਬਾਬਾ ਨਾਨਕ ਮਹਾਰਾਜ ਦੀ ਮੈਂ ੧੬ ਵੀਂ ਪੀੜ੍ਹੀ ਹੋਣ ਕਰਕੇ ਮੇਰਾ ਹਕ ਬਣਦਾ ਹੈ ਕਿ ਮੈਂ ਇਸ ਪੁਸਤਕ ਦੀ ਹਰ ਸਿਖ ਦੇ ਘਰ ਵਿਚ ਤੇ ਲਾਇਬ੍ਰੇਰੀ ਵਾਸਤੇ ਸਿਫਾਰਸ਼ ਕਰਾਂ। ਅਕਾਲ ਪੁਰਖ ਗਿਆਨੀ ਜੀ ਦੀ ਦੀਰਘ ਆਯੂ ਬਖਸ਼ੇ ਤਾਕੇ ਇਹ ਵਿਦਵਤਾ ਭਰਪੂਰ ਸਿਖ ਪੰਥ ਦੀ ਸੇਵਾ ਕਰਦੇ ਰਹਿਣ।

ਇਨ੍ਹਾਂ ਦੀਆਂ ਪਹਿਲੀਆਂ ਦੋ ਪੁਸਤਕਾਂ ਜੀਵਨ ਬ੍ਰਿਤਾਂਤ ਬਾਬਾ ਸ੍ਰੀ ਚੰਦ

ਮਹਾਰਾਜ ਤੇ 'ਰਾਜਾ ਜੋਗੀ'-(ਜੀਵਨ ਬਾਬਾ ਸਾਹਿਬ ਸਿੰਘ ਬੇਦੀ ਮਹਾਰਾਜ) ਜੋ ਬੇਦੀ ਕੁਲ ਦਾ ਪਿਆਰ ਤੇ ਅਸ਼ੀਰਵਾਦ ਹਾਸਲ ਕੀਤੀ ਹੈ ਪਰ ਇਸ ਪੁਸਤਕ ਰਾਂਹੀਂ ਤਾਂ ਗਿਆ ਨੀ ਈਸ਼ਰ ਸਿੰਘ ਜੀ ਨਾਰਾ ਨੇ ਸਿਖ ਇਤਿਹਾਸ ਦੇ ਵਿਦਵਾਨਾਂ ਵਿਚ ਸਿਤਾਰੇ ਦੀ ਥਾਂ ਚਮਕ ਹਾਸਲ ਕੀਤੀ ਹੈ। ਗਿਆਨੀ ਨਾਰਾ ਜੀ ਇਸ਼ ਪੁਸਤਕ ਕਰਕੇ ਕੇਵਲ ਸਾਡੇ ਸਾਰਿਆਂ ਦੇ ਧੰਨਵਾਦ ਦੇ ਪਾਤਰ ਹੀ ਨਹੀਂ ਬਣੇ ਬਲਕਿ ਆਉਣ ਵਾਲੀ ਦੁਨੀਆਂ ਦੇ ਵੀ ਬਣੇ ਹਨ। ਮੈਂ ਅਰਦਾਸ ਕਰਦਾ ਹਾਂ ਕਿ ਅਕਾਲ ਪੁਰਖ ਇਨ੍ਹਾਂ ਨੂੰ ਦਿਨ ਦੂਣੀ ਤੇ ਰਾਤ ਚੌਗੁਣੀ ਉਨਤੀ ਬਖਸ਼ੇ।

Sd. B.P.L. Bedi Baba B.A.

---

## ਪ੍ਰੋਫੈਸਰ ਪੂਰਨ ਸਿੰਘ ਜੀ ਵਲੋਂ

### ਵਸਾਖ ਨਹੀਂ ਕਤੱਕ

ਗਿਆਨੀ ਈਸ਼ਰ ਸਿੰਘ ਜੀ ਨਾਰਾ ਪੰਥ ਦੇ ਸ਼੍ਰੋਮਣੀ ਇਤਿਹਾਸਕ ਖੋਜੀਆ ਵਿਚ ਆਪਣੀਆਂ ਇਤਿਹਾਸਕ ਕ੍ਰਿਤਾਂ ਦੁਆਰਾ ਪ੍ਰਸਿਧੀ ਪ੍ਰਾਪਤ ਕਰ ਚੁਕੇ ਹਨ। ਸਿਖ ਇਤਿਹਾਸ ਲਿਖਣ ਤੋਂ ਪਹਿਲਾਂ ਗਿਆਨੀ ਜੀ ਸਿਖ ਇਤਿਹਾਸ ਦੇ ਸਾਰੇ ਮੂਲ ਸੋਮਿਆਂ ਦੀ ਅਲੋਚਨਾਤਮਕ ਖੋਜ ਕਰਨੀ ਆਪਣਾ ਪਰਮ ਕਰਤੱਵ ਸਮਝਦੇ ਹਨ। ਜੀਵਨ ਬਾਬਾ ਸ੍ਰੀ ਚੰਦ ਜੀ ਤੇ ਜੀਵਨ ਬਾਬਾ ਸਾਹਿਬ ਸਿੰਘ ਜੀ 'ਰਾਜਾ ਜੋਗੀ' ਆਪ ਜੀ ਦੀਆਂ ਦੋ ਅਮਰ ਰਚਨਾਵਾਂ ਹਨ। ਹੁਣ ਗਿਆਨੀ ਜੀ ਨੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀ ਸੁਘੜ ਤੇ ਸਚੱਜੀ ਖੋਜ 'ਵਿਸਾਖ ਨਹੀਂ-ਕੱਤਕ' ਪੁਸਤਕ' ਦੁਆਰਾ ਗੁਰੂ ਪੰਥ ਦੇ ਅਗੇ ਰੱਖੀ ਹੈ। ਮੈਨੂੰ ਗਿਆਨੀ ਜੀ ਨੇ ਸਾਰੀ ਪੁਸਤਕ ਪੜ੍ਹ ਕੇ ਸੁਣਾਈ ਹੈ। "ਕਹਿਬੇ ਕੋ ਸੋਭਾ ਨਹੀਂ ਦੇਖਾ ਹੀ ਪ੍ਰਵਾਨ" ਵਾਲੀ ਗੱਲ ਗਿਆਨੀ ਜੀ ਦੇ ਇਸ ਉੱਤਮ ਉੱਦਮ ਤੇ ਪੂਰੀ ਤਰ੍ਹਾਂ ਘਟਦੀ ਹੈ। ਇਸ ਕੀਟ ਦੀ ਗੁਰੂ ਪੰਥ ਅਗੇ ਸਨਿਮਰ ਪ੍ਰਾਰਥਨਾ ਹੈ ਕਿ ਉਹ ਗਿਆਨੀ ਜੀ ਦੀ ਇਸ ਕ੍ਰਿਤ ਦੀ ਉਨ੍ਹਾਂ ਨੂੰ ਦਾਦ ਦੇਵੇ।

ਗੁਰੂ ਪੰਥ ਦਾ ਦਾਸ—
ਪੂਰਨ ਸਿੰਘ
ਧਾਰਮਕ ਵਿਭਾਗ, ਸ੍ਰੀ ਗੁਰੂ ਤੇਗ ਬਹਾਦੁਰ
ਖਾਲਸਾ ਕਾਲਜ ਨਵੀਂ ਦਿਲੀ
੨੦-੪-੭੦

## ਡਾ: ਕਾਲਾ ਸਿੰਘ ਬੇਦੀ ਜੀ ਵਲੋਂ

### (ਵਸਾਖ ਨਹੀਂ ਕਤਕ ਮੇਰੀ ਨਜ਼ਰ ਵਿਚ)

ਮੈਨੂੰ ਇਹ ਦੋ ਸ਼ਬਦ ਲਿਖਦਿਆਂ ਹੋਇਆ ਅਪਾਰ ਖੁਸ਼ੀ ਹੋ ਰਹੀ ਹੈ ਕਿ "ਵਸਾਖ ਨਹੀਂ—ਕਤਕ" ਨਾਮੀ ਪੁਸਤਕ ਦੇ ਰਚਿਤਾ ਸ੍ਰੀ ਈਸ਼ਰ ਸਿੰਘ ਨਾਰਾ ਜੀ ਨੇ ਕੌਮ ਵਿਚ ਪਸਰੀ ਇਕ ਇਤਿਹਾਸਕ ਗਲਤੀ ਨੂੰ ਦੂਰ ਕੀਤਾ ਹੈ। ਖੋਜੀ ਵਿਦਵਾਨ ਨੇ ਇਸ ਪੁਸਤਕ ਵਿਚ ਜਿਸ ਨੂੰ ਮੈਂ ਸ਼ੁਰੂ ਤੋਂ ਲੈ ਕੇ ਅਖੀਰ ਤਕ ਸੁਣ ਚੁਕਿਆ ਹਾਂ, ਵਜ਼ਨਦਾਰ ਦਲੀਲਾਂ ਸਹਿਤ ਇਤਹਾਸਕ ਪ੍ਰਮਾਣਾਂ ਦੇ ਆਧਾਰ ਉੱਪਰ ਸਿਧ ਕਰ ਦਿਤਾ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦਾ ਜਨਮ ਵਸਾਖ ਵਿਚ ਨਹੀਂ ਸਗੋਂ ਕਤਕ ਪੂਰਨਮਾਸ਼ੀ ਨੂੰ ਹੀ ਹੋਇਆ ਹੈ, ਆਪਨੇ ਭਾਈ ਗੁਰਦਾਸ ਦੀ ਵਾਰ ਨੂੰ ਸਭ ਤੋਂ ਪਹਿਲਾਂ ਮੁਖ ਰਖਕੇ ਸ੍ਰ: ਕਰਮ ਸਿੰਘ ਹਿਸਟੋਰੀਅਨ ਦੇ ਇਸ ਕਥਨ ਨੂੰ ਰਦ ਕਰ ਦਿਤਾ ਹੈ ਕਿ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਅਨੁਸਾਰ ਗੁਰੂ ਜੀ ਦਾ ਜਨਮ ਵਸਾਖ ਦਾ ਹੈ। ਪਰ ਗਿਆਨੀ ਜੀ ਨੇ ਇਨ੍ਹਾਂ ਵਾਰਾਂ ਦਾ ਵਿਸ਼ਲੇਸ਼ਣ ਇਤਨੀ ਵਜਨਦਾਰ ਦਲੀਲਾਂ ਨਾਲ ਕੀਤਾ ਹੈ ਕਿ ਜਿਸ ਤੋਂ ਸਪਸ਼ਟ ਹੋ ਗਿਆ ਕਿ ਭਾਈ ਗੁਰਦਾਸ ਜੀ ਗੁਰੂ ਨਾਨਕ ਦੇਵ ਜੀ ਦਾ ਜਨਮ ਕਤਕ ਪੂਰਨਮਾਸ਼ੀ ਨੂੰ ਹੀ ਮੰਨਦੇ ਸਨ। ਇਸ ਦੇ ਨਾਲ ਹੀ ਭਾਈ ਗੁਰਦਾਸ ਜੀ ਦੀ ਗਵਾਹੀ ਦੇ ਅਧਾਰ ਉੱਪਰ ਸਾਬਤ ਕਰ ਦਿਤਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਸਮੇਂ ਕੇਵਲ ਮਰਦਾਨਾ ਹੀ ਨਾਲ ਨਹੀਂ ਸੀ ਸਗੋਂ ਬਾਲਾ ਜੀ ਵੀ ਨਾਲ ਸਨ। ਆਪ ਜੀ ਨੇ ਇਹ ਵੀ ਸਿਧ ਕੀਤਾ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜਨਮ ਸਾਖੀ ਲਿਖਵਾਈ ਸੀ ਅਤੇ ਬਾਲਾ ਜੀ ਨੇ ਇਸ ਜਨਮ ਸਾਖੀ ਅੰਦਰ ਆਈਆਂ ਸਾਖੀਆਂ ਆਪਣੀਆਂ ਅਖੀਂ ਡਿਠੀਆਂ ਗਲਾਂ ਦੇ ਆਧਾਰ ਉਪਰ ਸੁਣਾਈਆਂ ਸਨ। ਆਪ ਜੀ ਨੇ ਬਹੁਤ ਸਾਰੀਆਂ ਹਥ ਲਿਖਤ ਜਨਮ ਸਾਖੀਆਂ, ਇਤਿਹਾਸ ਤੇ ਭਾਈ ਗੁਰਦਾਸ ਜੀ ਦੀ ਗਵਾਹੀ ਉੱਪਰ ਆਪਣੇ ਸਬੂਤ ਦਾ ਆਧਾਰ ਰਖਿਆ ਹੈ। ਖੋਜੀ ਵਿਦਵਾਨ ਨੇ ਇਸ ਤੱਥ ਉੱਪਰ ਵੀ ਰੋਸ਼ਨੀ ਪਾਈ ਹੈ ਕਿ ਕਿਨਾਂ ਕਾਰਨਾ ਕਰਕੇ ਮਿਹਰਬਾਨ ਸੋਢੀ ਜੀ ਨੇ ਗੁਰੂ ਜੀ ਦੀ ਜਨਮ ਤਿਥੀ ਬਦਲੀ ਸੀ ਇਹ ਘਟਨਾ ਇਤਨੀ ਦਿਲਚਸਪ ਅਤੇ ਖੋਜ ਭਰਪੂਰ ਹੈ ਕਿ ਅਪਣੇ ਆਪ ਅਖਾਂ ਖੁਲ੍ਹ ਜਾਂਦੀਆਂ ਹਨ ਕਿ ਕਿਵੇਂ ਗੁਰੂ ਗੱਦੀ ਲੈਣ ਲਈ ਭੁਲੇਖੇ ਪਾਏ ਗਏ ਸਨ। ਕੌਮ ਵਿਚ ਇਸ ਗਲਤੀ

ਦੇ ਦੂਰ ਕਰਨ ਦਾ ਜਤਨ ਬਹੁਤ ਹੀ ਸਫਲ ਹੈ ਤੇ ਮੰਨਣ ਯੋਗ ਹੈ । ਗਿਆਨੀ ਜੀ ਨੇ ਅਣਥਕ ਕੋਸ਼ਸ਼ਾਂ ਨਾਲ ਇਸ ਵਡੇ ਕਾਰਜ ਨੂੰ ਸਰਲ ਤੌਰ ਤੇ ਸਿਰੇ ਚੜ੍ਹਿਆ ਹੈ । ਖੁਸ਼ੀ ਦੀ ਇਹ ਗਲ ਹੈ ਕਿ ਇਕ ਬੰਨੇ ਤੇ ਆਪ ਨੇ ਪੜਚੋਲ ਕੀਤੀ ਹੈ ਅਤੇ ਬੜੇ ਵਿਦਵਾਨਾਂ ਦੇ ਕਥਨ ਦੀ ਆਲੋਚਨਾਂ ਕੀਤੀ ਪਰ ਨਾਲ ਹੀ ਸ਼ਰਧਾ ਪਖੋਂ ਮਿਸਰੀ ਦੀਆਂ ਡਲੀਆਂ ਬਣ ਗਈ ਹੈ । ਮੁਕਦੀ ਗਲ ਇਹ ਕਿ ਕੌਮ ਦੇ ਭਾਗਾਂ ਕਾਰਨ ਐਸੇ ਖੋਜੀ ਵਿਦਵਾਨ ਦੇ ਹਥੋਂ ਇਕ ਉਜ ਗਲਤੀ ਨੂੰ ਸਤਿਗੁਰਾਂ ਨੇ ਦੂਰ ਕਰਵਾਇਆ ਜਿਸ ਦੀ ਬਹੁਤ ਹੀ ਲੋੜ ਸੀ । ਮੈਂ ਗਿਆਨੀ ਜੀ ਦੀ ਸਫਲਤਾ ਉਪਰ ਉਹਨਾਂ ਦੀ ਦੀਰਘ ਆਯੂ ਵਾਸਤੇ ਗੁਰੂ ਜੀ ਅਗੇ ਅਰਦਾਸ ਕਰਦਾ ਹਾਂ ਤਾਕਿ ਅਗੇ ਵੀ ਉਹ ਪੰਜਾਬੀ ਸਾਹਿਤ ਨੂੰ ਜਿਆਦਾ ਤੋਂ ਜ਼ਿਆਦਾ ਨਵੇਂ ਨਰੋਏ ਸਾਹਿਤ ਨਾਲ ਭਰਪੂਰ ਕਰਦੇ ਰਹਿਣ ।

ਦਾਸ—
ਸਹੀ ਕਾਲਾ ਸਿੰਘ ਬੇਦੀ, (ਡਾ:)
ਐਮ: ਏ. ਪੀ. ਐਚ. ਡੀ.
(ਦਿੱਲੀ ਯੂਨਿਵਰਸਟੀ)
੨੩-੩-੭੦

## ਪਦਮ ਸ੍ਰੀ-ਰਾਜ ਕਵੀ, ਸਰਦਾਰ ਇੰਦਰ ਜੀਤ ਸਿੰਘ ਤੁਲਸੀ ਜੀ ਵਲੋਂ

ਗਿਆਨੀ ਈਸ਼ਰ ਸਿੰਘ ਜੀ ਨਾਰਾ ਦੀ ਖੋਜ ਭਰੀ ਪੁਸਤਕ "ਵਸਾਖ ਨਹੀਂ ਕਤਕ" ਸਰਦਾਰ ਕਰਮ ਸਿੰਘ ਹਿਸਟੋਰੀਅਨ ਦੀ ਮਸ਼ਹੂਰ ਪੁਸਤਕ-"ਕਤਕ ਕਿ ਵਸਾਖ" ਦਾ ਇਕ ਤਰਾਂ ਦਾ ਪੋਸਟ ਮਾਰਟਮ (Post Mortem) ਹੈ। ਅਪਣੀ ਕਤਕ ਕਿ ਵਸਾਖ ਨਾਮੀ ਪੁਸਤਕ ਵਿਚ ਸਰਦਾਰ ਕਰਮ ਸਿੰਘ ਨੇ ਸਿਧ ਕਰਨ ਦੀ ਕੋਸ਼ਸ਼ ਕੀਤੀ ਹੈ ਕਿ ਗੁਰੂ ਨਾਨਕ ਦੇਵ ਮਹਾਰਾਜ ਦਾ ਜਨਮ ਵਸਾਖ ਸੁਦੀ ਤੀਜ ਦਾ ਹੈ, ਅਤੇ ਕਤਕ ਪੂਰਨ ਮਾਸ਼ੀ ਨੂੰ ਇਹ ਸ਼ੁਭ ਦਿਵਸ ਮਨਾਉਣਾ ਭਾਰੀ ਭੂਲ ਹੈ। ਉਹ ਭਾਈ ਬਾਲਾ ਨੂੰ ਵੀ ਕਲਪਤ ਲਿਖਦੇ ਅਤੇ ਜਨਮ ਸਾਖੀ ਭਾਈ ਬਾਲੇ ਦੀ ਨੂੰ ਝੂਠੀ ਅਤੇ ਜਾਲ ਦਸਦੇ ਹਨ। ਅਪਣੀ ਇਸ ਵਿਚਾਰ ਨੂੰ ਸਚੀ ਸਾਬਤ ਕਰਨ ਵਾਸਤੇ ਸਰਦਾਰ ਕਰਮ ਸਿੰਘ ਨੇ ਬਹੁਤ ਦਲੀਲਾਂ ਤੇ ਵਿਚਾਰ ਪੇਸ਼ ਕੀਤੇ ਹਨ। ਪਰ ਗਿਆਨੀ ਈਸ਼ਰ ਸਿੰਘ ਨਾਰਾ ਜੀ ਨੇ ਉਨ੍ਹਾਂ ਦੀਆਂ ਸਾਰੀਆਂ ਦਲੀਲਾਂ ਤੇ ਵਿਚਾਰਾਂ ਨੂੰ ਅਪਣੀਆਂ ਦਲੀਲਾਂ ਤੇ ਵਿਚਾਰਾਂ ਤੋਂ ਵਖਰੇ ਇਤਿਹਾਸਕ ਪ੍ਰਮਾਣਾਂ ਦਵਾਰਾ ਰੱਦ ਕੀਤਾ ਹੈ। ਜਿਨਾਂ ਨੂੰ ਸੁਣ ਕੇ ਮੈਂ ਕਾਇਲ ਹੋਇਆ ਹਾਂ। ਪਰ ਇਹ ਕਿਤਨੀ ਅਫਸੋਸ ਦੀ ਗਲ ਹੈ ਕਿ ਸਾਡੇ ਹਿਸਟੋਰੀਅਨ ਇਹ ਅਜੇ ਤਕ ਫੈਸਲਾ ਨਹੀਂ ਕਰ ਸਕੇ ਜੋ ਗੁਰੂ ਨਾਨਕ ਮਹਾਰਾਜ ਦਾ ਜਨਮ ਵਸਾਖ ਸੁਦੀ ਤੀਜ ਦਾ ਹੈ ਕਿ ਕਤਕ ਪੂਰਨ ਮਾਸ਼ੀ ਦਾ ਹੈ ?

ਸੰਨ ੧੯੬੯ ਵਿਚ ਗੁਰੂ ਨਾਨਕ ਦੀ ੫੦੦ ਸਾਲਾ ਜਨਮ ਸ਼ਤਾਬਦੀ ਬੜੀ ਧੂੰਮ ਨਾਲ ਕਤਕ ਪੂਰਨ ਮਾਸ਼ੀ ਨੂੰ ਮਨਾਈ ਗਈ। ਪਰ ਨਾ ਤਾਂ ਕੌਮ ਇਹ ਫੈਸਲਾ ਕਰ ਸਕੀ ਕਿ ਜਨਮ ਦਿਹਾੜਾ ਕਿਹੜਾ ਠੀਕ ਹੈ ਅਤੇ ਨਾ ਹੀ ਗੁਰੂ ਨਾਨਕ ਦੀ ਕੋਈ ਤਸਵੀਰ ਨਿਸਚਤ ਕਰ ਸਕੀ। ਵੈਸੇ ਤਾਂ ਗੁਰਮਤਿ ਅਨੁਸਾਰ ਤਸਵੀਰਾਂ ਵਲ ਝੁਕਾਉ ਚਾਹੀਦਾ ਹੀ ਨਹੀਂ, ਕਿਉਂਕੇ ਇਹ ਵੀ ਇਕ ਕਿਸਮ ਦੀ ਮੂਰਤੀ ਪੂਜਾ ਹੈ। ਗੁਰੂ ਨਾਨਕ ਦੇ ਦਰਸ਼ਨ ਦੀ ਝਲਕ ੧ਓ ਵਿਚੋਂ ਹੀ ਲਭੀਏ। ਡਾ: ਪ੍ਰੋਫੈਸਰ ਗੁਰਬਚਨ ਸਿੰਘ ਤਾਲਬ ਜੀ ਤੇ ਹੋਰ ਕੁਝ ਦੂਜੇ ਸੁਹਿਰਦ ਲੇਖਕਾਂ ਨੇ ਗੁਰੂ ਨਾਨਕ ਦੇਵ ਨੂੰ ਨਵੇਂ ਜ਼ਾਵੀਏ ਨਾਲ ਚਿਤਰਨ ਦੀ ਬੜੀ ਕਾਮਯਾਬ ਕੋਸ਼ਸ਼ ਕੀਤੀ ਹੈ। ਪਰ ਇਸ ਧੁੰਧ ਨੂੰ ਉਹ ਵੀ ਮੇਟ ਨਹੀਂ ਸਕੇ, ਕਿ ਗੁਰੂ ਨਾਨਕ ਦਾ ਜਨਮ ਦਿਹਾੜਾ ਕਿਹੜੀ ਤਿਥੀ ਦਾ ਠੀਕ ਹੈ ?

ਇਸ ਭੁਲੇਖੇ ਨੂੰ ਦੂਰ ਕਰਨ ਲਈ ਕਲਮ ਚੁਕੀ ਹੈ ਇਕ ਫਕੀਰ ਨੇ, ਸੰਤ ਸੁਭਾਉ ਸਾਹਿਤਕਾਰ ਗਿਆਨੀ ਈਸ਼ਰ ਸਿੰਘ ਜੀ ਨਾਰਾ ਨੇ। ਉਨਾਂ ਕੋਲ ਸ਼ਾਇਦ ਇਤਨਾਂ ਸਰਮਾਇਆ ਵੀ ਨਹੀਂ ਕਿ ਚੱਜ ਦੀ ਕਲਮ ਤੇ ਕਾਗਜ਼ ਵੀ ਖ੍ਰੀਦ ਸਕਣ। ਪਰ ਦਿਲ ਵਿਚ ਇਤਨੀ ਅਮੀਰੀ ਹੈ ਕਿ ਉਸ ਅਗੇ ਲਖ ਦੌਲਤਾਂ ਹੇਚ ਹਨ। ਗਿਆਨੀ ਜੀ ਦਿਲੀ ਦੇ ਤਕਰੀਬਨ ਹਰ ਇਕ ਲਿਖਾਰੀ ਤੇ ਇਤਹਾਸ ਕਾਰ ਕੋਲ ਗਏ, ਅਤੇ ਅਪਣੀ ਵਿਦਵਤਾ ਭਰੀ ਤ ਖੋਜ ਭਰਪੂਰ ਚੱਕਾ ਚੰਧ ਕਰ ਦੇਣ ਵਾਲੀ ਅਣ ਛਪੀ ਪੁਸਤਕ ਸੁਣਾਉਂਦੇ ਰਹੇ। ਕਿਸੇ ਨੇ ਸਾਰੀ ਤੇ ਕਿਸੇ ਨੇ ਥੋੜਾ ਸਮਾਂ ਦੇ ਕੇ ਥੋੜੀ ਨੂੰ ਸੁਣਿਆ। ਪਰ ਜਿਸ ਜਿਸ ਵੀ ਜਿਤਨਾ ਸੁਣਿਆ ਹੈ ਉਹ ਮੇਰੇ ਵਾਂਗੂ ਹੀ ਮੂੰਹ ਵਿਚ ਉਗਲਾਂ ਪਾਕੇ ਸੋਚਣ ਲਗ ਪਿਆ ਹੋਇਗਾ ਕਿ ਸਚਮੁਚ ਜੇ ਇਤਹਾਸਕਾਰਾਂ ਦੀਆਂ ਪੁਸਤਕਾ ਅਨੁਸਾਰ ਗੁਰੂ ਸਾਹਿਬ ਦਾ ਜਨਮ ਦਿਨ ਵਿਸਾਖ ਸੁਦੀ ਤੀਜ ਦਾ ਹੈ ਤਾਂ ਫਿਰ ਲਗ ਭਗ ਪਿਛਲੀਆਂ ਚਾਰ ਸ਼ਤਾਬਦੀਆਂ ਤੋਂ ਇਹ ਗੁਰ ਪੁਰਬ ਦਿਹਾੜਾ ਕਤਕ ਪੂਰਨ ਮਾਸ਼ੀ ਵਾਲੇ ਦਿਨ ਸਮੂਹ ਸੰਗਤਾਂ ਮਨਾਈ ਜਾ ਰਹੀਆਂ ਹਨ? ਇਸ ਦੀ ਬਜਾਏ ਇਸ ਪੁਰਬ ਨੂੰ ਇਨਾਂ ਪੁਸਤਕਾਂ ਨੂੰ ਛਾਪਣ ਵਾਲੀਆਂ ਸੰਸਥਾਵਾਂ ਕਮੇਟੀਆਂ ਗੁਰਦਵਾਰਿਆਂ ਤੇ ਫਾਉਂਡਰੇਸ਼ਨਾਂ ਯੂਨਿਵਰਸਟੀਆਂ ਨੇ ਵਿਸਾਖ ਸੁਦੀ ਤੀਜ ਦਾ ਕਿਉਂ ਨਹੀਂ ਮਨਾਇਆ ਹੈ? ਕਿਉਂ ਉਨਾਂ ਸਾਰਿਆਂ ਨੇ ਇਤਹਾਸਕਾਰਾਂ ਤੇ ਉਨ੍ਹਾਂ ਦੇ ਪਿਤਾ ਪਿਤਾਮਿਆਂ ਨੇ ਇਸ ਗੁਰ ਪੁਰਬ ਨੂੰ ਸਾਲਾਂ ਬੱਧੀ ਕਤਕ ਪੂਰਨ ਮਾਸ਼ੀ ਦਾ ਮਨਾਇਆ ਹੈ ਅਤੇ ਹੁਣ ਇਸ ਪੰਜ ਸੌ ਸਾਲਾ ਜਨਮ ਸ਼ਤਾਬਦੀ ਨੂੰ ਵੀ ਕਤਕ ਪੂਰਨ ਮਾਸ਼ੀ ਦਾ ਪੁਰਬ ਮਨਾਇਆ।

ਇਹ ਗੁੰਝਲਾਂ ਖੋਹਲਣ ਦਾ ਜਤਨ ਕੀਤਾ ਹੈ ਗਿਆਨੀ ਈਸਰ ਸਿੰਘ ਨਾਰਾ ਜੀ ਨੇ। ਇਹ ਜਾਲੇ ਤੇ ਧੁੰਦਾ ਦੂਰ ਕਰਨ ਦਾ ਉਪਕਾਰ ਕੀਤਾ ਹੈ। ਉਨ੍ਹਾਂ ਦੀ ਇਸ ਪੁਸਤਕ (ਵਸਾਖ ਨਹੀਂ ਕਤਕ) ਨੂੰ ਮੈਂ ਇਕ ਇਕ ਅਖਰ ਸੁਣਿਆ ਹੈ। ਹਰ ਇਕ ਅਖਰ ਉਚੀਆਂ ਬਾਹਾਂ ਚੁਕ ਚੁਕ ਕੇ ਦੁਹਾਈ ਦੇ ਰਿਹਾ ਹੈ ਕਿ ਭੁਲੇਖੇ ਦੂਰ ਕਰੋ, ਭੁਲੇਖੇ ਦੂਰ ਕਰੋ!

ਕਵੀ ਇਤਹਾਸ ਕਾਰ ਨਹੀਂ ਹੁੰਦਾ। ਉਹ ਤਾਂ ਸਿਰਫ ਕਵਿਤਾ ਲਿਖਣੀ ਜਾਣਦਾ ਹੈ, ਅਤੇ ਉਹ ਵੀ ਇਤਹਾਸ ਕਾਰਾਂ ਦੀਆਂ ਪਾਈਆਂ ਹੋਈਆਂ ਲਕੀਰਾਂ ਦੇ ਆਲੇ ਦੁਆਲੇ ਹੀ ਘੁੰਮਦਾ ਹੈ। ਇਤਹਾਸ ਇਕ ਅਟਲ ਸਚਾਈ ਹੁੰਦੀ ਹੈ ਤੇ ਕਵਿਤਾ ਉਸਦਾ ਅਟੱਲ ਪ੍ਰਗਟਾ ਹੁੰਦਾ ਹੈ। ਕਈ ਵੇਰ ਕਵਿਤਾ ਇਤਹਾਸ ਨੂੰ

ਵਿਗਾੜ ਦਿੰਦੀ ਹੈ ਜਿਨ ਤੋਂ ਸਿਆਣਾ ਕਵੀ ਹਮੇਸ਼ਾ ਪਹਿਲੂ ਬਚਾਈ ਰਖਦਾ ਹੈ। ਕਵੀ ਦਾ ਕੰਮ ਹੈ ਅਪਣੇ ਇਤਹਾਸ ਦੇ ਸੁਨਹਿਰੀ ਅਖਰਾਂ ਨੂੰ ਉਘਾੜੇ ਤੇ ਅਪਣੀ ਕੌਮ ਨੂੰ ਜਾਗ ਰੂਪ ਰਖੇ। ਇਨਾਂ ਲੀਹਾਂ ਤੇ ਚਲ ਕੇ ਮੈਂ ਅਪਣਾਂ ਮਹਾਂ ਕਾਵ ਪਰਮ ਪੁਰਖ-(ਗੁਰੂ ਨਾਨਕ ਪਾਤਸ਼ਾਹ) ਲਿਖਿਆ ਹੈ। ਜਿਸਨੂੰ ਪੰਜਾਬ ਯੂਨਿ-ਵਰਸਟੀ ਨੇ ਛਾਪਿਆ। ਉਸ ਵਿਚ ਮੈਂ ਵੀ ਨਵੇਂ ਇਤਹਾਸ ਕਾਰਾਂ ਮੁਤਾਬਕ ਲਿਖੇ ਤੋਂ ਮਜਬੂਰ ਹੋ ਕੇ ਗੁਰੂ ਨਾਨਕ ਪਾਤਸ਼ਾਹ ਦਾ ਜਨਮ ਵਸਾਖ ਸੁਦੀ ਤੀਜ ਦਾ ਲਿਖਿਆ, ਪਰ ਮੇਰੇ ਦਿਲ ਦੀਆਂ ਗਹਿਰਾਈਆਂ ਵਿਚੋਂ ਕੋਈ ਗੈਬੀ ਆਵਾਜ਼ ਕੂਕਾਂ ਮਾਰ ਮਾਰ ਕੇ ਆਖੀ ਜਾ ਰਹੀ ਹੈ-"ਵਸਾਖ ਨਹੀਂ ਕਤਕ। ਵਸਾਖ ਨਹੀਂ ਕਤਕ,-ਕੱਤਕ-ਕਤਕ।

ਗਿਆਨੀ ਈਸ਼ਰ ਸਿੰਘ ਜੀ ਨਾਰਾ ਦੀ ਇਸ ਨਵੀਂ ਤੇ ਡੂੰਘੀ ਖੋਜ ਵਿਚ ਕਿਥੋਂ ਤੀਕ ਸਚਾਈ ਹੈ ਇਸ ਦੀ ਪਰਖ ਕਰਨਾ ਕੌਮ ਦੇ ਖੋਜੀਆ ਤੇ ਵਿਦਵਾਨਾਂ ਦਾ ਕੰਮ ਹੈ। ਪਰ ਜਿਥੋਂ ਤੀਕ ਗਿਆਨੀ ਜਾ ਨੇ ਮਿਹਰਬਾਨ ਸੋਢੀ ਵਲੋਂ ਗੁਰੂ ਜਨਮ ਦੀ ਤਿਥੀ ਬਦਲਣ ਦਾ ਕਾਰਨ ਦਸਿਆ ਕਿ ਉਹ ਹਰ ਗਲ ਤੋਂ ਨਿਰਾਸ਼ ਹੋ ਕੇ ਅਪਣੇ ਹੇਹਰਾਂ ਤੀਰਥ ਉਤੇ ਦੋ ਮੇਲੇ ਕਾਇਮ ਕਰਨਾਂ ਚਾਹੁੰਦਾ ਸੀ ਹੈਰਾਨੀ ਹੈ ਕਿ ਸਦੀਆਂ ਪਿਛੋਂ ਇਹ ਗਲ ਗਿਆਨੀ ਜੀ ਨੂੰ ਕਿਵੇਂ ਫੁਰ ਆਈ ਹੈ, ਜਦੋਂ ਕਿ ਛੋਟੀ ਉਮਰ ਇਕ ਮੇਲਾ ਲਗਦਾ ਮੈਂ ਆਪ ਵੀ ਵੇਖਿਆ ਸੀ ਕਿ ਹੇਹਰਾਂ ਪਿੰਡ ਮੇਰੇ (ਕਾਹਨੇ ਕਾਛੇ) ਪਿੰਡ ਦੇ ਨੇੜੇ ਸੀ।

ਇਸ ਤੋਂ ਵਖਰੇ ਭਾਈ ਗੁਰਦਾਸ ਦੇ ਕਬਿਤਾਂ ਨੂੰ ਅਧਾਰ ਬਣਾ ਕੇ ਗਿਆਨੀ ਜੀ ਨੇ ਗੁਰੂ ਨਾਨਕ ਦਾ ਜਨਮ ਕਤਕ ਪੂਰਨ ਮਾਸ਼ੀ ਦਾ ਸਿਧ ਕਰਨ ਦੀ ਜੋ ਕੋਸ਼ਸ਼ ਕੀਤੀ ਹੈ ਇਕ ਕਵੀ ਹੋਣ ਦੇ ਨਾਤੇ ਵੀ ਉਸ ਬਾਰੇ ਪੂਰੀ ਪੜਚੋਲ ਤੇ ਵਿਚਾਰ ਮਗਰੋਂ ਮੇਰੀ ਇਹ ਸਪਸ਼ਟ ਅਖਰਾਂ ਵਿਚ ਲਿਖੀ ਰਾਏ ਹੈ ਕਿ ਕਾਵ ਕਲਾ ਤੋਂ ਸਰਦਾਰ ਕਰਮ ਸਿੰਘ ਵੀ ਜਾਣੂੰ ਹੁੰਦੇ ਤਾਂ ਇਸ ਭਾਵ ਨੂੰ ਉਹ ਵੀ ਠੀਕ ਸਮਝ ਜਾਂਦੇ ਕਿ ਸਮੇਂ ਦੇ ਰਿਵਾਜ ਮੁਤਾਬਕ ਭਾਈ ਗੁਰਦਾਸ ਨੇ ਅਲੰਕਾਰ ਦੀ ਖੁਲ੍ਹੀ ਵਰਤੋਂ ਕਰਕੇ ਗੁਰਪੁਰਬ ਦੀ ਛੱਬ ਨੂੰ ਸ਼ਿੰਗਾਰ ਰੱਸ ਵਿਚ ਜਤਾਇਆ, ਤੇ ਕਤਕ ਪੂਰਨ ਮਾਸ਼ੀ ਨੂੰ ਇਸੇ ਕਰਕੇ ਸਲਾਹਿਆ ਹੈ।

ਗਿਆਨੀ ਈਸ਼ਰ ਸਿੰਘ ਜੀ ਜਿਥੇ ਸਿਖ ਧਰਮ ਸਿਧਾਂਤ ਗੁਰਬਾਣੀ ਦੀ ਸਮਝ ਰਖਦੇ ਚੰਗੇ ਵਿਦਵਾਨ ਹਨ ਇਹ ਕਵੀ ਦਰਬਾਰਾਂ, ਕਵੀ ਗੋਸ਼ਟੀਆਂ ਵਿਚ ਆਮ ਕਵੀਆਂ ਨਾਲ ਸ਼ਾਮਲ ਨ ਹੁੰਦੇ ਹੋਇ ਵੀ ਕਾਵਿ ਕਲਾ ਦੇ ਚੰਗੇ ਸੋਝੀਵਾਨ ਹਨ।

ਇਹੋ ਵਜਾ ਹੈ ਕਿ ਮਹਾਂ ਕਵੀ ਭਾਈ ਗੁਰਦਾਸ ਦੇ ਕਬਿਤਾਂ ਵਿਚੋਂ ਗੁਰੂ ਨਾਨਕ ਜਨਮ ਕਤਕ ਪੂਰਨ ਮਾਸ਼ੀ ਦਾ ਅਤੇ ਵਾਰਾਂ ਵਿਚੋਂ 'ਬਾਲ ਸੁਭਾਇ ਉਦਾਸੀ' ਦੀ ਵਿਆਖਿਆ ਨਾਲ ਭਾਈ ਬਾਲਾ ਜੀ ਨੂੰ ਸਿੱਧ ਕੀਤਾ ਹੈ। ਇਹ ਗਿਆਨੀ ਜੀ ਦੀ ਕਾਵਿ ਕਲਾ ਦੇ ਗਿਆਨ ਦਾ ਪ੍ਰਤੱਖ ਪ੍ਰਮਾਣ ਹੈ। ਕਵੀ ਦੇ ਹੱਕ ਨੂੰ ਇਨ੍ਹਾਂ ਨੇ ਪੂਰਾ ਖੋਹਲ ਕੇ ਦਸਿਆ ਹੈ ਕਿ ਕਈ ਵੇਰ ਕਾਫੀਆ ਮਿਲਾਣ ਨੂੰ ਮਾਤ੍ਰਾ ਵੱਧ ਜਾਂ ਘੱਟ ਕਰਕੇ ਲਿਖਣ ਦਾ ਕਵੀ ਨੂੰ ਹੱਕ ਹੈ ਇਸੇ ਹੱਕ ਨੂੰ ਰਖਦੇ ਹੋਇਆਂ ਆਪਣੀ ਮਹਾਂ ਕਵ ਵਿਚ ਕਈ ਥਾਂ ਭਾਈ ਮਰਦਾਨਾਂ ਨੂੰ ਸਿਰਫ 'ਦਾਨਾ' ਲਿਖਿਆ ਤੇ ਕਾਫੀਏ ਦਾ ਵਜਨ ਬਰਾਬਰ ਰਖਣ ਦੀ ਕੋਸ਼ਸ਼ ਮੈਂਨੇ ਵੀ ਕੀਤੀ ਹੈ ਐਸੇ ਹੀ ਭਾਈ ਬਾਲਾ ਜੀ ਨੂੰ "ਬਾਲ ਸੁਭਾਇ ਉਦਾਸੀ-ਭਾਈ ਗੁਰਦਾਸ ਜੀ ਨੂੰ ਲਿਖਣਾ ਪਿਆ ਸੀ। ਗਿਆਨੀ ਜੀ ਨੇ ਬਹੁਤ ਵਿਸਥਾਰ ਨਾਲ ਇਸ ਕਾਵ ਕਲਾ ਦੇ ਭੇਦ ਨੂੰ ਖੋਹਲਿਆ ਹੈ।

ਇਸ ਪੁਸਤਕ ਦੇ ਪੜਨ ਨਾਲ ਮੇਰੇ ਵਾਂਗੂ ਪਾਠਕ ਨਿਸਚਾ ਕਰਨ ਗੇ ਕਿ ਗੁਰੂ ਨਾਨਕ ਪਾਤਸ਼ਾਹ ਦੇ ਜਨਮ ਦਿਨ ਬਾਰੇ ਭਾਰੀ ਭੁਲੇਖੇ ਨੂੰ ਦੂਰ ਕਰਨ ਦੀ ਇਹ ਸੋਝੀ ਗਿਆਨੀ ਈਸ਼ਰ ਸਿੰਘ ਨੂੰ ਗੁਰੂ ਨਾਨਕ ਪਾਤਸ਼ਾਹ ਨੇ ਆਪੇ ਬਖਸ਼ੀ ਤੇ ਐਸੀ ਪੁਸਤਕ ਨੂੰ ਲਿਖਵਾਇਆ ਹੈ ਜੈਸਾ 'ਕਿ ਮੈਨੂੰ ਪ੍ਰਕਾਸ਼ ਦੇ ਕੇ ਮਹਾਂ ਕਾਵ ਸਿਰੇ ਚੜ੍ਹਾਇਆ ਹੈ। ਮੈਨੂੰ ਉਮੀਦ ਹੈ ਕਿ ਸਿਖ ਕੌਮ ਵਿਚ ਵਿਦਿਅਕ ਸੰਸਥਾਵਾਂ ਦੇ ਐਸੇ ਪਾਰਖੂ ਵਿਦਵਾਨ ਬਹੁਤ ਹਨ ਕਿ ਜਦੋਂ ਉਹ ਐਸੀ ਵਿਚਾਰ ਭਰੀ ਤੇ ਨਿਰਾਲੀ ਖੋਜ ਭਰਪੂਰ ਪੁਸਤਕ-"ਵਸਾਖ ਨਹੀ-ਕਤਕ" ਨੂੰ ਪੜ੍ਹਨਗੇ, ਵਿਚਾਰਨਗੇ ਤਾਂ ਜ਼ਰੂਰ ਹੈ ਕਿ ਗਿਆਨੀ ਈਸ਼ਰ ਸਿੰਘ ਨਾਰਾ ਦੀ ਇਸ ਮਹਾਨ ਰਚਨਾ ਦੀ ਕਦਰ ਕਰਨਗੇ। ਕਿਉਂਕਿ ਇਸ ਦੇ ਪ੍ਰਚਾਰ ਨਾਲ ਸਤਿਗੁਰੂ ਨਾਨਕ ਦੇ ਜਨਮ ਦਿਨ ਬਾਬਤ ਸਦੀਆਂ ਤੋਂ ਪਿਆ ਭੁਲੇਖਾ ਦੂਰ ਹੋ ਜਾਇਗਾ।

ਇੰਦਰ ਜੀਤ ਸਿੰਘ ਤੁਲਸੀ ੯੯ਬੀ, ਪਚਕੂੰਈਆਂ ਰੋਡ,

੧੮-੯-੭੦ ਨਵੀਂ ਦਿਲੀ

# ਧੰਨਵਾਦ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਕਾਮਲ ਕ੍ਰਿਤ ਸੀ ਸਰਬ ਲੋਹ ਗ੍ਰੰਥ ਸਾਹਿਬ ਦੇ ਟੀਕਾਕਾਰ ਸ਼੍ਰੋਮਣੀ ਵਿਦਵਾਨ **ਸੁਵਾਮੀ ਹਰਨਾਮ ਦਾਸ ਜੀ ਉਦਾਸੀ** ਜਿਨ੍ਹਾਂ ਨੇ ਇਸ ਪੁਸਤਕ ਦੀ ਸੁਧਾਈ ਵਿਚ ਸਮਾਂ ਦੇ ਕੇ ਕਈ ਸ਼ੁਭ ਵਿਚਾਰਾਂ ਦੀ ਬਖਸ਼ਸ਼ ਕੀਤੀ । ✲✲

੨. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ੍ਰੇਜ਼ੀ ਵਿਚ ਅਨੁਵਾਦਿਕ **ਸ੍ਰੀਮਾਨ ਡਾਕਟਰ ਗੁਪਾਲ ਸਿੰਘ ਜੀ ਦਰਦੀ** (ਰਾਜ ਦੂਤ ਭਾਰਤ ਸਰਕਾਰ) ਜਿਨ੍ਹਾਂ ਨੇ ਸਾਰਾ ਖਰੜਾ ਅਣ ਛਪਿਆ ਪੜ ਕੇ ਸ਼ੁਭ ਵਿਚਾਰ ਭਰੀ ਇਸ ਪੁਸਤਕ ਦੀ ਭੂਮਕਾ ਲਿਖੀ । ✲✲

੩. **ਸ੍ਰੀ ਬੀ. ਪੀ. ਐਲ. ਬੇਦੀ ਸਾਹਿਬ** B.A. Hons oxon Alexander Von Humboldt Research Scholar (Berlin) ਜਿਨ੍ਹਾਂ ਨੇ ਪ੍ਰੇਮ ਨਾਲ ਸੁਣੇ ਪਿਛੋਂ ਸੋਹਣੇ ਸ਼ਬਦਾਂ ਦਾ ਅੰਗ੍ਰੇਜ਼ੀ ਵਿਚ ਰੀਵੀਊ ਪ੍ਰਦਾਨ ਕੀਤਾ । ✲✲

੪. **ਸ੍ਰੀਮਾਨ ਪ੍ਰੋਫੈਸਰ ਪੂਰਨ ਸਿੰਘ ਜੀ** (ਧਾਰਮਕ ਵਿਭਾਗ ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ ਨਵੀਂ ਦਿਲੀ) ਨੇ ਇਸ ਪੁਸਤਕ ਨੂੰ ਸੁਣੇ ਮਗਰੋਂ ਪਿਆਰ ਭਰਿਆ ਪ੍ਰਸੰਸਾ ਪੱਤਰ ਦਿਤਾ । ✲✲

੫. ਸ੍ਰੀਮਾਨ **ਡਾਕਟਰ ਕਾਲਾ ਸਿੰਘ ਜੀ ਬੇਦੀ** ਐਮ. ਏ. ਪੀ. ਐਚ. ਡੀ. ਦਿਲੀ ਯੂਨੀਵਰਸਟੀ, ਜਿਨ੍ਹਾਂ ਨੇ ਪਿਆਰ ਨਾਲ ਪੁਸਤਕ ਨੂੰ ਸੁਣਿਆ ਤੇ ਪ੍ਰਸ਼ੰਸਾ ਭਰੇ ਸ਼ਬਦਾਂ ਦਾ ਪ੍ਰਸੰਸਾ ਪੱਤ੍ਰ ਦਿਤਾ । ✲✲

੬. **ਪਦਮ ਸ੍ਰੀ ਰਾਜ ਕਵੀ ਸ: ਇੰਦਰ ਜੀਤ ਸਿੰਘ ਤੁਲਸੀ ਜੀ** ਨੇ ਸੰਪੂਰਣ ਸੁਣੇ ਪਿਛੋਂ ਅਪਣੀ ਕਲਮ ਨਾਲ ਇਸ ਪੁਸਤਕ ਦੀ ਸ਼ਲਾਘਾ ਵਿਚ ਲਿੱਘਾ ਸ਼ਲਾਘਾ ਭਰਿਆ ਰੀਵੀਊ ਦਿਤਾ ।

✲✲

ਉਕਤ ਸਾਰੇ ਵਿਦਵਾਨਾਂ ਦਾ ਮੈਂ ਹਾਰਦਿਕ ਧੰਨਵਾਦੀ ਹਾਂ ਜਿਨ੍ਹਾਂ ਇਸ ਪੁਸਤਕ ਦੀ ਪ੍ਰੋੜਤਾ ਵਿਚ ਸ਼ੁਭ ਵਿਚਾਰ ਬਖਸ਼ੇ, ਜੋ ਪਾਠਕਾਂ ਨੇ ਪੜੇ ਹਨ । ਅਗੇ ਅਸਲ ਮਜ਼ਮੂਨ ਪੁਸਤਕ ਦਾ ਸ਼ੁਰੂ ਹੈ । ਟਿਕਾਉ ਵਿਚ ਪੜੀਏ । (ਦਾਸ ਲੇਖਕ)

✲✲ (ਗਿਆਨੀ ਈਸ਼ਰ ਸਿੰਘ 'ਨਾਰਾ')

ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ

# ਵਸਾਖ ਨਹੀਂ-ਕਤੱਕ

## ਗੁਰੂ ਨਾਨਕ ਅਵਤਾਰ

ਲੇਖਕ ਤੇ ਪ੍ਰਕਾਸ਼ਕ—

ਗਿਆਨੀ ਈਸ਼ਰ ਸਿੰਘ ਨਾਰਾ

# ਲੇਖਕ—ਗਿਆਨੀ ਈਸ਼ਰ ਸਿੰਘ ਨਾਰਾ

11/3287 ਦੇਹਲੀ ਗੇਟ ਬਜ਼ਾਰ ਦੇਹਲੀ-6



✻ ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ ✻

ਗੁਰੂ ਨਾਨਕ ਦੇ ਪਿਆਰ

# ਸੰਤ ਈਸ਼ਰ ਸਿੰਘ ਜੀ ਰਾੜੇ ਵਾਲਿਆਂ ਪ੍ਰਥਾਂਏ

# ਧੰਨਵਾਦ ਸਹਿਤ ਸਮਰਪਣ



ਜਿਨਾਂ ਅਣਛਪੇ ਖਰੜੇ ਨੂੰ ਸੁਣਿਆ, ਤੇ ਸਾਲਸ ਰਾਇ ਜੋਹਰੀ ਵਾਂਗ ਇਸ
ਲਿਖਤੀ ਲਾਲ ਦੇ ਸਤਿਕਾਰ ਵਿਚ ੨੫੦੦ ਰੁਪੈ ਛਾਪਣ ਵਾਸਤੇ
ਦੇ ਕੇ ਲੇਖਕ ਨੂੰ ਹਾਰਦਿਕ ਧੰਨਵਾਦੀ ਬਣਾਇਆ

# ਧੰਨ ਗੁਰੂ ਨਾਨਕ ਪਾਤਸ਼ਾਹ

"ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰ ਜੋਤਿ ਜਗ ਮੰਡਲਿ ਕਰਿਯਉ ॥



ਸਮੁੰਦੁ ਵਿਰੋਲਿ ਸਰੀਰ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ।
ਗੁਰ ਗੋਬਿੰਦੁ ਗੋਬਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ

---

"ਗੁਰ ਨਾਨਕ ਗੋਬਿੰਦ ਰੂਪ" ਸਨ ਮਾਤਾ ਤ੍ਰਿਪਤਾਂ ਜਾਏ।
ਕਤਕ ਪੂਰਨਮਾਂ ਨੂੰ ਪੂਰਨ, ਪਰਮ ਪੁਰਖ ਪ੍ਰਗਟਾਇ।

 ੧ ੴ ਸਤਿਗੁਰ ਪ੍ਰਸਾਦਿ ॥ 

ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ,
ਜਨ ਨਾਨਕ ਨਾਮੁ ਗੁਰੂ ਤੇ ਪਾਇਆ ਧੁਰਿ ਮਸਤਕਿ ਭਾਗੁ ਲਿਖੇਰਾ ॥
(ਰਾਗੁ ਟੋਡੀ ਮਹਲਾ ੪)

# ਅਵਤਾਰ ਵਿਅਕਤੀ ਗੁਰੂ ਨਾਨਕ

ਧੰਨ ਕਰਤਾਰ ਸਿਰਜਨ ਹਾਰ ! ਜਿਸ ਨੇ ਨਿਰਾਕਾਰ ਹੁੰਦਿਆਂ ਸਾਕਾਰ ਸੰਸਾਰ ਦੀ ਸਮੁੱਚੀ ਰਚਨਾਂ ਕੀਤੀ। ਸਦੀਆਂ ਤੇ ਕਈ ਯੁਗ ਬੀਤੇ, ਲੋਕੀ ਹੈਰਾਨ ਹੁੰਦੇ ਤੇ ਸੋਚਦੇ ਰਹੇ ਹਨ ਕਿ ਸੰਸਾਰ ਦੀ ਮੁਢਲੀ ਰਚਨਾਂ ਕਦੋਂ ਤੇ ਕਿਵੇਂ ਹੋਈ ਸੀ ? ਕਈ ਸਿਆਣਿਆਂ ਨੇ ਮੱਤ ਵਿਚਾਰ ਪ੍ਰਗਟ ਕੀਤੇ, ਪਰ ਸਾਰਿਆਂ ਦੀ ਤੱਸਲੀ ਕਰਾਣ ਵਾਲੇ ਨਹੀਂ ਜਾਪੇ, ਤਦ ਗੁਰੂ ਨਾਨਕ ਸਾਹਿਬ ਨੇ ਐਸਾ ਫੁਰਮਾਇਆ ਸੀ

"ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆਂ ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥

ਐਸੀ ਸ੍ਰਿਸ਼ਟੀ ਜੋ ਪ੍ਰਤੱਖ ਦਿਸਦੀ ਅਤੇ ਇਸ ਵਿਚ ਵਰਤਦਾ ਵਰਤਾਰਾ ਇਹ ਸਭ ਕੁਝ ਨਿਰਾਕਾਰ ਵਾਹਿਗੁਰੂ ਦੇ ਨਿਰਾਕਾਰ ਅਵਸਥਾ ਵਿਚ ਚਲਾਏ ਜਾ ਰਹੇ ਵਰਤਾਰੇ ਦਾ ਪ੍ਰਤਿਬਿੰਬ ਹੈ। ਜਿਵੇਂ ਦਿਖਾਈ ਦਿੰਦੇ ਸਰੀਰ ਵਿੱਚ ਵਰਤ ਰਹੀ ਆਤਮਾਂ ਤੋਂ ਇਨਕਾਰ ਨਹੀਂ ਹੈ । ਚਾਹੇ ਉਹ ਵੀ ਦਿਸਦੀ

ਨਹੀਂ ਤਿਵੇਂ ਦ੍ਰਿਸ਼ਮਾਨ ਸੰਸਾਰ ਵਿਚ ਸਮੁੱਚੀ ਭਰਪੂਰ ਵਰਤ ਰਹੀ ਉਸਦੀ ਨਿਰਾਕਾਰ ਅਵਸਥਾ ਮੌਜੂਦਾ ਹੈ। ਉਹ ਵੀ ਦਿਖਾਈ ਨਹੀਂ ਦਿੰਦੀ, ਪਰ ਵਰਤ ਰਹੀ ਕੁਦਰਤ ਕਰਕੇ ਨਿਸਚਤ ਕੀਤੀ ਜਾਂਦੀ ਹੈ। ਇਹ ਵੀ ਫੁਰਮਾਨ ਹੈ।

ਨਾਨਕੁ ਸਚ ਦਾਤਾਰੁ ਸਿਨਾਖਤੁ ਕੁਦਰਤੀ ॥

ਉਕਤ ਵਿਚਾਰ ਤੋਂ ਦਸਣਾਂ ਸੀ ਕਿ ਦ੍ਰਿਸ਼ਮਾਨ ਸੰਸਾਰ, ਅਤੇ ਇਸ ਵਿੱਚ ਦਿੱਸਦਾ ਵਰਤਾਰਾ ਇਹ ਸਭ ਕੁਝ ਕਿਸੇ ਨਿਰਾਕਾਰ ਵਰਤ ਰਹੀ ਸ਼ਕਤੀ ਦਾ ਪ੍ਰਤਿਬਿੰਬ ਹੈ, ਅਕੱਸ ਹੈ। ਉਹ ਐਸਾ ਵੀ ਸਮ੍ਰੱਥ ਹੈ ਕਿ ਨਿਰਾਕਾਰ ਹੋਂਦੇ ਵੀ ਨਿਰਾਕਾਰ ਮੰਡਲੱਾਂ ਵਿਚ ਬੇਅੰਤ ਨਿਰਾਕਾਰ ਆਤਮਾਵਾਂ ਨੂੰ ਉਤਪੰਨ ਕਰਦਾ ਤੇ ਹੁਕਮ ਦੀ ਕਾਰ ਅੰਦਰ ਬੰਨ੍ਹ ਰਖਦਾ ਹੈ, ਐਸਾ ਨਿਸਚਤ ਹੈ।

ਉਹ ਜਿਸ ਨੂੰ ਚਾਹੁੰਦਾ ਉਸ ਆਤਮਾਂ ਨੂੰ ਜਨਮ ਪਾ ਕੇ ਸਰੀਰ ਧਾਰੀ ਹੋਣ ਨੂੰ ਪ੍ਰੇਰਦਾ ਹੈ। ਨਰਕੀ ਰੂਹਾਂ ਨੂੰ ਨਰਕ ਵਿਚੋਂ ਕੱਢ ਕੇ ਕਰਮ ਫੱਲ ਭਗਤਣ ਨੂੰ ਤ੍ਰਿਗੱਦ ਜੂਨਾਂ ਵਿਚ ਸੁਟਦਾ, ਪਰ ਦੇਵ ਆਤਮਾਵਾਂ ਭਾਂਈ ਵੀ ਨਿਰੰਕਾਰੀ ਹੁਕਮ ਨਾਲ ਨਿਰਾਕਾਰ ਮੰਡਲਾਂ ਤੋਂ ਸੰਸਾਰ ਵਿਚ ਸਾਕਾਰ ਹੋਣਾਂ ਪੈਂਦਾ ਹੈ।

ਦੇਵ ਆਤਮਾਵਾਂ ਦਾ ਆਉਣਾ ਜਾਣਾ ਐਸਾ ਜਾਣੀਏ ਕਿ ਜਿਵੇਂ ਕਿਸੇ ਸਰਕਾਰ ਵਲੋਂ ਪ੍ਰਾਪਤ ਹੁਕਮ ਨਾਲ ਸਰਕਾਰੀ ਕਰਮ ਚਾਰੀਆਂ (ਫੌਜੀਆਂ ਜਰਨੈਲਾਂ) ਨੂੰ ਕਿਸੇ ਔਖੀ ਮੁਹਿੰਮ ਉਤੇ ਜਾਣਾ ਹੁੰਦਾ ਅਤੇ ਉਹ ਮੁਨਾਸਬ ਤਿਆਰੀ ਤੇ ਲਾਉ ਲਸ਼ੱਕਰ ਸਣੇ ਜਾਂਦੇ ਹਨ। ਤਿਵੇਂ ਸਮੇਂ ਦੇ ਅਵਤਾਰ ਵੀ ਕਈ ਸ਼ੁੱਧ ਤੇ ਸਹਾਇਕ ਆਤਮਾਵਾਂ ਸਣੇ ਭੇਜੇ ਜਾਂਦੇ ਹਨ, ਇਸ ਅਪਣੀ ਗੁਪਤ ਕਾਰ ਨੂੰ ਨਿਰੰਕਾਰ ਹੀ ਜਾਣਦਾ ਹੈ, ਕਿ ਇਸ ਬੇਅੰਤ ਸੰਸਾਰਕ ਰਚਨਾਂ ਤੋਂ ਉਸ ਦੀ ਕੀ ਮਨਸ਼ਾ ਹੈ ? ਅਸੀਂ ਨਹੀਂ ਜਾਣ ਸਕਦੇ, ਗੁਰੂਵਾਕ ਹੈ —

ਅੰਤ ਨ ਵੇਖਣਿ ਸੁਣਣਿ ਨ ਅੰਤੁ ॥
ਅੰਤੁ ਨ ਜਾਪੈ ਕਿਆ ਮਨਿ ਮੰਤੁ ॥

(ਜਪੁਜੀ ਸਾਹਿਬ)

ਫਿਰ ਇਹ ਕਿ ਇਸ ਦਿਸਦੇ ਸੰਸਾਰ ਵਿਚ ਜਦੋਂ ਮਨ ਮੱਤ ਅਤੇ

ਭ੍ਰਿਸ਼ਟਾਚਾਰ ਵੱਧ ਜਾਂਦਾ ਹੈ ਤਦ ਇਸ ਦੇ ਮਿਟਾਉਣ ਨੂੰ ਤੇ ਸੁਖ ਸ਼ਾਂਤੀ, ਧਰਮ ਸਥਾਪਤੀ ਵਾਸਤੇ ਨਿਰੰਕਾਰ ਵਾਹਿਗੁਰੂ ਵਲੋਂ ਬੇਅੰਤ ਸ਼ਕੱਤ ਪਾ ਕੇ ਕੋਈ ਅਵਤਾਰ ਪ੍ਰਗਟਾਉਂਦਾ ਹੈ। ਹਰ ਜੁੱਗ ਵਿਚ ਐਸਾ ਆਇਆ ਸਾਬਤ ਹੈ ਜੈਸੇ ਹਰ ਗਰਮੀ ਤੇ ਸੋਕੇ ਪਿਛੋਂ ਠੰਡਾਂ ਪਾਣ ਨੂੰ ਬਾਰਸ਼ ਹੁੰਦੀ, ਫਿਰ ਚਲੀ ਜਾਂਦੀ ਹੈ। ਇਹ ਚੱਕ੍ਰ ਚਲਿਆ ਰਹਿੰਦਾ ਹੈ।

# ਭਵਿਖਤ ਵਾਕ

ਯੁੱਗਾਂ ਯੁੱਗਾਂ ਵਿੱਚ ਐਸੇ ਆਇ ਅਵਤਾਰਾਂ ਦੇ ਪ੍ਰਗਟਾਉਣ ਤੋਂ ਪਹਿਲੇ ਉਨ੍ਹਾਂ ਬਾਬਤ ਭਵਿਖਤ ਵਾਕ ਸਾਹਮਣੇ ਆਇ ਮਿਲਦੇ ਹਨ, ਜੋ ਸੱਚੇ ਸਾਬਤ ਹੋਇ ਤੇ ਐਸੇ ਸਬੂਤ ਹਨ। ਕਿ ਜਿਵੇਂ ਸੰਸਾਰੀ ਬਾਦਸ਼ਾਹਾਂ, ਰਾਸ਼ਟਰਪਤੀ ਜਾਂ ਪ੍ਰਧਾਨ ਮੰਤ੍ਰੀਆਂ ਦੇ ਵਿਦੇਸ਼ੀਂ ਜਾਣ ਵੇਲੇ ਉਨ੍ਹਾਂ ਦੇ ਪ੍ਰੋਗਰਾਮ ੬ ਮਹੀਨੇ ਜਾਂ ਸਾਲ ਡੇਢ ਸਾਲ ਪਹਿਲੇ ਛਪਦੇ ਹਨ, ਪਰ ਕਰਤਾਰ ਵਲੋਂ ਐਸੇ ਸੁਧਾਰਕ ਅਵਤਾਰਾਂ ਦੇ ਸਾਕਾਰ ਹੋ ਪ੍ਰਗਟਾਉਨ ਦੇ ਪ੍ਰੋਗਰਾਮ (ਭਵਿਖਤ ਵਾਕ) ੬ ਮਹੀਨੇ ਸਾਲ ਨਹੀਂ, ਬਲਕਿ ਸਦੀਆਂ ਪਹਿਲੇ ਕਿਸੇ ਮਹਾਂ ਪੁਰਸ਼ ਦੀ ਰਸਨਾਂ ਤੋਂ ਪ੍ਰਗਟ ਹੁੰਦੇ ਹਨ। ਜੋ ਸੱਤ ਹੋ ਬੀਤੇ ਤੇ ਸਬੂਤ ਮਿਲਦੇ ਹਨ।

ਸ੍ਰੀ ਰਾਮ ਚੰਦਰ ਦੇ ਪ੍ਰਗਟਾਉਣ ਦੀ ਪੇਸ਼ੀਨਗੋਈ (ਭਵਿਖਤ ਬਾਣੀ) ਰਿਸ਼ੀ ਬਾਲਮੀਕ ਨੇ ਕੀਤੀ ਸੀ। ਕਈ ਸੌ ਸਾਲਾਂ ਪਿਛੋਂ ਸ੍ਰੀ ਰਾਮ ਚੰਦ ਪ੍ਰਗਟਾਇ ਸਨ, ਬਾਲਮੀਕੀ ਰਾਮਾਇਣ ਇਸੇ ਨਾਮ ਦੀ ਪ੍ਰਸਿੱਧ ਹੈ। ਫਿਰ ਇਹ ਵੀ ਰਵਾਇਤ ਹੈ ਕਿ ਗੌਤਮ ਰਿਸ਼ੀ ਨੇ ਆਪਣੀ ਅਹਿਲਿਆ ਪੱਤਨੀ ਨੂੰ ਸਰਾਪ ਨਾਲ ਸੈਲ ਪੱਥਰ ਬਣਾਇਆ ਤੇ ਰਾਮ ਚੰਦਰ ਅਵਤਾਰ ਹੋਇ ਵੇਲੇ ਤ੍ਰੇਤਾ ਯੁੱਗ ਵਿਚ ਮੁਕਿਤ ਹੋਣਾ ਦਸਿਆ ਸੀ, ਜੋ ਐਸਾ ਹੀ ਹੋਇਆ ਸੀ।

ਦੁਆਪਰ ਯੁੱਗ ਦੇ ਕ੍ਰਿਸ਼ਨ ਭਗਵਾਨ ਪ੍ਰਗਟਾਉਣ ਦੀ ਭਵਿਖਤ ਬਾਣੀ (ਆਕਾਸ਼ ਬਾਣੀ) ਹੋਈ। ਫਿਰ ਨਾਰਦ ਜੀ ਅਤੇ ਜੋਤਸ਼ੀਆਂ ਨੇ ਕੰਸ ਰਾਜੇ ਨੂੰ ਕਿਹਾ ਸੀ—ਕਿ ਜਿਸ ਭੈਣ (ਦੇਵਕੀ) ਦਾ ਡੋਲਾ ਤੋਰ ਦਿਤਾ ਹੈ ਇਸਦੇ ਸਤੱਵੇਂ ਪੁੱਤਰ (ਕ੍ਰਸ਼ਨ) ਹੱਥੀਂ ਤੇਰਾ ਕਾਲ ਹੈ। ਉਹ ਸ਼ਕੱਤ ਭਰਪੂਰ ਅਵਤਾਰ ਹੋਣਾ ਹੈ। ਐਸਾ ਸੁਣਦੇ ਸਾਰ ਕੰਸ ਨੇ ਭੈਣ ਭਣਵੀਏ ਨੂੰ ਵਾਪਸ ਬੁਲਾਇਆ

ਤੇ ਕੈਦ ਕਰ ਰਖਿਆ ਸੀ। ਜੇਹਲ ਵਿਚ ਹੀ ਕੋਈ ਵੀ ਬੱਚਾ ਹੁੰਦਾ ਤਾਂ ਮਾਰ ਦਿੰਦਾ ਰਿਹਾ ਸੀ। ਅੱਠ ੧੦ ਸਾਲਾਂ ਵਿਚ ਭੈਣ ਦੇ ੬ ਬੱਚੇ ਕੰਸ ਨੇ ਮਾਰੇ ਸਨ। ਪਰ ਕ੍ਰਿਸ਼ਨ ਅਵਤਾਰ ਸਤੱਵੇਂ ਦੇ ਪ੍ਰਗਟਾਏ ਵੇਲੇ ਉਸ ਦੇ ਸਾਰੇ ਯਤਨ ਨਿਹਫੱਲ ਹੋਇ ਫਿਰ ਸਮਾਂ ਆਏ ਪਰ ਕ੍ਰਿਸ਼ਨ ਭਗਵਾਨ ਦੇ ਹਥੋਂ ਕੰਸ ਮਾਰਿਆ ਗਿਆ ਸੀ।

(ਅੰਜੀਲ ਅੰਦਰ) ਮਕਾਸ਼ਫਾਤ 19/11 ਵਿਚ ਐਸਾ ਲਿਖਿਆ ਜੋ ਹਜ਼ਰਤ ਈਸਾ ਜੀ ਵਲੋਂ ਹੈ—

> "ਫਿਰ ਮੈਨੇ ਅਸਮਾਨ ਕੋ ਖੁਲਾ ਹੂਆ ਦੇਖਾ, ਔਰ ਕਿਆ ਦੇਖਤਾ ਹੂੰ ਕਿ ਏਕ ਸੁਫੇਦ ਘੋੜਾ ਔਰ ਇਸ ਕਾ ਸੂਆਰ ਹੈ। ਸੱਚਾ (ਪਾਤਸ਼ਾਹ) ਔਰ ਬਰਹੱਕ (ਅਪਣੇ ਨੂੰ) ਕਹਿਲਾਤਾ ਹੈ। ਔਰ ਵਹੁ ਰਾਸਤੀ ਸੇ ਅਦਾਲਤ ਕਰਤਾ ਔਰ ਲੜਤਾ ਹੈ।"
>
> ਔਰ ਮੈਨੇ ਨਿਗਾਹ ਕੀ ਤੋ ਕਿਆ ਦੇਖਤਾ ਹੂੰ ਕਿ ਏਕ ਸੁਫੇਦ ਘੋੜਾ ਔਰ ਇਸ ਕਾ ਸੂਆਰ ਕਮਾਨ ਲੀਏ ਹੂਏ ਹੈ। ਇਸੇ ਏਕ ਤਾਜ ਦੀਆ ਗਿਆ ਹੈ ਔਰ ਵਹੁ ਫਤਹਿ ਕਰਤਾ ਹੂਆ ਨਿਕਲਾ ਤਾਕੇ ਔਰ ਬੀ ਫਤਹਿ ਕਰੇ! ਮੁਕਾਸ਼ਫਾਤ-6/2

(ਇਸ ਭਵਿਖਤ ਬਾਣੀ ਦਾ ਇਸ਼ਾਰਾ ਗੁਰੂ ਗੋਬਿੰਦ ਤੋਂ ਬਿਨਾਂ ਹੋਰ ਕਿਸੇ ਉਤੇ ਪ੍ਰਤੀਤ ਨਹੀਂ ਹੁੰਦਾ ਜੋ ਚਿੱਟੇ (ਕੱਚੇ ਨੀਲੇ) ਘੋੜੇ ਦਾ ਸੂਆਰ, ਕਮਾਨ ਧਾਰੀ ਅਤੇ ਸੱਚਾ ਪਾਤਸ਼ਾਹ (ਧਰਮ ਦਾ ਰਾਖਾ) ਹੋਇਆ ਹੋਵੇ।

ਇਸ ਲਿਖਤ ਰਾਹੀਂ ਇਹ ਜ਼ਾਹਰ ਕਰਨਾ ਸੀ, ਕਿ ਜਿਵੇਂ ਬਾਦਸ਼ਾਹਾਂ ਤੇ ਰਾਸ਼ਟਰ ਪਤੀਆਂ ਦੇ ਦੂਜੇ ਦੇਸ਼ਾਂ ਵਿਚ ਜਾਣ ਵੇਲੇ ਤੋਂ ਪਹਿਲੇ ਪ੍ਰੋਗਰਾਮ ਪਤਾ ਲਗਦੇ ਹਨ ਤਿਵੇਂ ਗੁਰੂ ਅਵਤਾਰਾਂ ਅਤੇ ਰੱਬੀ ਪੈਗੰਬਰਾਂ ਦੇ ਸਬੰਧ ਵਿਚ ਭਵਿਖਤ ਵਾਕ ਸੈਂਕੜੇ ਸਾਲ ਪਹਿਲੇ ਹੀ ਸੁਣਾਇ ਜਾਂਦੇ ਹਨ। ਗੁਰੂ ਨਾਨਕ ਸਾਹਿਬ! ਇਸ ਕਲ ਯੁੱਗ ਦੇ ਗੁਰੂ ਅਵਤਾਰ ਹੋ ਪ੍ਰਗਟਾਇ ਸਨ ਤੇ ਇਨ੍ਹਾਂ ਬਾਬਤ ਵੀ ਭਵਿਖਤ ਬਾਣੀ ਭਵਿਖਤ ਪਰਾਣ ਤੇ ਰਿੱਗ ਵੇਦ ਧਿਆਇ ੬ ਮੰਤ੍ਰ ੪ ਸੰਸਥਾ ਅਸ਼ੱਟਕ ੫ ਮੰਡਲ ੭ ਸੂਕਤ ਸਾਉਕਾ ਵਿੱਚ ਐਸਾ ਲਿਖਿਆ ਹੈ —

"ਵੀ ਚਕ੍ਰਮੇਂ ਪ੍ਰਿਥਵੀ ਮੇਸ਼ ਏਤਾਂ ਖੇਸਤ੍ਰਾਯ ਵਿਸ਼ਣੂ ਮਨੁਸ਼ੇ ਦਸਸਯਨ ਧ੍ਰਵਾ ਸ ਅਸਜ"

ਕੀਰਯੋ ਜਨਾਸ ਉਰੂ ਖਸ਼ੁਤਿ ਸੁ ਜਨਿਮਾਂ ਚਕਾਰ-੪-ਆ:—

ਨੋਟ—ਪੰਡਤ ਰਾਮ ਗੋਬਿੰਦ ਤ੍ਰਿਵੇਦੀ ਵੇਦਾਂਤ ਸ਼ਾਸਤ੍ਰੀ ਜੀ (ਬਰੇਲੀ ਦੇ ਵਸਨੀਕ) ਨੇ-"ਗੁਰੂ ਕੌਮ ਕਤਾਬ" ਲਿਖੀ ਜੋ ਨਵਲ ਕਿਸ਼ੋਰ ਪ੍ਰੈਸ ਲਖਨਊ ਵਿਚ ਛੱਪੀ ਹੈ ਉਸ ਵਿਚ ਅਸਾ ਅਰਥ ਕੀਤਾ ਹੈ—

"ਜਿਸ ਵੇਲੇ ਦੁਨੀਆਂ ਵਿਚ ਪਾਪ ਵਧ ਜਾਣਗੇ, ਧਰਮ ਇਸ ਤਰ੍ਹਾਂ ਅਲੋਪ ਹੋ ਜਾਇਗਾ ਜਿਸ ਤਰ੍ਹਾਂ ਮਸਿਆ ਦੀ ਰਾਤ ਨੂੰ ਚੰਦ ਅਲੋਪ ਹੋ ਜਾਂਦਾ ਹੈ। ਉਸ ਵੇਲੇ ਜੋ ਧਰਤੀ ਦਾ ਰਚਨ ਹਾਰ ਹੈ-"ਮਹਾਂ ਵਿਸ਼ਣੂੰ ਜੀ ! ਉਹ ਛਤ੍ਰੀਆਂ ਦੀ ਕੁਲ ਵਿਚ ਅਵਤਾਰ ਲਵੇਗਾ, ਅਤੇ ਇਸ ਤੋਂ ਪਿਛੋਂ ਨੌ ਗੁਰੂ ਹੋਰ ਹੋਣਗੇ*।

ਭਾਵ—ਕਲ ਯੁਗ ਵਿੱਚ ਵਿਸ਼ਨੂੰ ਭਗਵਾਨ ੧੦ ਜਾਮੇ ਮਨੁੱਸ਼ ਦੇਹ ਧਾਰਨ ਕਰੇਗਾ। ਇਹ ਵਾਕ ਗੁਰੂ ਨਾਨਕ ਅਤੇ ਸਮੁਚੇ ੧੦ ਗੁਰੂਆਂ ਪ੍ਰਥਾਏ ਸਿੱਧ ਹੁੰਦਾ ਹੈ। ਕਿਉਂਕਿ ੧੦ ਜਾਮੇ ਮਨੁੱਖਾਂ ਦੇ ਇਨ੍ਹਾਂ ਹੀ ਧਾਰਨ ਕੀਤੇ ਸਨ, ਦੂਜੇ ਅਗਰ ਪਹਿਲੇ ਅਵਤਾਰ ਮੰਨੇ ਜਾਣ ! ਤਾਂ ਉਹ ਮਨੁੱਖ ਜਾਮੇਂ ਤੋਂ ਵਖਰੇ ਮੱਛ-ਕੱਛ ਅਤੇ ਨਰਸਿੰਘ ਅਵਤਾਰ ਵੀ ਹੋਏ ਹਨ। ਨਰੋਲ ਮਨੁੱਖੀ ਜਾਮੇ ਸਿਰਫ ੧੦ ਸਤਿਗੁਰਾਂ ਹੀ ਧਾਰਨ ਕੀਤੇ ਸਨ।

# ਭਵਿਖਤ ਪੁਰਾਣ ਵਿਚੋਂ ਭਵਿਖਤ ਬਾਣੀ

"ਤਤੋ ਅਸਟੋ ਜਨਮਾ ਭਾਵਿਆ ਪੁਸਕ ਸਚ ਚਤਰ ਦਸਾ।
ਭੁਯੋ ਦਸ ਗੰਰੰਡ ਅਸਚ ਮੋਨਾਇਕਾਦ ਸੈਈਵਤ੍ਰੂ।
(ਦ੍ਹਿੱਗ ਬਿਜੈ ਗ੍ਰੰਥ ਵ੍ਹਿਚੋਂ ਸਚੀ ਖੋਜ ਵਾਲੇ ਨੇ। ਉਤਾਰਾ ਕੀਤਾ ਦਸਿਆ)"

ਭਾਵ—ਜਦੋਂ ਅਠ ਰਾਜੇ ਮੁਸਲਮਾਨ ਹੋਣਗੇ, ਅਤੇ ਸਾਰੇ ਭਾਰਤ ਵਿਚ

---

* 'ਸਚੀ ਖੋਜ ਪਸਤਕ' ਲਿਖਤ ਸ੍ਵਾਮੀ ਕਲਿਆਨ ਦਾਸ ਉਦਾਸੀ ਸਫਾ ੪੭ ਤੇ ਪੜ ਉਤੋਂ ਧੰਨਵਾਦ ਸਹਿਤ।

ਇਨ੍ਹਾਂ ਦਾ ਰਾਜ ਹੋਇਗਾ, ਇਹ ੯ ਰਾਜੇ ਇਕ ਗੋਤ ਦੇ ਹੋਣਗੇ, ਤੇ ਇਨ੍ਹਾਂ ਦੇ ਵੇਲੇ ਮਹਾਂ ਵਿਸ਼ਨੂੰ ਦੱਸ ਰੂਪ ਗੁਰੂਆਂ ਦੇ ਧਾਰਨ ਕਰੇਗਾ, ਅਤੇ ਇਨ੍ਹਾਂ ਦਸਾਂ ਗੁਰੂਆਂ ਤੋਂ ਪਿਛੋਂ ਮੋਨੀ ਗੁਰੂ ਹੋਵੇਗਾ, ਜੋ ਬੁਲਾਉਣ ਤੇ ਬੋਲੇਗਾ (ਗੁਰੂ ਗ੍ਰੰਥ ਸਾਹਿਬ ਵੱਲ ਇਸ਼ਾਰਾ ਹੈ)।

ਹੁਣ ਦੇ ਭਵਿਖਤ ਪੁਰਾਣ ਜੋ ਨਵੇਂ ਛਪੇ ਹਨ, ਪਤਾ ਨਹੀਂ ਕਿ ਉਨ੍ਹਾਂ ਵਿਚ ਗੁਰੂ ਨਾਨਕ ਸਾਹਿਬ ਜੀ ਦੇ ਬਾਬਤ ਭਵਿਖਤ ਵਾਕ ਜੋ ਸਨ ਉਹ ਈਰਖਾ ਵਾਦੀ (ਸਿਖਾਂ ਦੇ ਦੋਖੀਆਂ) ਨੇ ਛਾਪੇ ਕਿ ਨਹੀਂ ਛਾਪੇ ? ਪਰ ਬਹੁਤ ਪੁਰਾਣੇ ਗ੍ਰੰਥ (ਭਵਿਖਤ ਪੁਰਾਣ) ਦੇ ਪੁਰਬਾਰਧੋ ਧਿਆਏ ੩੩ ਵਿਚ ਹੋਰ ਵਿਸਥਾਰ ਨਾਲ ਵਾਕ ਲਿਖੇ ਵੀ ਮੌਜੂਦ ਹਨ ਜਿਨ੍ਹਾਂ ਵਿਚ ਬ੍ਰਹਮਾਂ ਜੀ ਨੇ ਨਾਰਦ ਅਤੇ ਸਕੰਧ ਰਿਸ਼ੀ ਦੀ ਪੁੱਛਾਂ ਦੇ ਉੱਤਰ ਵਿਚ ਇਹ ਦਸਿਆ ਸੀ ਜੋ ਕਲਜੁੱਗ ਵਿੱਚ ਜਗਤ ਜੀਵਾਂ ਦੇ ਉਧਾਰ ਵਾਸਤੇ ਪੱਛਮ ਦੇਸ ਵਿਚ ਗੁਰੂ ਨਾਨਕ ਅਵਤਾਰ ਬੇਦੀ ਬੰਸ ਵਿਚ ਪ੍ਰਗਟਾਉਣਗੇ।

ਇਹ ਜ਼ਿਕਰ ਇਕ ਪੁਰਾਤਨ ਲਿਖਤੀ ਗ੍ਰੰਥ (ਸ੍ਰੀ ਚੰਦ੍ਰ ਪ੍ਰਕਾਸ਼) ਵਿੱਚ ਲਿਖਿਆ ਪੜ੍ਹਿਆ ਹੈ, ਜੋ ਬਾਬਾ ਸ੍ਰੀ ਚੰਦ ਵਲੋਂ ਬਾਬਾ ਮਿਹਰ ਚੰਦ ਬੇਦੀ (ਗੁਰ ਨਾਨਕ ਜੀ ਦੇ ਪੜਪੋਤ੍ਰੇ) ਪ੍ਰਥਾਇ ਸੁਣਾਇਆ ਗਿਆ ਸੀ, ਲਿਖਿਆ ਹੈ। ਬਾਬਾ ਸ੍ਰੀ ਚੰਦ ਵੇਦ ਪਾਠੀ ਤੇ ਸ਼ਾਸਤ੍ਰ ਗਿਆਤਾ ਸਨ। ਜੋ ਮਹਾਂ ਵਿੱਦਵਾਨ ਸਤਿਵਾਦੀ ਤੇ ਉਦਾਸੀਨ ਸੰਪ੍ਰਦਾਏ ਦੇ ਪ੍ਰਮੁੱਖ ਸਤਿਗੁਰੂ ਸਨ, ਜਿਨ੍ਹਾਂ ਨੇ ਐਸੇ ਭਵਿਖਤ ਵਾਕ ਕਿਤੇ ਪੁਰਾਤਨ ਲਿਖਤਾਂ ਵਿੱਚ ਪੜ੍ਹੇ ਤੇ ਸੁਣਾਏ ਸਨ। ਜੋ ਕਿ ਅਨਛੱਪੇ ਗ੍ਰੰਥ (ਸ੍ਰੀ ਚੰਦ ਪ੍ਰਕਾਸ਼) ਦੇ ਪੰਨਾਂ ੫੫੧ ਤੋਂ ੫੫੩ ਤੀਕ ਲਿਖੇ ਹਨ।

ਇਸ ਗ੍ਰੰਥ ਦੇ ਕਰਤਾ ਇਕ ਮਹਾਂ ਪੁਰਖ ਬਾਬਾ ਪ੍ਰਤਾਪ ਸਿੰਘ ਬੇਦੀ ਬ੍ਰਿਜ ਭਾਸ਼ਾ ਦੇ ਸਿਆਣੇ ਕਵੀ ਸਨ। ਉਨ੍ਹਾਂ ੧੪ ਮਈ ਸੰਨ ੧੯੯੬ ਵਿੱਚ ਇਸ ਗ੍ਰੰਥ ਨੂੰ ਸ਼ੁਰੂ ਕੀਤਾ ਤੇ ਸੰਨ ੧੯੯੭ ਦੇ ੧੧ ਅਪ੍ਰੈਲ (ਸੰਮਤ ੧੯੫੪ ਤੇ ਨਾਨਕ ਸ਼ਾਹੀ ੪੨੮) ਵਿਚ ਮੁਕਾਇਆ ਦਸਿਆ ਹੈ। ਪਰ ਇਸ ਦੀ ਖੋਜ ਪੜਤਾਲ ਸਾਖੀਆਂ ਲਈ (ਜਿਥੇ ੨ ਬਾਬਾ ਸ੍ਰੀ ਚੰਦ ਗਏ ਸਨ) ਦੇਸ ਵਿਦੇਸ਼ੀ ਜਾ ਕੇ ਸਮਾਚਾਰ ਲੱਭਣ ਨੂੰ ਪਹਿਲੇ ੩੨ ਸਾਲ ਲਗੇ ਸਨ। ਕਿੱਤਨਾਂ ਉਦਮ ਤੇ ਮਹਾਨ ਕੰਮ ਸੀ ? ਜੋ ਕੀਤਾ ਹੈ।

ਇਸ ਲਿਖਤ ਤੋਂ ਸਾਬਤ ਹੈ ਕਿ ੭੨ ਸਾਲ ਪਹਿਲੇ ਦਾ ਲਿਖਿਆ

ਅਤੇ ਹੁਣ ਤੋਂ ੧੦੫ ਸਾਲ ਪਹਿਲੇ ਦੀ ਢੂੰਡ ਭਾਲ ਕੀਤੀ ਇਤਿਹਾਸਕ ਸਮ੍ਰਿਗੀ ਹੈ। ਜਿਸ ਵਿੱਚ ਬਾਬਾ ਸ੍ਰੀ ਚੰਦ ਜੀ ਬਾਬਤ ਬਹੁਤ ਕੁਝ ਲਿਖਿਆ ਅਤੇ ਗੁਰੂ ਨਾਨਕ ਸਾਹਿਬ ਦੀਆਂ ਕਈ ਨਵੀਨ ਤੇ ਖੋਜ ਕੀਤੀਆਂ ਸਾਖੀਆਂ ਹਨ। ਇਸੇ ਗ੍ਰੰਥ ਦੇ ਅਧਾਰ ਤੇ ਦਾਸ (ਲੇਖਕ) ਨੇ ਇਤਿਹਾਸ ਬਾਬਾ ਸ੍ਰੀ ਚੰਦ ਜੀ ਨੂੰ ਲਿਖਿਆ ਤੇ ੧੯੫੯ ਵਿੱਚ ਪਹਿਲੀ ਵੇਰ ਛਾਪਿਆ ਸੀ। ਅਗਲੇ ਮਜ਼ਮੂਨ ਨਾਲ ਉੱਕਤ ਗ੍ਰੰਥ (ਸ੍ਰੀ ਚੰਦ ਪ੍ਰਕਾਸ਼ ਦਾ ਸਬੰਧ ਸੀ, ਜਿਸ ਤੇ ਪਹਿਲੇ ਜ਼ਿੱਕਰ ਕੀਤਾ ਅਗੇ ਅਸਲ ਮਜਮੂੰਨ ਸ਼ੁਰੂ ਹੈ।



# ਵਸਾਖ ਨਹੀਂ-ਕਤੱਕ

## ਗੁਰੂ ਨਾਨਕ ਅਵਤਾਰ

ਉਹ ਸਮਸਿਆ ! ਜਿਸ ਦਾ ਹੁਣ ਨਿਰਨਾਂ ਕਰਨ ਨੂੰ ਇਸ ਪੁਸਤਕ ਨੂੰ ਅਰੰਭ ਕੀਤਾ ਹੈ, ਉਹ ਗੁਰੂ ਨਾਨਕ ਸਾਹਿਬ ਦੇ ਅਵਤਾਰੀ ਦਿਨ ਨੂੰ ਸਹੀ ਨਿਸਚਤ ਕਰਨਾਂ ਤੇ ਭੁਲੇਖਾ ਹਟਾਣਾਂ ਹੈ। ਜਿਸ ਤੇ ਉੱਕਤ ਗ੍ਰੰਥ (ਸ੍ਰੀ ਚੰਦ ਪ੍ਰਕਾਸ਼) ਵਿਚੋਂ ਗੁਰੂ ਨਾਨਕ ਜਨਮ ਸਬੰਧੀ ਲਿਖਿਆ ਪਹਿਲੇ ਦਸਣਾ ਹੈ, ਇਸ ਅਣਛਪੇ ਅਤੇ ਦੇਸ਼ ਵਿਦੇਸ਼ਾਂ ਵਿਚੋਂ ਸੰਚੱਤ ਕੀਤੇ ਤੇ ਲਿਖੇ ਗ੍ਰੰਥ ਦੇ ਸਫ਼ਾ ੮ ਪੂਰਬਾਰਧੇ ਧਿਆਏ ਦੂਜੇ ਵਿਚ ਵੀ (ਸ੍ਰੀ ਨਾਨਕ ਪ੍ਰਕਾਸ਼ ਮੁਤਾਬਕ) ਗੁਰੂ ਨਾਨਕ ਅਵਤਾਰ ! ਕਤੱਕ ਪੂਰਨ ਮਾਸ਼ੀ ਦੇ ੨੭ਵੇਂ ਨਛੱਤ੍ਰ ਸੁੱਖ ਰਾਸ਼ੀ ਸੰਮਤ ੧੫੨੬ ਦਾ ਹੋਇਆ ਐਸਾ ਲਿਖਿਆ ਹੈ—

"ਉਰਜ ਮਾਸ ਕੀ ਪੂਰਨ ਮਾਸੀ। ਨਖੱਤ੍ਰ ਬੀਸ ਸਪਤ ਸੁਖ ਰਾਸੀ

ਇਸ ਲਿਖਤ ਦੇ ਕਰਤਾ (ਬਾਬਾ ਪ੍ਰਤਾਪ ਸਿੰਘ ਬੇਦੀ) ਬਹੁਤ ਗੰਭੀਰ ਵਿਦਵਾਨ ਤੇ ਆਪਣੇ ਵਡੇ ਬਾਬਾ ਸ੍ਰੀ ਚੰਦ ਦੀ ਜੀਵਨੀ ਦੀ ਖੋਜ ਵਿਚੋਂ ਅਤੇ ਸੀਨੇ ਬਸੀਨੇ ਵਡਿਆਂ ਤੋਂ ਸੁਣਿਆ ਹੋਇਆ "ਕਤੱਕ ਪੂਰਨਮਾਸ਼ੀ" ਦਾ ਗੁਰ ਅਵਤਾਰ ਦਸਿਆ ਹੈ, ਸੰਸੇ ਤੋਂ ਬਿਨਾਂ ਇਹ ਵੀ ਲਿਖਤ ਹੈ—

ਇਸ ਤੋਂ ਵਖਰੇ ਇਕ ਹੋਰ ਜਨਮ ਸਾਖੀ ਦੀ ਲਿਖਤ ਹੈ, ਜੋ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜੋਤੀ ਜੋਤ ਸਮਾਇ ਪਿਛੋਂ ੫ ਸਾਲ ਬਾਅਦ ਸੰਮਤ ੧੭੭੦ (ਸੰਨ ੧੭੧੩ ਈ:) ਲਾਹੌਰ ਵਿਚ ਇਹ ਲਿਖੀ ਗਈ । ਜਿਸਦੇ

ਅਰੰਭ ਤੋਂ ਹੀ ਨਿਸਚੱਤ ਹੁੰਦਾ ਹੈ ਕਿ ਇਹ ਜਨਮ ਸਾਖੀ ! ਉਸ ਪਹਿਲੀ ਲਿਖਤ ਵਾਲੀ "ਜਨਮ ਸਾਖੀ" ਦੀ ਨਕੱਲ ਦਰ ਨਕੱਲ ਹੈ। ਜੋ ਗੁਰੂ ਨਾਨਕ ਸਾਹਿਬ ਦੇ ਸੰਮਤ੍ਰ ੧੫੯੬ ਵਿੱਚ ਜੋਤੀ ਜੋਤ ਸਮਾਏ ਦੇ (੨ ਸਾਲ) ਬਾਅਦ ਭਾਈ ਪੈੜੇ ਮੋਖੇ ਨੇ ਲਿਖੀ ਸੀ। ਇਉਂ ਸ਼ੁਰੂ ਕੀਤੀ ਹੈ—ਜੋ ਸਫਾ ੧ ਤੋਂ ੨ ਤੀਕ ਹੈ।

੧ ਓ ਸਤਿਗੁਰ ਪ੍ਰਸਾਦਿ ॥

"ਜਨਮ ਪਤ੍ਰੀ ਬਾਬੇ ਨਾਨਕ ਜੀ ਕੀ ਲਿਖੀ। ਸੰਮਤ ੧੫੯੮ ਥਿੱਤ ਪੰਚਮੀ ੫ ਪੋਥੀ ਲਿਖੀ ਹੈ ਪੈੜੇ ਮੋਖੇ। ਸੁਲਤਾਨ ਪੁਰ ਕੇ ਵਸਨੀਕ ਖਤਰੇਟੇ ਨੇ। ਗੁਰੂ ਅੰਗਦ ਜੀ ਲਿਖਾਈ। ਪੈੜੇ ਮੋਖੇ ਲਿਖੀ। ਮੁਖਸਤਿ ਭਾਈ ਬਾਲੇ ਸੰਧੂ ਜਟੇਟੇ ਦੀ। ਰਾਇ-ਭੋਇ ਦੀ ਤਲਵੰਡੀਉਂ ਆਇਆ ਆਹਾ। ਅਤੇ ਗੁਰੂ ਅੰਗਦ ਜੀ ਢੂੰਢਿਉਸ ਲਧਾ ਆਹਾ ਸਤਾਰਾਂ ਦਿਨ ਅਤੇ ਦੋਇ ਮਹੀਨੇ ਪੋਥੀ ਲਿਖਦਿਆਂ ਲਗੇ ਆਹੇ। ਜਿਥੇ ਕਿਥੇ ਦੀ ਹਕੀਕਤ ਭਾਈ ਬਾਲੇ ਨੇ ਸਹਿਜ ਨਾਲ ਲਿਖਵਾਈ। ਤਾਂ ਭਾਈ ਬਾਲੇ ਉਪਰ ਗੁਰੂ ਅੰਗਦ ਜੀ ਬਹੁਤ ਖੁਸ਼ੀ ਹੋਇਆ। ਭਾਈ ਬਾਲਾ ਅਤੇ ਮਰਦਾਨਾਂ ਰਬਾਬੀ, ਬਾਬੇ ਜੀ ਦੇ ਨਾਲ ਫਿਰਦੇ ਆਏ। ਮੋਦੀ ਖਾਨੇ ਦੇ ਵਖਤ ਭਾਈ ਬਾਲਾ ਨਾਲੇ ਆਹਾ।

## ਨੋਟ

ਇਸ ਲਿਖਤ ਤੋਂ ਇਹ ਵੀ ਭੇਤ ਖੁੱਲਦਾ ਹੈ ਕਿ ਸੰਮਤ ੧੫੯੬ ਅਸੂ ਵਿੱਚ ਗੁਰੂ ਨਾਨਕ ਦੇ ਜੋਤੀ ਜੋਤ ਸਮਾਏ ਦੇ ਕਰੀਬਨ ੧ ਸਾਲ ਪਿਛੋਂ ਭਾਈ ਬਾਲੇ ਨੂੰ ਤਲਵੰਡੀ ਵਿਚ ਪਤਾ ਲਗਾ ਸੀ। ਐਸਾ ਹੋਣਾ ਕੁਦਰਤੀ ਗੱਲ ਸੀ। ਇਕ ਤਾਂ ਤਲਵੰਡੀ ਤੋਂ ਖਡੂਰ ਸਾਹਿਬ ੧੫੦ ਕਿਲੋ ਮੀਟਰ ਤੋਂ ਉਤੇ ਸੀ। ਡਾਕ ਤਾਰ ਜਾਂ ਮੋਟਰ ਗਡੀਆਂ ਨਹੀਂ ਸਨ। ਉਹ ਕੱਚੇ ਰਸਤੇ ਜੰਗਲ ਬੇਲੇ ਲੰਘਦਾ ਤੇ ਢੂੰਢਦਾ ਹੋਇਆ ਸੰਮਤ ੧੫੯੭ ਦੀ ਕਤੱਕ ਪੂਰਨ

ਮਾਸ਼ੀ ਨੂੰ ਉਚੇਰਾ ਖਡੂਰ ਪੁਜਾ ਤੇ ਗੁਰੂ ਅੰਗਦ ਸਾਹਿਬ ਦੇ ਦਰਸ਼ਨ ਕੀਤੇ ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਨਾਨਕ ਪ੍ਰਕਾਸ਼ ਵਿਚ ਐਨਾ ਲਿਖਿਆ ਹੈ ਕਿ ਬਾਲੇ ਨੂੰ ਗੁਰੂ ਅੰਗਦ ਦੇ ਗੁਰੂ ਹੋਣ ਦਾ ਪਤਾ ਲਗਾ ਤਾਂ ਖੁਸ਼ੀ ਨਾਲ ਚਲ ਪਿਆ।

"ਸੁਤ ਸੁਨ ਬਾਤ ਬਾਲੇ ਭਯੋ ਪੁਲਕਾਤ ਗਾਤ,
ਅੰਗ ਨ ਸਮਾਤ ਚਲਿਯੋ ਤਹਾਂ ਤੱਖ ਧਾਇ ਕੈ॥
ਕਾਤਕ ਦਿੱਵਸ ਪੰਨਯੋ ਆਇ ਸੁ ਦੀਦਾਰ ਕੀਨੋ,
ਕਰੀਕਰ ਬੰਦ ਅਭਿ ਬੰਦੇ ਸੀਸ ਨਾਇ ਕੈ॥੧੪॥

ਕਵੀ ਸੰਤੋਖ ਸਿੰਘ ਦੀ ਇਸ ਲਿਖਤ ਨਾਲ ਉੱਕਤ ਜਨਮ ਸਾਖੀ ਦੀ ਇਹ ਸਚਾਈ ਸਾਬਤ ਹੈ ਕਿ ਇਸ ਨੂੰ ਸੰਮਤ ੧੫੯੮ ਵਿੱਚ ਭਾਈ ਬਾਲੇ ਜੀ ਨੇ ਲਿਖਾਇਆ, ਤੇ ਭਾਈ ਪੈੜੇ ਮੋਖੇ ਲਿਖਿਆ ਸੀ। ਕਿਉਂਕਿ ਭਾਈ ਬਾਲਾ ੧੫੯੭ ਦੀ ਕਤੱਕ ਪੂਰਨ ਮਾਸ਼ੀ ਨੂੰ ਖਡੂਰ ਆਏ। ਫਿਰ ਕੁਝ ਦਿਨ ਰਹੇ ਪਿਛੋਂ ਉਹ ਤਲਵੰਡੀ ਜਨਮ ਪੱਤ੍ਰੀ ਲੈਣ ਨੂੰ ਗਏ। ਤੇ ਅਪਣੇ ਘਰ ਕਈ ਦਿਨ ਰਹੇ ਮਗਰੂੰ ਫਿਰ ਜਨਮ ਪਤ੍ਰੀ ਲੈ ਕੇ ਮੁੜ ਖਡੂਰ ਆਏ ਸਨ। ਉਪਰੰਤ ਭਾ: ਪੈੜੇ ਜੀ ਨੂੰ "ਸੁਲਤਾਨ ਪੁਰ ਤੋਂ ਖਡੂਰ" ਬੁਲਾਇਆ ਸੀ। ਪਤਾ ਨਹੀਂ ਫਿਰ ਕਦੋਂ ਸਾਰੀ ਤਿਆਰੀ ਮੁਕੰਮਲ ਹੋਇ ਨਾਲ ਲਿਖਾਈ ਸ਼ੁਰੂ ਕੀਤੀ। ਜੋ ਦੋ ਮਹੀਨੇ ੧੭ ਦਿਨਾਂ ਵਿਚ ਮੁਕਾਈ ਸੀ। ਇਸ ਨਿਰਨੇ ਤੋਂ ਸਾਬਤ ਹੈ ਕਿ ਇਹ ਜਨਮ ਸਾਖੀ ਜੋ ਲਾਹੌਰ ਵਿਚ ਸੰਮਤ ੧੭੭੦ ਦੀ ਲਿਖਤ ਹੈ ਉਸੇ ਪਹਿਲੀ ਸੰਮਤ ੧੫੯੮ ਵਿੱਚ ਲਿਖੀ ਗਈ ਦੀ ਨਕਲ ਦਰ ਨਕਲ ਹੈ ਜਿਸ ਦੇ ਸਫਾ ੩ ਉਤੇ ਐਨਾ ਹੋਰ ਲਿਖਿਆ-ਜੋ ਭਾਈ ਬਾਲਾ ਜੀ ਗੁਰੂ ਅੰਗਦ ਜੀ ਨੂੰ ਸੁਣਾਇਆ ਸੀ—

> ਪਰ ਜੀ ਇਤਨੀ ਮੈਂ ਸੁਣੀ ਸੀ ਲੋਕਾਂ ਮੂੰਹੋਂ ਜੋ ਹਰਦਿਆਲ ਪੰਡਤ ਆਖਦਾ ਹੈ ਜੋ ਇੰਨੇ ਮਹੂਰਤ ਸਤਾਈਏ ਨਛੱਤ੍ਰ ਅਤੇ ਕਤੱਕ ਦੀ ਪੂਰਨ ਮਾਸ਼ੀ-ਸੰਸਾਰ ਬਿਖੈ ਕੋਈ ਨਹੀਂ ਜਨਮਿਆ। ਇਹ ਕਾਲੂ ਦੇ ਘਰ ਵੱਡ ਅਵਤਾਰੀ ਜਨਮਿਆਂ ਹੈ। ਇਤਨੀ ਮੈਂ ਸੁਣਦਾ ਸਾਂ ਅਤੇ ਹੋਰ ਭੀ ਸੁਣਿਆ ਸੀ ਜੋ ਮਹਿਤੇ ਕਾਲੂ ਜਨਮ ਪੱਤ੍ਰੀ

ਲਿਖਾਈ ਸੀ।

ਫਿਰ ਅਗੇ ਜਾ ਕੇ ਸਫਾ ੭-੮ ਉਤੇ ਐਸਾ ਲਿਖਿਆ ਹੈ—

> "ਗੁਰੂ ਅੰਗਦ ਜੀ ਕਾਗਦ ਸਿਆਹੀ ਲਿਖਣ ਮੰਗਾਇ ਦਿਤੀ। ਪੈੜੇ ਮੋਖੇ ਲਿਖੀ। ਗੁਰੂ ਅੰਗਦ ਜੀ ਲਿਖਵਾਈ। ਸੰਮਤ ੧੫੨੬ ਮਿਤੀ ਕਤੱਕ ਸੁਦੀ ੧੫ ਪੰਦ੍ਰਸ ਨੂੰ ਰਾਇ ਭੁਇ ਦੀ ਤਲਵੰਡੀ ਭਟੀਆਂ ਦੀ ਬਾਬੇ ਨਾਨਕ ਜਨਮ ਲਿਆ। ਕਾਲੂ ਖਤ੍ਰੀ ਜਾਤਿ ਕਾ ਵੇਦੀ ਉਸ ਦੇ ਘਰ ਜਨਮ ਲਿਆ। (ਅਗੇ ਹੋਰ ਵੀ ਹੈ)

ਇਸ ਜਨਮ ਸਾਖੀ ਦੇ ਅਖੀਰ ਗੁਰੂ ਨਾਨਕ ਦਾ ਜੋਤੀ ਜੋਤ ਸਮਾਣਾਂ ਕਰਤਾਰ ਪੁਰ ਅੱਸੂ ਵਦੀ ੧੦ਵੀਂ ਦਾ ਲਿਖਿਆ, ਤੇ ਇਨ੍ਹਾਂ ਸ਼ਬਦਾਂ ਨਾਲ ਸਮਾਪਤ ਕੀਤਾ ਹੈ—

> "ਜਨਮ ਪਤ੍ਰੀ ਬਾਬੇ ਨਾਨਕ ਕੀ ਸੰਪੂਰਨ ਹੋਈ। ਵੀਰ ਵਾਰ ਪਹਿਰ ਦਿਨ ਚੜ੍ਹੇ। ਸੰਮਤ ੧੭੭੦ ਕਤੱਕ ਦੇ ਬੀਤੇ ਹੋਇ ਮੁਕੀ। ਲਿਖਵਾਈ ਸੰਗਤ ਸਿੰਘ ਸੂਦ, ਸ੍ਰਿਖ ਲਿਖੀ ਆਤਮਾਂ ਸਿੰਘ ਸੂਦ ਕੀਰਤਨੀਏ। ਵਿਚਰੜੇ ਲਾਹੌਰ ਦੇ। ਅਗੇ ਲਾਗਤ ਪੋਥੀ ਲਿਖੀ ੩੩੦ ਰੁਪਏ।"

ਨੋਟ—ਉੱਕਤ ਜਨਮ ਪੱਤ੍ਰੀ (ਜਨਮ ਸਾਖੀ) ਜੋ ਉਤਾਰਾ ਰੂਪ ਲਾਹੌਰ ਵਿੱਚ ਲਿਖੀ ਗਈ, ਇਸ ਵਿਚ ਪੁਰਾਤਨ ਢੰਗ ਦੀਆਂ ਰੰਗਦਾਰ ਚਮਕਲੀਆਂ ਤੇ ਕੀਮਤੀ ਤਸਵੀਰਾਂ ਹਨ। ਜਨਮ ਸਾਖੀ ਬਹੁਮੁੱਲੀ ਹੈ। ਫਿਰ ਇਕ ਮਸ਼ਹੂਰ ਸਕਾਲਰ (ਫਲਾਸਫਰ) ਸ੍ਰੀ B. P. L. Bedi (ਬਾਬਾ ਪਿਆਰੇ ਲਾਲ ਬੇਦੀ ਜੀ) F. 17 ਜੰਗ ਪੁਰਾ ਭੋਗਲ ਪਾਸ ਹੈ। ਜੋ ਬਹੁਤ ਸੰਭਾਲ ਵਿਚ ਹੈ।

ਬਾਵਾ ਪ੍ਰਤਾਪ ਸਿੰਘ ਬੇਦੀ ਜੀ ਦੀ ਰਚਨਾਂ (ਸ੍ਰੀ ਚੰਦ ਪ੍ਰਕਾਸ਼) ਅਤੇ ਉੱਕਤ ੧੫੯੮ ਸੰਮਤ ਦੀ ਲਿਖੀ ਦਾ ਉਤਾਰਾ ਲਾਹੌਰ ਵਿਚ ਸੰਮਤ ੧੭੭੦ ਦੀ ਲਿਖੀ ਜਨਮ ਸਾਖੀ ਦੇ ਪੜ੍ਹ ਨਾਲ ਸੰਸਾ ਨਹੀਂ ਰਹਿੰਦਾ ਅਤੇ ਹੋਰ ਵੀ ਕਈ ਲਿਖਤਾਂ ਮੁਤਾਬਕ ਗੁਰੂ ਨਾਨਕ ਅਵਤਾਰ! ਠੀਕ ਕਤੱਕ ਪੂਰਨ ਮਾਸ਼ੀ ਦਾ ਸਾਬਤ ਹੈ, ਪਰ ਭੁਲੇਖਾ ਪਾਣ ਵਾਲਿਆਂ ਨੇ ਪਾਇਆ, ਤੇ ਵੀਹਵੀਂ ਸਦੀ

ਦੇ ਲਿਖਾਰੀਆਂ ਨੇ ਵਸਾਖ ਸੁਦੀ ਤੀਜ ਦਾ ਲਿਖ ਕੇ ਭੁਲੇਖਾ ਬਹੁਤ ਵਧਾਇਆ ਹੈ।

## ਪਹਿਲਾ ਭੁਲੇਖਾ ਕਿਸ ਨੇ ਪਾਇਆ

ਗੁਰੂ ਨਾਨਕ ਜਨਮ ! ਕਤੱਕ ਪੂਰਨਮਾਸ਼ੀ ਦਾ ਬਦਲ ਕੇ ਵਸਾਖ ਸੁਦੀ ਤੀਜ ਦਾ ਸਭ ਤੋਂ ਪਹਿਲੇ ਕਿਸ ਨੇ ਲਿਖਿਆ ਤੇ ਕਿਉਂ ਲਿਖਿਆ ਸੀ ? ਇਹ ਨਿਰਨਾਂ ਇਸ ਪੁਸਤਕ ਦੇ ਅਗਲੇ ਪੰਨਿਆਂ ਉਤੇ ਵਿਸਥਾਰ ਨਾਲ ਪਾਠਕ ਪੜ੍ਹਨਗੇ । ਜੋ ਕਿਤਨੀ ਸਿਆਣਪ ਤੇ ਦੂਰ ਦੀ ਸੋਝੀ ਰਖਦੇ ਹੋਇ ਨੇ ਅਪਣੀ ਸੰਤਾਨ ਦੇ ਹਿੱਤਾਂ ਵਾਸਤੇ ਐਸਾ ਕੀਤਾ ਸੀ। ਉਸਦੇ ਭੇਦ ਨੂੰ ਕੋਈ ਸਮਝ ਨਹੀਂ ਪਾਇਆ, ਹੁਣ ਗੁਰੂ ਨਾਨਕ ਨੇ ਜਤਾਇਆ ਹੈ।

ਵਸਾਖ ਸੁਦੀ ਤੀਜ ਦਾ ਗੁਰੂ ਜਨਮ ਲਿਖਣ ਵਾਲਾ ਸਭ ਤੋਂ ਪਹਿਲਾ ਲਿਖਾਰੀ ਸ੍ਰੀ ਪ੍ਰਿਥੀ ਚੰਦ ਦਾ ਸਾਹਿਬ ਜ਼ਾਦਾ (ਗੁਰੂ ਅਰਜਨ ਦੇਵ ਦਾ ਭਤੀਜਾ) ਗੁਰੂ ਘਰ ਦਾ ਵਿਰੋਧੀ ਮਿਹਰਬਾਨ ਚੰਦ ਸੋਢੀ ਸੀ। ਜਿਸ ਨੂੰ ਪਿਤਾ ਪ੍ਰਿਥੀ ਚੰਦ ਨੇ (ਗੁਰ ਅਰਜਨ ਬਿਨਾਂ ਸੰਤਾਨ ਜਾਣ ਕੇ) ਪਿਛੋਂ ਗੁਰ ਗੱਦੀ ਸੰਭਾਲਣ ਵਾਸਤੇ ਬਹੁਤੇ ਧਾਰਮਕ ਗ੍ਰੰਥਾਂ ਦਾ ਅਧੈਨ ਕਰਾਇਆ। ਉਹਨੂੰ ਪ੍ਰਚਾਰ ਕਰਨਾਂ ਤੇ ਲੇਖਕ ਹੋਣ ਤੋਂ ਵਖਰੇ ਕਾਵ ਢੰਗ ਵਿਚ ਬਾਣੀ ਦਾ ਉਚਾਰਨ ਸਿਖਲਾਇਆ ਸੀ। ਜੋ ਆਪਣੇ ਸ਼ਬਦਾਂ ਨੂੰ ਇਹ ਵੀ ਨਾਨਕ ਨਾਮ ਨਾਲ ਸਮਾਪਤ ਕਰਦਾ ਸੀ।

ਸ੍ਰੀ ਅੰਮ੍ਰਿਤਸਰ ਛੱਡੇ ਮਗਰੋਂ ਕਈ ਸਾਲਾਂ ਬਾਅਦ ਗੁਰੂ ਅਰਜਨ ਸਾਹਿਬ ਵਡਾਲੀ ਤੋਂ ਅੰਮ੍ਰਿਤਸਰ ਆਇ ਸਨ। ਸਾਹਿਬਜ਼ਾਦਾ (ਗੁਰੂ ਹਰਗੋਬਿੰਦ) ਦੇ ਜਨਮ ਦੀ ਵਧਾਈ ਦੇਣ ਆਈਆਂ ਸੰਗਤਾਂ ਦਾ ਬਹੁਤ ਅਕੱਠ ਸੀ। ਇਸ ਵੇਲੇ ਕੀਰਤਨ ਕਰਦੇ ਰਬਾਬੀਆਂ ਪਾਪੋਂ ਪ੍ਰਿਥੀ ਚੰਦ ਤੇ ਮਿਹਰਬਾਨ ਦੇ ਉਚਾਰਨ ਕਈ ਸ਼ਬਦਾਂ ਦਾ ਕੀਰਤਨ ਗੁਰੂ ਅਰਜਨ ਨੇ ਸੁਣਿਆ, ਤਾਂ ਹੈਰਾਨ ਹੋਇ ਸਨ ਕਿ ਇਹ ਗੁਰਬਾਣੀ ਸਿਧਾਤਾਂ ਤੋਂ ਉਲਟ ਅਤੇ ਅੰਤ ਨੂੰ ਨਾਨਕ ਨਾਮ ਨਾਲ ਸਮਾਪਤ ਹੈ। ਤਾਂ ਸਦਾ ਵਾਸਤੇ ਆਪਣੇ ਸਿਖਾਂ ਨੂੰ ਇਸ ਭੁਲੇਖੇ ਭਰੀ ਬਾਣੀ ਤੋਂ ਬਚਾਣ ਦੇ ਖਿਆਲ ਨਾਲ ਗੁਰੂ ਗ੍ਰੰਥ ਜੀ ਲਿਖਾਇਆ ਸੀ।

ਮਿਹਰਬਾਨ ਜੀ ਨੇ ਇਤਨਾਂ ਹੀ ਬੱਸ ਨਹੀਂ ਕੀਤਾ ਕਿ ਉਹ ਨਾਨਕ ਨਾਮ ਦੇ ਸ਼ਬਦ ਉਚਾਰਦੇ ਰਹੇ। ਸਗੋਂ ਪਹਿਲੇ ਸਤਿਗੁਰਾਂ ਦੀ ਬਾਂਣੀ ਜੋ ਪਾਸ

ਹੋਗੀ ਸੀ, ਕੁਝ ਆਪਣੀ ਮਿਲਾ ਕੇ ਗੁਰੂ ਅਰਜਨ ਸਾਹਿਬ ਦੀ ਰੀਸੇ ਅਪਣਾ ਗ੍ਰੰਥ ਵੀ ਨਵਾਂ ਲਿਖਿਆ ਸੀ† ਨਾਲ ਆਪਣੀ ਬਾਣੀ ਦਾ ਖੁਲ੍ਹਾ ਪ੍ਰਚਾਰ ਵਧਾਇਆ ਸੀ। ਕਿਉਂਕਿ ਕਈ ਰਬਾਬੀ ਮਸੰਦਾਂ ਤੇ ਭੇਖੀ ਸੰਤਾਂ ਸਿਖਾਂ ਨੂੰ ਹੱਥ ਵਿੱਚ ਕੀਤਾ ਹੋਇਆ ਸੀ।

ਸੋਢੀ ਮਿਹਰਬਾਨ ਦੀ ਇਸ ਚਾਲ ਨੂੰ ਗੁਰੂ ਅਰਜਨ ਦੇਵ ਸਮਝੇ ਸੀ, ਕਿ ਆਪਣੀ ਬਾਣੀ ਦੀ ਮਿਲਾਵਟ ਨਾਲ ਗੁਰਬਾਣੀ ਨੂੰ ਧੁੰਧਲਾ ਕਰਕੇ ਇਹ ਆਪਣੇ ਨੂੰ ਗੁਰ ਗੱਦੀ ਦਾ ਹੱਕਦਾਰ ਸਾਬਤ ਕਰਨਾ ਚਾਹੁੰਦੇ। ਇਸ ਵਾਸਤੇ ਉਨ੍ਹਾਂ ਨੇ ਨਰੋਲ ਗੁਰਬਾਣੀ ਦਾ ਗੁਰੂ ਗ੍ਰੰਥ ਸਾਹਿਬ ਲਿਖਾਇਆ ਸੀ ਤੇ ਸਦਾ ਵਾਸਤੇ ਸਿਖਾ ਨੂੰ ਭੁਲੇਖੇ ਤੋਂ ਬਚਾਇਆ ਸੀ।

ਉਹ ਸਮਾਂ ਬੀਤ ਗਿਆ ਸੀ, ਪਰ ਗੁਰੂ ਹਰਗੋਬਿੰਦ ਸਾਹਿਬ ਜਦੋਂ ਸੰਮਤ ੧੬੯੩ ਵਿਚ ਕੀਰਤਪੁਰ ਵਸਾਣ ਦੀ ਤਿਆਰੀ ਕੀਤੀ ਤੇ ਚਲੇ ਜਾਣਾ ਸੀ, ਉਸ ਤੋਂ ਪਹਿਲੇ ਜਾਂ ਉਸੇ ਅਰਸੇ ਵਿੱਚ ਹੀ ਨਿਸਚੱਤ ਹੈ ਕਿ ਸੋਢੀ ਮਿਹਰਬਾਨ ਨੇ ਗੁਰੂ ਨਾਨਕ ਸਾਹਿਬ ਦੀ ਨਵੀਨ ਜਨਮ ਸਾਖੀ ਲਿਖੀ। ਜਿਸ ਵਿਚ ਅਪਣੀ ਸੰਤਾਨ ਦੇ ਹਿੱਤਾਂ ਨੂੰ ਲੋਚਦੇ ਹੋਇਆਂ ਗੁਰੂ ਨਾਨਕ ਜਨਮ-''ਵਸਾਖ ਸੁਦੀ ਤੀਜ ਦਾ ਲਿਖਿਆ ਸੀ। ਉਸ ਦੀ ਇਸ ਚਾਲ ਨੂੰ ਕੋਈ ਸਮਝ ਨ ਪਾਇਆ ਸੀ।

ਭਾਈ ਕਾਹਨ ਸਿੰਘ ਨਾਭਾ ਦੇ (ਭਾਸ਼ਾ ਵਿਭਾਗ ਵਲੋਂ ਛਪੇ) ਮਹਾਂ ਕੋਸ਼ ਸਫਾ ੭੨੬ ਉਤੇ ਵੀ ਐਸਾ ਲਿਖਿਆ ਹੈ ਕਿ ਇਸ ਨੇ ਵੀ ਆਪਣੇ ਪਿਤਾ ਵਾਂਗੂ ਹਰ ਗੁਰੂ ਹਰਗੋਬਿੰਦ ਜੀ ਨਾਲ ਝਗੜਾ ਰਖਿਆ, ਅਤੇ ਇਕ ਜਨਮ ਸਾਖੀ ਗੁਰੂ ਪਾਨਕ ਦੇਵ ਦੀ ਲਿਖੀ। ਜਿਸ ਵਿਚ ਬਹੁਤ ਬਾਤਾਂ ਗੁਰਮਤਿ ਵਿਰੁੱਧ ਹਨ।'' ਪਰ ਹੋਰ ਕਈ ਗੱਲਾਂ ਨੂੰ ਵਿਰੁਧ ਜਾਣਦੇ ਹੋਇਆਂ ਵੀ ਭਾਈ ਕਾਹਨ ਸਿੰਘ ਜੀ, ਮਿਹਰਬਾਨ ਦੀ ਇਸ ਚਾਲ ਨੂੰ ਸਮਝੇ ਨਹੀਂ ਕਿ ਕਿਹੜੇ ਹਿੱਤਾਂ ਵਾਸਤੇ ਉਸ ਨੇ ਗੁਰੂ ਨਾਨਕ ਜਨਮ ਦੀ ਤਾਰੀਖ ਬਦਲੀ ਹੈ ?

ਮਿਹਰਬਾਨ ਦੇ ਐਸੇ ਕੀ ਹਿਤ ਸਨ ? ਇਹ ਪੁਸਤਕ ਦੇ ਅਗਲੇ ਪੰਨਿਆਂ ਉਤੇ ਨਿਰਨੇ ਨਾਲ ਦਸਿਆ ਜਾਇਗਾ। ਉਹ ਆਪਣੀ ਇਸ ਡੂੰਘੀ ਸੋਚ

---

†ਸੁਣੇ ਹੈ ਕਿ ਇਹ ਗ੍ਰੰਥ ਹੁਣ ਤੀਕ ਸਰਦਾਰ ਪ੍ਰਿੰਸੀਪਲ ਪ੍ਰੀਤਮ ਸਿੰਘ ਗੌਰਮੈਂਟ ਕਾਲਜ ਲੁਧਿਆਣਾ ਪਾਸ ਹੈ।

ਵਿਚਾਰ ਤੇ ਇਰਾਦੇ ਵਿਚ ਇਤਨਾ ਸੁਫਲ ਹੋਇਆ ਨਹੀਂ ਜਾਪਿਆ। ਪਰ ਗੁਰੂ ਨਾਨਕ ਅਵਤਾਰ ! ਜੋ "ਵਸਾਖ ਸੁਦੀ ਤੀਜ" ਦਾ ਲਿਖਿਆ ਤੇ ਹੋਰ ਕਈਆਂ (ਅਪਣੇ ਮਸੰਦਾਂ ਸਿਖਾਂ) ਪਾਸੋਂ ਜੋ ਉਨ੍ਹਾਂ ਨੇ ਲਿਖਵਾਇਆ ਸੀ ਉਸ ਨੂੰ ਹੁਣ ੨੦ਵੀਂ ਸਦੀ ਦੇ ਲਿਖਾਰੀਆਂ ਨੇ ਪੁਰਾਤਨ ਜਾਣ ਸੱਚਾ ਮੰਨਿਆ, ਤੇ ਭਾਰੀ ਭੁਲੇਖਾ ਖਾਧਾ ਹੈ। ਇਸ ਵਾਸਤੇ ਕਿ ਉਸ ਨੇ ਗੁਰੂ ਨਾਨਕ ਬਾਬਤ ਜੋ ਲਿਖਿਆ ਠੀਕ ਜਾਣਿਆਂ ਤੇ ਐਸਾ ਹੀ ਵਸਾਖ ਸੁਦੀ ਤੀਜ ਨੂੰ ਮੰਨਿਆ ਨੇ।

ਐਸੇ ਲਿਖਾਰੀਆਂ ਵਿਚੋਂ ਭਾਈ ਕਾਹਨ ਸਿੰਘ, ਭਾਈ ਗੁਰਮੁਖ ਸਿੰਘ ਅਤੇ ਮੈਕਲਾਫ ਆਦਿਕਾਂ ਨੇ ਮਿਹਰਬਾਨ ਜੀ ਨੂੰ ਗੁਰੂ ਘਰ ਦੀ ਸੰਤਾਨ ਦਾ ਸੋਢੀ ਸਾਹਿਬ ਜ਼ਾਦਾ ਤੇ ਲਿਖਾਰੀ ਜਾਣ ਯਕੀਨ ਕੀਤਾ ਕਿ ਉਸ ਨੂੰ ਗਲਤ ਲਿਖਣ ਦੀ ਕੀ ਲੋੜ ਸੀ ? ਫਿਰ ਪਿਛੋਂ ਦੇ ਲਿਖਾਰੀਆਂ ਨੇ ਇਨ੍ਹਾਂ ਮਸ਼ਹੂਰ ਹੋ ਚੁਕੇ ਵਿਦਵਾਨਾਂ ਦੀ ਲਿਖਣ ਨੂੰ ਸੱਚਾ ਮੰਨਿਆਂ ਤੇ ਗੁਰ ਜਨਮ "ਵਸਾਖ ਸੁਦੀ ਤੀਜ" ਲਿਖ ਕੇ ਭਾਰੀ ਭੁਲੇਖਾ ਪਾ ਦਿਤਾ ਹੈ।

ਮੈਨੂੰ ਐਸੇ ਬੀਤ ਚੁਕੇ ਲਿਖਾਰੀਆਂ ਦੀ ਇਸ ਲਿਖਤ ਉਤੇ ਅਫਸੋਸ ਹੈ। ਕਿ ਬਿਨਾਂ ਦੂਰ ਦੀ ਸੋਚ ਦੇ ਐਸਾ ਲਿਖਿਆ ਹੈ। ਫਿਰ ਹੈਰਾਨੀ ਇਸ ਗੱਲ ਦੀ ਹੈ ਕਿ ਪੰਥ ਦੇ ਪ੍ਰਸਿਧ ਵਿਦਵਾਨ ਡਾਕਟਰ ਭਾਈ ਵੀਰ ਸਿੰਘ ਜੀ (ਇਹ ਵੀ ਹੋ ਬੀਤੇ ਹਨ) ਜੋ ਪੁਰਾਤਨ ਤੇ ਨਵੀਨ ਢੰਗ ਦੇ ਸੁਚੱਜੇ ਤੇ ਉੱਚ ਕੋਟੀ ਦੇ ਲਿਖਾਰੀ ਸਨ, ਹੋਰ ਬਹੁਤ ਕੁਝ ਲਿਖਿਆ। ਪਰ ਇਸ ਗੱਲ ਵਲ ਧਿਆਨ ਨਹੀਂ ਦਿਤਾ ਕਿ ਭੁਲੇਖਾ ਦੂਰ ਹੁੰਦਾ। ਸਗੋਂ ਉਨ੍ਹਾਂ ਐਸੇ ਲਿਖਾਰੀਆਂ ਦੀ (ਵਸਾਖ ਸੁਦੀ ਤੀਜ) ਲਿਖਤ ਨੂੰ ਪ੍ਰਵਾਣੀਕ ਰੂਪ ਵਿਚ ਸਾਹਮਣੇ ਰਖਿਆ ਹੈ ਖੰਡਨ ਨਹੀਂ ਕੀਤਾ। ਪਰ ਆਪ ਨੇ ਸ੍ਰੀ ਨਾਨਕ ਪ੍ਰਕਾਸ਼ ਛਾਪੇ ਵਿਚ ਗੁਰੂ ਨਾਨਕ ਅਵਤਾਰ ! ਕਤਕ ਪੂਰਨ ਮਾਸ਼ੀ ਦਾ ਲਿਖਿਆ ਇਹ ਵੀ ਸ਼ੀਕਾਰ ਕੀਤਾ ਹੈ। ਉਨ੍ਹਾਂ ਦੁਚਿਤੀ ਵਿਚ ਫੱਸੇ ਹੋਇਆਂ ਸੂਰਜ ਗ੍ਰੰਥਾਵਲੀ ਦੀ ਪਹਿਲੀ ਪੋਥੀ ਸਫਾ ੪੨-੪੩ ਉਤੇ ਐਸਾ ਵੀ ਲਿਖਿਆ ਹੈ—

> "ਸੋ ਇਸ ਤਰ੍ਹਾਂ ਸਵਿਸਥਾਰ (ਗੁਰੂ ਨਾਨਕ ਇਤਿਹਾਸ ਦਾ ਪਹਿਲਾ ਅਸਲੀ ਸਮਾਨ ਅਜੇ ਨਹੀਂ ਲੱਭਾ। ਉਸਦਾ ਵਿਗਾੜਿਆ ਰੂਪ (ਭਾਈ ਬਾਲੇ ਵਾਲੀ ਸਾਡੇ ਪਾਸ ਹੈ।

# ਸੋਢੀ ਮਿਹਰਬਾਨ ਵਲੋਂ ਜਨਮ ਸਾਖੀ

ਸਿਖ ਪੰਥ ਦੇ ਮੌਜਦਾ (ਹੁਣ ਦੇ) ਪੜਚੋਲੀਏ ਤੇ ਲਿਖਾਰੀਆਂ ਦੇ ਖਿਆਲ ਵਿਚ ਸਤਿਗੁਰੂ ਨਾਨਕ ਦੀ ਜਨਮ ਸਾਖੀ, ਸੋਢੀ ਮਿਹਰਬਾਨ ਦੀ ਲਿਖੀ ਸਭ ਤੋਂ ਪੁਰਾਣੀ ਮੰਨੀ ਜਾਂਦੀ ਹੈ। ਜਿਸ ਵਿੱਚ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਲਿਖਿਆ ਹੈ, ਅਤੇ ਬਾਲੇ ਦੀ ਜਨਮ ਸਾਖੀ (ਜੋ ਗੁਰੂ ਅੰਗਦ ਜੀ ਨੇ ਲਿਖਾਈ ਸੀ) ਸਭ ਤੋਂ ਪਹਿਲੇ ਦੀ ਉਹ ਹੈਗੀ ਸੀ। ਪਰ ਸਾਰੇ ਪੁਰਾਤਨ ਹੋ ਬੀਤੇ ਅਤੇ ਨਵੀਨ ਹੁਣ ਦੇ ਵਿਦਵਾਨਾਂ ਨੇ ਦਸਿਆ ਹੈ। ਕਿ ਉਸ ਪਹਿਲੀ ਜਨਮ ਸਾਖੀ ਨੂੰ ਭਾਈ ਹਿੰਦਾਲ ਜੀ ਦੇ ਬੇਟੇ (ਬਿਧੀ ਚੰਦ) ਨੇ ਕਿਸੇ ਕਬੀਰ ਪੰਥੀਏ ਦੀ ਸਲਾਹ ਨਾਲ ਗੁਰੂ ਘਰ ਤੋਂ ਲਿਆ ਕੇ ਉਹ ਮੂਲ ਰੂਪ ਵਿਗਾੜ ਦਿਤਾ, ਅਤੇ ਅਸਲ ਜਨਮ ਸਾਖੀ ਨੂੰ ਗੁੰਮ ਕੀਤਾ ਹੈ। ਫਿਰ ਜੋ ਕੁਝ ਵਿਗਾੜ ਕੇ ਲਿਖਿਆ ਇਹ ਸੀ ਕਿ ਉਸ ਨੇ ਕਈ ਸਾਖੀਆਂ ਵਿਚ ਅਪਣੇ ਪਿਤਾ ਭਾਈ ਹਿੰਦਾਲ ਜੀ ਨੂੰ ਬਹੁਤ ਵਡਿਆਇਆ ਅਤੇ ਗੁਰੂ ਨਾਨਕ ਨੂੰ ਘਟਾਇਆਂ ਸੀ।

ਇਸ ਬਿੱਧੀ ਚੰਦ ਵਲੋਂ ਵਿਗਾੜੀ ਜਨਮ ਸਾਖੀ ਦਾ ਲਿਖਣ ਸੰਮਤ ੧੬੯੭ (ਮੁਤਾਬਕ ਸੰਨ ੧੬੪੦) ਪ੍ਰੋਫੈਸਰ ਕਰਤਾਰ ਸਿੰਘ ਜੀ ਨੇ ਦਸਿਆ* ਇਸ ਵੇਲੇ ਮਿਹਰਬਾਨ ਸੋਢੀ ਜੀ ਨੂੰ ਚਲਾਣਾ ਕੀਤੇ ਇਕ ਸਾਲ ਹੋਇਆ ਸੀ। ਉਨ੍ਹਾਂ ਸੰਮਤ ੧੬੯੬ ਦੀ ਬਸੰਤ ਪੰਚਮੀ ਨੂੰ ਸਰੀਰ ਛਡਿਆ ਸੀ। ਉਨ੍ਹਾਂ ਦੀ ਜਨਮ ਸਾਖੀ ਵਿਚ ਲਿਖਿਆ ਹੈ। ਇਹ ਜ਼ਮਾਨਾਂ ਬਾਬਾ ਸ੍ਰੀ ਚੰਦ ਅਤੇ ਗੁਰੂ ਹਰਗੋਬਿੰਦ ਸਾਹਿਬ ਦੇ ਅਖੀਰ ਦੇ ਸਾਲਾਂ ਦਾ ਸੀ। ਬਾਬਾ ਸ੍ਰੀ ਚੰਦ ਸੰਮਤ ੧੭੦੦ ਅਤੇ ਗੁਰੂ ਹਰਗੋਬਿੰਦ ਸੰਮਤ ੧੭੦੧ ਵਿਚ ਜੋਤੀ ਜੋ ਸਮਾਏ ਸਨ।

ਇਸ ਵੇਲੇ ਤੀਕ ਗੁਰੂ ਅਰਜਨ ਜੀ ਦੇ ਲਿਖਾਇ ਗੁਰੂ ਗ੍ਰੰਥ ਸਾਹਿਬ ਦੀ ਦੂਜੀ ਬੀੜ ਭਾਈ ਬੰਨੋ ਜੀ ਨੇ ਉਤਾਰਾ ਕੀਤੀ ਸੀ। ਇਤਿਹਾਸਿਕ ਵਾਕਿਆ ਹੈ। ਪਰ ਗੁਰੂ ਅੰਗਦ ਸਾਹਿਬ ਦੀ ਲਿਖਾਈ ਜਨਮ ਸਾਖੀ ਦੀ ਦੂਜੀ ਕਾਪੀ ਉਤਾਰਾ ਹੋਣ ਦਾ ਕੋਈ ਲਿਖਤੀ ਸਬੂਤ ਨਹੀਂ ਹੈ। ਫਿਰ ਵੀ ਯਕੀਨ ਕਰਨਾਂ ਬਣਦਾ ਹੈ ਕਿ ਉਸ ਦੇ ਉਤਾਰੇ ਵੀ ਜ਼ਰੂਰ ਹੋਇ। ਜੋ ਕਈ ਵੱਖ-ਵੱਖ ਥਾਂ ਰਹੇ ਤੇ ਉਨ੍ਹਾਂ ਵਿਚੋਂ ਹੀ ਕਿਸੇ ਇਕ ਉਤਾਰੇ ਦੀ ਨਕਲ ਦਾ ਸਬੂਤ ਪਿਛੇ ਦਿਤਾ

* ਜੀਵਨ ਕਥਾ ਸ੍ਰੀ ਗੁਰੂ ਨਾਨਕ ਦੇਵ ਜੀ ਸਫਾ ੨੫੪-ਪ੍ਰੋਫੈਸਰ ਕਰਤਾਰ ਸਿੰਘ ਜੀ।

ਜੋ ਸੰਮਤ ੧੫੯੮ ਦੀ ਲਿਖਤ ਦਾ ਲਾਹੌਰ ਅੰਦਰ ਸੰਮਤ ੧੭੭੦ ਵਿਚ ਉਤਾਰਾ ਹੋਇਆ ਦਸਿਆ ਹੈ, ਇਸ ਵਿਚ ਗੁਰੂ ਨਾਨਕ ਜਨਮ ਕਤੱਕ ਪੂਰਨਮਾਸੀ ਦਾ ਜਿਵੇਂ ਦਸਿਆ ਹੈ। ਐਸੇ ਹੀ ਬਿਧੀ ਚੰਦ ਦੀ ਲਿਖਤ (ਜਨਮ ਸਾਖੀ) ਅੰਦਰ ਵੀ ਗੁਰ ਜਨਮ ਕਤੱਕ ਪੂਰਨਮਾਸ਼ੀ ਦਾ ਲਿਖਿਆ ਠੀਕ ਹੈ।

ਹਿੰਦਾਲ ਜੀ ਦੇ ਬਿਧੀ ਚੰਦ ਵਲੋਂ (ਕਤੱਕ ਪੂਰਨ ਮਾਸ਼ੀ) ਦੀ ਲਿਖਤ ਉਤੇ ਸ਼ੱਕ ਕਰਨ ਦੀ ਕੋਈ ਵਜ਼ਾਹ ਨਹੀਂ ਦਿੱਸਦੀ। ਉਹ ਗੁਰੂ ਜਨਮ ਕਿਸੇ ਦਿਨ ਜਾ ਲਿਖੇ, ਇਸ ਵਿਚ ਉਸਦੇ ਵਡਿਆਂ ਦੀ ਕੋਈ ਵਡਿਆਈ ਨਹੀਂ ਅਤੇ ਗੁਰੂ ਨਾਨਕ ਦੀ ਕੋਈ ਉਣਤਾਈ ਨਹੀਂ ਸੀ, ਪਰ ਜੋ ਕੁਝ ਉਸ ਨੇ ਅਪਣੇ ਪਿਤਾ ਦੀ ਵਡਿਆਈ ਵਿਚ ਲਿਖਿਆ ਤੇ ਗੁਰੂ ਨਾਨਕ ਦੀਆਂ ਸਾਖੀਆਂ ਨੂੰ ਬਿਗਾੜਿਆ ਤੇ ਲਿਖ ਕੇ ਇਸ ਵਾਸਤੇ ਉਹਲੇ ਰਖਿਆ ਸੀ। ਜੋ ਉਸ ਨੂੰ ਪਤਾ ਸੀ ਕਿ ਇਸਦੇ ਗਲਤ ਲਿਖੇ ਦਾ ਬਾਬਾ ਸ੍ਰੀ ਚੰਦ ਅਤੇ ਗੁਰੂ ਹਰਗੋਬਿੰਦ ਨੂੰ ਪਤਾ ਹੋਇਆ ਤਾਂ ਦੰਡ ਮਿਲੇਗਾ, ਤੇ ਉਹਲੇ ਰਖੇ ਨਾਲ ਇਨ੍ਹਾਂ ਦੇ ਪਿਛੋਂ ਇਸ ਦੇ ਪਿਤਾ ਹਿੰਦਾਲ ਜੀ ਦੀ ਵਡਿਆਈ ਦਾ ਪ੍ਰਚਾਰ ਹੋਇਆ ਕਰੇਗਾ ਬਿਧੀ ਚੰਧ ਨੂੰ ਇਤਨਾ ਹੀ ਖਿਆਲ ਸੀ।

ਫਿਰ ਕਤੱਕ ਪਰਨ ਮਾਸ਼ੀ ਨੂੰ ਉਸ ਨੇ ਇਸ ਵਾਸਤੇ ਵੀ ਨਹੀਂ ਬਦਲਿਆ ਸੀ ਕਿ ਇਹ ਦਿਨ ਥਾਂਉਂ ਥਾਂਈਂ ਗੁਰਪੁਰਬ ਦਾ ਪ੍ਰਸਿਧ ਸੀ। ਉਹ ਸਾਖੀਆਂ ਵਿਚ ਭੁਲੇਖਾ ਪਾ ਸਕਦਾ ਸੀ ਕਿ ਸਾਰੀਆਂ ਕਿਸੇ ਨ ਸੁਣੀਆਂ ਤੇ ਨ ਯਾਦ ਹੁੰਦੀਆਂ ਹਨ, ਪਰ ਗੁਰੂ ਅਵਤਾਰ ਨੂੰ (ਅਗਰ ਵਸਾਖ ਦਾ ਹੁੰਦਾ) ਉਹ ਕਦੀ ਬਦਲ ਕੇ ਨਹੀਂ ਲਿਖ ਸਕਦਾ ਸੀ। ਕਿਉਂਕਿ ਐਸਾ ਕਰਨ ਵਿਚ ਉਸ ਨੂੰ ਕੋਈ ਲਾਭ ਵੀ ਨਹੀਂ ਸੀ। ਜਿਸ ਤੇ ਕਤੱਕ ਪੂਰਨ ਮਾਸ਼ੀ ਦਾ ਦਿਨ ਠੀਕ, ਅਤੇ ਜੋਤੀ ਜੋਤ ਸਮਾਇ ਦਾ ਠੀਕ ਪਹਿਲਾਂ ਵਾਂਗ ਅੱਸੂ ਵਦੀ ੧੦ਵੀਂ ਦਾ ਲਿਖਿਆ ਸੀ, ਕਿ ਜਿਥੇ ਕਿਥੇ ਇਹੋ ਦੋਵੇਂ ਦਿਨ ਮਨਾਂਦੇ ਹੁੰਦੇ ਸਨ ਮਸ਼ਹੂਰ ਦਿਨ ਸਨ।

# ਭਾਈ ਗੁਰਦਾਸ ਜੀ ਦੀ ਗਵਾਹੀ

ਭਾਈ ਗੁਰਦਾਸ ਜੀ ਦੇ ਕਬਿਤ ਸ੍ਵੈਯਾਂ ਦੀ ਰਚਨਾਂ ਦਾ ਬਹੁਤ ਹਿੱਸਾ ਉਨ੍ਹਾਂ ਵਲੋਂ ਆਗਰੇ ਵਿਚ ਹੁੰਦਿਆਂ ਦਾ ਉਚਾਰਨ ਹੈ। ਫਿਰ ਗੁਰੂ ਗ੍ਰੰਥ ਜੀ ਦੀ

ਲਿਖਾਈ ਮਗਰੋਂ ਜਦੋਂ ਛੇਵੇਂ ਗੁਰੂ ਹਰਿਗੋਬਿੰਦ ਜੀ ਵੇਲੇ ਵਾਰਾਂ ਨੂੰ ਤਰਤੀਬ ਦਿਤੀ ਸੀ, ਉਸੇ ਵੇਲੇ ਸਾਰੇ ਕਬਿਤ ਸ੍ਵੈਯਾਂ ਨੂੰ ਵੀ ਇਕ ਪੋਥੀ, ਅਤੇ ਸਮੁਚੀ ਵਾਰਾਂ ਦੀ ਦੂਜੀ ਪੋਥੀ ਮੁਕੰਮਲ ਕਰ ਦਿਤੀ ਸੀ । ਇਸ ਗੱਲ ਦਾ ਪੂਰਾ ਸਬੂਤ ਉਨ੍ਹਾਂ ਦੀ ਪਹਿਲੀ ਵਾਰ ਦੀ ਪਉੜੀ ੪੮ਵੀਂ ਤੋਂ ਸਾਬਤ ਹੈ ਕਿ ਛੇਵੇਂ ਗੁਰੂ ਜੀ ਵੇਲੇ ਪੋਥੀ ਕੀਤੀ ।

"ਪੰਜ ਪਿਆਲੇ ਪੰਜ ਪੀਰ ਛਟਮ ਪੀਰ ਬੈਠਾ ਗੁਰ ਭਾਰੀ"
ਅਰਜਨ ਕਾਇਆਂ ਪਲਟ ਕੇ ਮੂਰਤ ਹਰਿਗੋਬਿੰਦ ਸਵਾਰੀ*

ਸਿਖ ਪੰਥ ਵਿੱਚ ਇਹ ਵੀ ਮਸ਼ਹੂਰ ਹੈ ਕਿ ਗੁਰੂ ਅਰਜਨ ਸਾਹਿਬ ਦੇ ਵੇਲੇ ਤੀਕ ਸਿਖੀ ਭਰ ਜੋਬਨ ਤੀਕ ਅਪੜ ਚੁੱਕੀ ਸੀ । ਸਿੱਖ ਸਿੱਧਾਂਤਾਂ ਨੂੰ ਸਿੱਖ ਹਿੰਦੂ ਲੋਕ ਨਹੀਂ ਸਗੋਂ ਮੁਸਲਮਾਨ ਵੀ ਬਹੁਤ ਮੰਨਦੇ ਸਨ । ਇਸ ਪ੍ਰਚਾਰ ਨੂੰ ਬੰਦ ਕਰਾਣ ਵਾਸਤੇ ਹੀ ਜਹਾਂਗੀਰ ਨੇ ਗੁਰੂ ਅਰਜਨ ਦੇਵ ਨੂੰ ਸ਼ਹੀਦ ਕਰਾਇਆ ਤੇ ਘਰ ਘਾਟ ਜ਼ਬਤੀ ਦਾ ਹੁਕਮ ਜ਼ਾਰੀ ਕੀਤਾ ਸੀ । ਤੋਜ਼ਕੇ ਜਹਾਂਗੀਰੀ ਵਿੱਚ ਇਹ ਲਿਖਿਆ ਹੈ ।

ਭਾਵ ਕਿ ਇਸ ਵੇਲੇ ਤੀਕ ਦੇਸ਼ ਵਿਸ਼ੇਸ਼ਾਂ ਅੰਦਰ ਸਿੱਖੀ ਪ੍ਰਚਾਰ ਫੈਲ ਚੁਕਾ ਸੀ, ਅਤੇ ਗੱਦੀ ਨਸ਼ੀਨ ਸਤਿਗੁਰਾਂ ਵਲੋਂ ਗੁਰੂ ਨਾਨਕ ਦਾ ਅਵਤਾਰੀ ਗੁਰਪੁਰਬ ਮਨਾਉਣ ਦੀ ਪ੍ਰਪਾਟੀ ਪਾਈ ਗਈ ਤੇ ਰਿਵਾਜ਼ ਵੀ ਵੱਧ ਚੁਕਾ ਸੀ । ਇਸੇ ਕਾਰਨ ਭਾਈ ਗੁਰਦਾਸ ਜੀ ਨੇ ਐਸਾ ਲਿਖਿਆ ਤੇ ਗੁਰਪੁਰਬ ਦਾ ਉਤਸ਼ਾਹ ਵਧਾਇਆ ਸੀ ।

"ਚਰਨ ਗਹੇ ਗੁਰਦੇਵ ਕੇ ਸਤਿ ਸ਼ਬਦ ਦੇ ਮੁਕਤ ਕਰਾਇਆ ।
ਭਾਇ ਭਗਤ ਗੁਰਪੁਰਬ ਕਰ ਨਾਮ ਦਾਨ ਇਸ਼ਨਾਨ ਦ੍ਰਿੜਾਇਆ ।
(ਵਾਰ ੧ ਪਉੜੀ ੧)

ਇਥੇ ਭਾਈ ਗੁਰਦਾਸ ਜੀ ਦਾ ਇਸ਼ਾਰਾ ਗੁਰੂ ਅਮਰ ਦੇਵ ਵੱਲ ਹੈ— ਕਿ ਉਨ੍ਹਾਂ ਦੇ ਜਦੋਂ ਮੈਨੇ ਚਰਨ-ਪਕੜੇ ਸੀ, ਸਿੱਖ ਬਣਨਾਂ ਚਾਹਿਆ ਤਾਂ ਉਹਨਾਂ ਨੇ ਸਤਿ ਸ਼ਬਦ (ਸਤਿਨਾਮ ਮੰਤ੍ਰ) ਦਾ ਉਪਦੇਸ਼ ਸੁਣਾ ਕੇ ਮੈਨੂੰ ਮੁਕਿਤ ਕਰ

*ਇਸ ਤੋਂ ਵੀ ਇਹ ਵੀ ਸਾਬਤ ਹੈ ਕਿ ਗੁਰੂ ਹਰਿਗੋਬਿੰਦ ਜੀ ਦੇ ਮੁਗਲਾਂ ਨਾਲ ਜੰਗ ਹੋ ਬੀਤੇ ਮਗਰੋਂ ਵਾਰ ਲਿਖੀ, ਜਿਸ ਵਿੱਚ ਜੰਗ ਜਿਤੇ ਹੋਇ ਭਾਰੀ ਕਾਰਨਾਮੇ ਕਰਕੇ "ਬੈਠਾ ਗੁਰਭਾਰੀ" ਲਿਖਿਆ ਹੈ ।

ਦਿਤਾ ਤੇ ਐਸਾ ਸਮਝਾਇਆ ਸੀ—ਕਿ ਪ੍ਰੇਮਾਂ ਭਗਤੀ ਨਾਲ ਗੁਰਪੁਰਬ ਮਨਾਇਆ ਕਰੀਂ। ਹੋਰ ਨਾਮ ਦਾਨ ਤੇ ਇਸ਼ਨਾਨ ਕਰਨਾ ਦ੍ਰਿੜ ਕਰਾਇਆ ਸੀ। ਭਾਵ ਕਿ ਪੱਕਾ ਪ੍ਰਣ ਲਿਆ ਨੇ ! ਜ਼ਰੂਰੀ ਹੈ ਕਿ ਸਾਰੇ ਗੁਰੂ ਸਾਹਿਬ ਐਸੀ ਹੀ ਤਾਕੀਦ ਕਰਦੇ ਸਨ। ਫਿਰ ਸਿੱਖਾਂ ਨੂੰ ਅਮਲ ਕਰਦਾ ਦੇਖ ਕੇ ਭਾਈ ਗੁਰਦਾਸ ਜੀ ਨੇ ੧੨ਵੀਂ ਵਾਰ ਵਿੱਚ ਉਨ੍ਹਾਂ ਦੀ ਐਸੀ ਤਾਰੀਫ ਕੀਤੀ ਤੇ ਕੁਰਬਾਣੀ ਜਾਂਦੇ ਕਿਹਾ ਹੈ—

"ਕੁਰਬਾਣੀ ਤਿਨਾਂ ਗੁਰ ਸਿੱਖਾਂ ਇਕ ਮਨ ਹੋ ਗੁਰ ਜਾਪ ਜਪੰਦੇ ॥
ਕੁਰਬਾਣੀ ਤਿੰਨਾਂ ਗੁਰ ਸਿੱਖਾਂ ਭਾਇ ਭਗਤ ਗੁਰਪੁਰਬ ਕਰੰਦੇ ॥"
(ਪਉੜੀ ੨)

ਐਸੀ ਹਾਲਤ ਵਿੱਚ ਜਦੋਂ ਕਿ ਪ੍ਰੇਮਾਂ ਭਗਤੀ ਨਾਲ ਗੁਰਪੁਰਬ ਮਨਾਉਣ ਦਾ ਰਿਵਾਜ ਪੈ ਚੁੱਕਾ ਹੋਵੇ, ਦੂਰ ਨੇੜੇ ਵਸਦੇ ਸਿਖਾਂ ਵਿੱਚ, ਗੁਰੂ ਘਰ ਵਿਚ, ਬੇਦੀ ਬੰਸ ਵਿੱਚ (ਜਿਨ੍ਹਾਂ ਦੀ ਵੰਸ਼ ਦਾ ਵਡੇਰਾ ਸੀ ਗੁਰੂ ਨਾਨਕ) ਜੋ ਉਹਨਾਂ ਦੀ ਅੰਸ ਬੰਸ ਹੋਣ ਦਾ ਫਖਰ ਜਾਣਦੇ। ਫਿਰ ਭਾਈ ਗੁਰਦਾਸ ਜੀ ਖੁੱਦ ! ਜੋ ਵਾਰਾਂ ਵਿੱਚ ਗੁਰਪੁਰਬ ਦੀ ਤਾਕੀਦ ਕਰਦੇ ਹਨ। ਹੋ ਨਹੀਂ ਸਕਦਾ ਕਿ ਗੁਰੂ ਹਰਿਗੋਬਿੰਦ ਦੇ ਵੇਲੇ ਤੀਕ ਗੁਰੂ ਨਾਨਕ ਸਾਹਿਬ ਦੇ ਅਵਤਾਰੀ ਦਿਨ ਤੇ ਮਹੀਨੇ ਦਾ ਕਿਸੇ ਨੂੰ ਠੀਕ ਪਤਾ ਨਹੀਂ ਸੀ ਤੇ ਸਿਰਫ ਮਿਹਰਬਾਨ ਦੀ ਲਿਖਤ ਸੱਚੀ ਹੈ। ਇਹ ਭ੍ਰਾਂਤੀ ਹੈ, ਅਤੇ ਸਭ ਤੋਂ ਪਹਿਲੇ ਦੀ ਲਿਖਤ ਬਾਬਾ ਲਖਮੀ ਚੰਦ ਦੀ ਸਾਬਤ ਹੈ। ਮਿਹਰਬਾਨ ਦੀ ਪਿਛੋਂ ਹੈ।

ਸਰਦਾਰ ਕਰਮ ਸਿੰਘ ਨੇ ਬਾਲਾ ਜੀ ਦੀ ਹੋਂਦ ਤੋਂ ਇਨਕਾਰ ਕੀਤਾ ਹੈ। ਜਿਸ ਤੇ ਭਾਈ ਬਾਲਾ ਵਲੋਂ ਕੋਈ ਵੀ ਲਿਖਾਈ ਦਾ ਵਜੂਦ ਨਹੀਂ ਮੰਨਦੇ, ਤਾਂ ਦਸਿਆ ਜਾਇ ਕਿ ਮਿਹਰਬਾਨ ਸੋਢੀ ਨੇ ਜੋ ਗੁਰੂ ਨਾਨਕ ਸਾਹਿਬ ਤੋਂ ੮੦-੯੦ ਸਾਲ ਬਾਅਦ ਵਿੱਚ ਜਨਮ ਸਾਖੀ ਲਿਖਦਾ ਹੈ ? ਉਹ ਕਿੱਸ ਅਧਾਰ ਤੇ ਲਿਖਦਾ ਹੈ ? ਜਦੋਂ ਕਿ ਖੁੱਦ ਵਿਦੇਸ਼ੀਂ ਗਿਆ ਨਹੀਂ ਸੀ। ਉਸਦੇ ਸਾਹਮਣੇ ਗੁਰੂ ਨਾਨਕ ਦੀ ਕਿਹੜੀ ਜਨਮ ਸਾਖੀ ਮੌਜੂਦ ਸੀ ? ਭਾਈ ਗੁਰਦਾਸ ਮਾਮੇ ਦੇ ਨਾਲ ਉਨ੍ਹਾਂ ਦਾ ਘੜੇ ਵੱਟੇ ਦਾ ਵੈਰ ਸੀ ਇਸ ਕਰਕੇ ਵੀ। ਇਨ੍ਹਾਂ ਦੀਆਂ ਵਾਰਾਂ ਵਿਚ ਜੋ ਕੁੱਝ ਲਿਖਿਆ (ਗੁਰੂ ਸਾਖੀਆਂ) ਦਾ ਉਹਨੂੰ ਪਤਾ ਨਹੀਂ ਸੀ ਤਾਂ ਕਿਸ ਅਧਾਰ ਤੇ ਉਸ ਨੇ ਆਪਣੀ ਜਨਮ ਸਾਖੀ ਲਿਖੀ ? ਕੀ ਉਹ

ਅੰਤਰ ਜਾਮੀ ਸੀ ? ਤੇ ਅੰਤਰ ਯਾਮਤਾ ਨਾਲ "ਵਸਾਖ ਸੁਦੀ ਤੀਜ" ਨੂੰ ਜਾਣਿਆ ਤੇ ਲਿਖਿਆ ਸੀ ? ਐਸਾ ਨਹੀਂ ਹੈ।

# ਬਾਬਾ ਲਖਮੀ ਚੰਦ ਸਾਹਿਬ ਦੀ ਲਿਖਤ

ਗੁਰੂ ਨਾਨਕ ਦੇਵ ਨੇ ਸੰਮਤ ੧੫੭੯ ਵਿਚ ਕਰਤਾਰਪੁਰ ਵਸਾਇਆ, ਤੇ ਸਾਰੇ ਪ੍ਰਵਾਰ ਨੂੰ ਨਾਲ ਰੱਖ ਥੋੜਾ ਚਿਰ ਮਿਲ ਕੇ ਰਹੇ। ਫਿਰ "ਧਰਮ ਸਾਲ ਦੀ ਟਕਸਾਲ" (ਮਰਿਯਾਦਾ) ਨੂੰ ਚਾਲੂ ਰਖਣਾ ਸਮਝਾਇਆ, ਤੇ ਛੇਤੀ ਫਿਰ ਚੋਥੀ ਉਦਸੀ ਨੂੰ ਗਏ ਸਨ, ਉਨ੍ਹਾਂ ਕਈ ਦੇਸ਼ਾਂ ਦੇ ਲੋਕਾਂ ਨੂੰ ਉਪਦੇਸ ਦਿਤਾ। ਫਿਰ ੯ ਸਾਲਾਂ ਮਗਰੋਂ ਮੁੜੇ ਅਤੇ ਸੰਮਤ ੧੫੮੮ ਵਿਚ ਕਰਤਾਰਪੁਰ (ਰਾਵੀ ਕੰਢੇ) ਆ ਕੇ ਪ੍ਰਵਾਰ ਨਾਲ ਮਿਲੇ ਤੇ ਰਹੇ ਸਨ।

ਸਿਖ ਇਤਿਹਾਸ ਵਿੱਚ ਇਸ ਗੱਲ ਦਾ ਬਹੁਤ ਘਟ ਜ਼ਿਕਰ ਆਇਆ ਹੈ ਕਿ ਗੁਰੂ ਨਾਨਕ ਜੀ ਦੇ ਛੋਟੇ ਸਾਹਿਬ ਜ਼ਾਦੇ ਸ੍ਰੀ ਬਾਬਾ ਲਖਮੀ ਚੰਦ ਵੀ ਲਿਖਾਰੀ ਸਨ। ਤੇ ਉਹਨਾਂ ਵੀ ਕੁਝ ਲਿਖਿਆ ਸੀ। ਪਰ ਬਾਬਾ ਸ੍ਰੀ ਚੰਦ ਬਾਬਤ ਕੁਝ ਜ਼ਿਕਰ ਹੈ ਕਿ ਉਹ ਮਹਾਂ ਵਿਦਵਾਨ ਸ਼ਾਸਤ੍ਰ ਵੇਦਾਂ ਦੇ ਗਿਆਤਾ ਸਨ। ਉਹਨਾਂ ਕਸ਼ਮੀਰ ਜਾ ਕੇ (ਗੁਰੂ ਪਿਤਾ ਦੀ ਆਗਿਆ ਮੁਤਾਬਕ) ਵੇਦਾਂ ਦਾ ਅਧੇਨ ਕੀਤਾ। ਉਹ ਸਿਮਰਨ ਭਗਤੀ ਦੇ ਰਸੀਏ ਅਤੇ ਸ਼ੁਰੂ ਤੋਂ ਤਿਆਗ ਬ੍ਰਿਤੀ ਦੇ ਸਨ। ਗੁਰੂ ਨਾਨਕ ਜਦੋਂ ਅਖੀਰ ਨੂੰ ਕਰਤਾਰਪੁਰ ਆਏ ਤੇ ਉਦਾਸੀ ਭੇਖ (ਭਗਵਾ ਸਾਧੂ ਬਾਣਾਂ ਸੀ) ਉਤਾਰ ਕੇ ਸ੍ਰੀ ਚੰਦ ਜੀ ਨੂੰ ਦਿਤਾ ਸੀ ਜਿਨ੍ਹਾਂ ਤੋਂ ਉਦਾਸੀ ਸੰਪ੍ਰਦਾ ਚਲੀ। ਆਪ ਗੁਰੂ ਨਾਨਕ ਨੇ ਸੰਸਾਰੀ ਕਪੜੇ ਪਹਿਲੇ ਵਾਂਗੂੰ ਹੀ ਪਹਿਨ ਲਏ ਸਨ, ਭਾਈ ਗੁਰਦਾਸ ਲਿਖਦੇ ਹਨ—

"ਬਾਬਾ ਆਇਆ ਕਰਤਾਰਪੁਰ ਭੇਖ ਉਦਾਸੀ ਸਕਲ ਉਤਾਰਾ"
ਪਹਿਰ ਸੰਸਾਰੀ ਕਪੜੇ ਮੰਜੀ ਬੈਠ ਕੀਆ ਅਵਤਾਰਾ॥

(ਵਾਰ ਪਉੜੀ ੩੮)

ਬਾਬਾ ਸ੍ਰੀ ਚੰਦ ਨੂੰ ਬਾਲ ਉਮਰੇ ਗੁਰਮੁਖੀ ਦਾ ਗਿਆਨ ਗੁਰੂ ਨਾਨਕ ਪਿਤਾ ਨੇ ਆਪ ਕਰਾਇਆ ਸੀ ਜਦੋਂ ੭ ਸਾਲ ਦੀ ਉਮਰ ਦੇ ਛੱਡ ਕੇ ਸੁਲਤਾਨਪੁਰ ਤੋਂ ਚਲੇ, ਲਿਖਣਾਂ ਪੜਨਾਂ ਸਿਖਾ ਗਏ ਸਨ ਫਿਰ ਦੇਵ ਨਾਗਰੀ ਅਤੇ ਫਾਰਸੀ ਦਾ ਗਿਆਨ–"ਜੀਜਾ ਜੈ ਰਾਮ ਤੇ ਭੂਆ ਜੀ" (ਬੇਬੇ ਨਾਨਕੀ) ਨੇ ਸਿਖਾਇਆ

ਸੀ। ਵੇਦ ਕਸ਼ਮੀਰ ਜਾ ਕੇ ਪੰਡਤ ਪੁਰਸ਼ੋਤਮ ਦਾਸ ਦੇ ਵਿਦਿਆਲੇ ਵਿਚ ਪੜ੍ਹੇ ਸਨ। ਆਪ ਦਾ ਯਾਦਗਾਰੀ ਅਸਥਾਨ ਕਸ਼ਮੀਰ ਵਿੱਚ ਮੌਜੂਦ ਹੈ।

ਉੱਕਤ ਬਾਬਾ ਸ੍ਰੀ ਚੰਦ ਨੂੰ ਸਿੱਖ ਕੌਮ ਨੇ ਸਾਧਾਰਨ ਜਿਹੇ (ਸ੍ਰੀ ਚੰਦ) ਜਾਣਿਆ ਤੇ ਇਕ ਪਾਸੇ ਹੀ ਰਖ ਦਿਤਾ ਸੀ ਪਰ ਇਨ੍ਹਾਂ ਨੂੰ ਪਿੱਛਲੇ ਸਾਰੇ ਸਤਿਗੁਰਾਂ ਨੇ ਪੂਰਨ ਮਹਾਂ ਪੁਰਖ ਸਮਝਿਆ ਤੇ ਬੇਟੇ ਭੇਟ ਕਰਨ ਤੋਂ ਵਖਰੇ (ਜਦੋਂ ਤੀਕ ਰਹੇ) ਗੁਰ ਗੱਦੀ ਵਲੋਂ ੫੦੦ ਰੁਪਏ ਨਕਦੀ ਤੇ ਪੁਸ਼ਾਕਾਂ ਘੋੜਾ ਬਾਬਾ ਸ੍ਰੀ ਚੰਦ ਬਾਬਾ ਲਖਮੀ ਚੰਦ ਵਾਸਤੇ ਭੇਟ ਜਾਂਦਾ ਰਿਹਾ। ਇਹ ਇਕ ਇਤਿਹਾਸਕ ਜ਼ਿਕਰ ਹੈ।

ਐਸੇ ਮਹਾਂ ਵਿਦਵਾਨ ਅਤੇ ਤਪਸੱਵੀ ਬਾਬਾ ਸ੍ਰੀ ਚੰਦ ਨੇ ਅਪਣੇ ਭ੍ਰਾਤਾ ਬਾਬਾ ਲਖਮੀ ਚੰਦ ਜੀ ਨੂੰ ਗੁਰਮੁਖੀ ਅਤੇ ਗੁਰਬਾਣੀ ਗਿਆਨ ਕਰਾਇਆ ਹੋਇਆ ਸੀ। ਉਹ ਆਪ ਤਾਂ ਬਹੁਤ ਥੋੜ੍ਹਾ ਬੋਲਦੇ ਜਾਂ ਟਿਕ ਕੇ ਬੈਠਦੇ ਸਨ। ਉਹਨਾਂ ਨੇ ਲਖਮੀ ਚੰਦ ਨੂੰ ਪ੍ਰੇਰਨਾ ਕੀਤੀ ਕਿ ਉਹ ਗੁਰੂ ਜੀ ਤੋਂ ਸੁਣੀਆਂ ਸਾਖੀਆਂ ਨੂੰ ਸੰਚਿਤ ਕਰੇ ਅਤੇ ਆਪਣੇ ਪਤੇ ਤੋਂ ਬਾਹਰ ਦੇ ਹਾਲ "ਨਨਕਾਣੇ ਤੇ ਸੁਲਤਾਨਪੁਰ ਜਾ ਕੇ ਲਿਖੇ। ਇਨ੍ਹਾਂ ਨੂੰ ਪਤਾ ਸੀ ਕਿ ਗੁਰੂ ਨਾਨਕ ਦੇਵ ਗੁਰੂ ਪਿਤਾ ਦੀ ਜੀਵਨੀ ਕਿਤਨੀ ਮਹਾਨ ਹੈ ? ਇਨ੍ਹਾਂ ਨੇ ਪਹਿਲੇ ਅਵਤਾਰਾਂ ਦੇ ਲੱਖਣ ਤੇ ਹਾਲ ਪੜੇ ਸਨ, ਗੁਰੂ ਪਿਤਾ ਵਿੱਚ ਉਹ ਸਾਰੇ ਗੁਣ ਨਿਸਚਤ ਕੀਤੇ ਸਨ।

ਹੁਣ ਗੁਰੂ ਨਾਨਕ ਦੇਵ ਸੰਮਤ ੧੫੭੯ ਅਖੀਰ ਨੂੰ ਚੋਥੀ ਉਦਾਸੀ ਨੂੰ ਗਏ ਸਨ ਮਗਰੋਂ ਬਾਬਾ ਲਖਮੀ ਚੰਦ ਨੇ ਇਸ ਕੰਮ ਨੂੰ ਸ਼ੁਰੂ ਕੀਤਾ। ਜਿਥੇ ਉਹ ਖਾਸ ਖਾਸ ਥਾਵਾਂ ਵਿਚ ਗਏ ਸਨ। ਪੁੱਛ ਭਾਲ ਤੇ ਸੋਧ ਕੀਤੀ, ਫਿਰ ਅਖੀਰ ਨੂੰ ਸੁਲਤਾਨ ਪੁਰ ਜਾ ਕੇ ਕੁਝ ਦਿਨ ਰਹੇ, ਅਤੇ ਉਥੋਂ ਦੇ ਹਾਲ ਪੁੱਛ ਪੁੱਛਾ ਕੇ ਉਥੇ ਹੀ ਲਿਖੇ। ਫਿਰ ਸੰਮਤ ੧੫੮੨ ਵਿਚ ਉਥੇ ਹੀ ਸੁਲਤਾਨਪੁਰ ਮੁਕਾਈ ਲਿਖਿਆ। ਉਪ੍ਰੰਤ ਉਹ ਕਰਤਾਰਪੁਰ ਵਾਪਸ ਆਏ ਤੇ ਭ੍ਰਾਤਾ ਬਾਬਾ ਸ੍ਰੀ ਚੰਦ ਨੂੰ ਸੁਣਾ ਕੇ ਅਸੀਸਾਂ ਪਾਈਆਂ ਸਨ। ਇਸ ਪੋਥੀ ਦੀ ਅਪਣੀ ਧਰਮ ਸਾਲ ਵਿੱਚ ਜ਼ਰੂਰੀ ਸੀ ਕਥਾ ਵੀ ਸੁਣਾਈ ਹੋਵੇਗੀ।

ਸੰਮਤ ੧੫੭੯ ਦੇ ਅਖੀਰ ਵਿਚ ਗੁਰੂ ਨਾਨਕ ਚੋਥੀ ਉਦਾਸੀ ਜਾ ਕੇ ੯ ਸਾਲਾਂ ਪਿਛੋਂ ਸੰਮਤ ੧੫੮੮ ਵਿਚ ਜਦੋਂ ਕਰਤਾਰਪੁਰ ਵਾਪਸ ਆਇ ਸਨ ਤਾਂ ਸਤਿ ਸੰਗ ਦੀ ਟਕਸਾਲ (ਜੋ ਜਾਰੀ ਕਰ ਗਏ ਸਨ) ਸਣੇ ਲੰਗਰ ਦੇ ਚੜ੍ਹਦੀ

ਕਲਾ ਵਿਚ ਆ ਕੇ ਦੇਖਿਆ ਸੀ, ਬਹੁਤ ਖੁਸ਼ ਹੋਏ ਸਨ । ਇਸ ਵੇਲੇ ਹੀ ਬਾਬਾ ਸ੍ਰੀ ਚੰਦ ਨੇ ਗੁਰੂ ਨਾਨਕ ਪਿਤਾ ਨੂੰ ਦਸਿਆ ਕਿ ਲਖਮੀ ਚੰਦ ਨੇ ਗੁਰਬਾਣੀ ਅਤੇ ਸਭ ਕਥਾ ਦੀ ਪੋਥੀ ਲਿਖੀ ਹੈ । ਤੱਦ ਗੁਰੂ ਜੀ ਨੇ ਬੁਲਾਇਆ ਕਿ ਲਿਆ ਕੇ ਦਿਖਾਵੇ । ਫਿਰ ਉਨ੍ਹਾਂ ਨੇ (ਸ੍ਰੀ ਲਖਮੀ ਚੰਦ ਜੀ) ਜਿਵੇਂ ਲਿਆ ਕੇ ਦਿਖਾਈ ਸੀ—**'ਬਾਬਾ ਸ੍ਰੀ ਚੰਦ ਜੀ ਦੀ ਜਨਮ ਸਾਖੀ'** ਦੇ ਸਫ਼ਾ ੩੨੧ ਉਤੇ ਐਸਾ ਜ਼ਿੱਕਰ ਲਿਖਿਆ ਹੈ*

ਚੌਪਾਈ—ਸਾਹਿਬ ਲਖਮੀ ਚੰਦ ਸੁਰ ਗਿਆਨੀ ॥
ਸਭ ਕੁੱਛ ਲਿਖ ਲਈ ਹੈ ਗੁਰਬਾਨੀ ॥
ਕਰ ਇਕੱਤਰ ਪੋਥੀ ਬਣਾਈ ॥
ਪਹਿਲੇ ਗੁਰੂ ਸ੍ਰੀ ਚੰਦ ਕੋ ਸੁਣਾਈ ॥
ਬਾਬੇ ਜੀ ਅਨੰਦ ਵਧਾਇਆ ॥
ਕਰ ਪਿਆਰ ਸਿਰ ਹਾਥ ਲਗਾਇਆ ॥
ਬਾਬੇ ਜੀ ਪਾਸ ਗੁਰ ਪੋਥੀ ਕਹੀ ॥
ਸਭ ਕਥਾ ਸ੍ਰੀ ਚੰਦ ਦੱਸ ਦਈ ॥
ਸਾਹਿਬ ਕਹਾ ਪੋਥੀ ਦਿਖਲਾਉ ॥
ਸਾਹਿਬ ਜ਼ਾਦੇ ਕੋ ਆਪ ਬੁਲਾਉ ॥
ਗੁਰੂ ਜੀ ਤਾਹਿ ਆਵਾਜ਼ ਸੁਣਾਇਆ ॥
ਤੱਤ ਕਾਲ ਲਖਮੀ ਚੰਦ ਆਇਆ ॥
ਕਰ ਪਰਨਾਮ ਇਹ ਬਚਨ ਉਚਾਰੇ ॥
ਹੁਕਮ ਹੋਵੇ ਸਤਿਗੁਰੂ ਹਮਾਰੇ ॥
ਬਾਬੇ ਜੀ ਕਹਾ ਸਾਧਾਰਨ ਲੈ ਜਾਓ ॥
ਤਿਸ ਕੇ ਸਿਰ ਪਰ ਗ੍ਰੰਥ ਚੁਕਾਓ ॥
ਸਤਿ ਬਚਨ ਰਖਮੀ ਚੰਦ ਮਾਨਾਂ ॥
ਗ੍ਰੰਥ ਚੁਕਾਇ ਗੁਰੂ ਪਹਿ ਆਨਾ ॥

---

*ਸੱਚੀ ਖੋਜ ਸਫ਼ਾ ੨੪੨-ਪਹਿਲਾ ਭਾਗ ਸੁਆਮੀ ਕਲਿਆਨ ਦਾਸ ਉਦਾਸੀ-ਦੂਜੀ ਵੇਰ ਛਾਪਿਆ ।

ਅੰਮ੍ਰਿਤ ਵੇਲੇ ਧਿਆਨ ਗੁਰ ਧਰਤੇ ॥
ਪਿਛਲੇ ਪਹਿਰ ਗੁਰ ਪੋਥੀ ਪੜਤੇ ॥

ਨੋਟ—ਇਥੇ ਬਾਬਾ ਸ੍ਰੀ ਚੰਦ ਦੀ 'ਜਨਮ ਸਾਖੀ' ਦੇ ਲੇਖਕ ਨੇ (ਸਭ ਕੁਝ ਲਿਖ ਲਈ ਗੁਰਬਾਨੀ) ਜੋ ਚੌਪਈ ਦੀ ਪਹਿਲੀ ਤੁੱਕ ਵਿਚ ਲਿਖਿਆ ਹੈ ਉਹ ਸਭ ਦਾ ਮਤਲਬ ਸਾਖੀਆਂ ਲਿਖੀਆਂ ਤੇ ਗੁਰਬਾਣੀ ਜੋ ਗੁਰੂ ਜੀ ਦੀ ਅਪਣੇ ਪਾਸ ਦੀ ਪਹਿਲੇ ਘਰ ਵਿਚ ਮੌਜੂਦ ਸੀ। ਭਾਈ ਗੁਰਦਾਸ ਨੇ ਵਾਰਾਂ ਵਿੱਚ ਦਸਿਆ ਹੈ ਕਿ ਗੁਰੂ ਜੀ ਬਾਣੀ ਉਚਾਰਦੇ ਤੇ ਲਿਖ ਰਖਦੇ ਸਨ ਉਹ ਕਤਾਬ ਰੂਪ (ਪੁਸਤਕ) ਕੋਲ ਹੁੰਦੀ ਸੀ। "ਆਸਾ ਹੱਥ ਕਤਾਬ ਕੱਛ-ਇਹੋ ਉਚਾਰਨ ਬਾਣੀ ਕੁਝ ਘਤੇ ਸੀ। ਇਹ ਵੀ ਸਾਰੀ, ਅਤੇ ਹੋਰ ਸਾਖੀਆਂ ਜੋ ਸੁਣੀਆਂ ਸਨ, ਕੱਥਾ ਲਿਖ ਕੇ ਪੋਥੀ ਰੱਚੀ ਸੀ। ਇਹੋ ਗੁਰੂ ਪਿਤਾ ਦੀ ਆਗਿਆ ਪਾ ਕੇ "ਸਾਧਾਰਨ ਸਿੱਖ" ਦੇ ਸੀਸ ਉਤੇ ਰਖਾ ਲਿਆਂਦੀ ਤੇ ਦਿਖਾਈ ਸੀ ਇਹ ਸਾਧਾਰਨ ਸਿੱਖ, ਹੁਣ ਭਾਈ ਬਾਲੇ ਦੀ ਥਾਂ ਨਿਜੀ ਸੇਵਕ ਸੀ ਕਿਉਂਕਿ ਬਾਲਾ ਜੀ ਤਲਵੰਡੀ ਚਲੇ ਗਏ ਸਨ।

ਇਸ ਉਕਤ ਜਨਮ ਸਾਖੀ (ਪੋਥੀ) ਦੇ ਲਿਖੇ ਪਿਛੋਂ ਸਮਾਪਤ ਸੁਲਤਾਨ ਪੁਰ ਵਿਚ ਕੀਤੀ ਦਸੀ ਹੈ। ਜਿਸ ਤੇ ਹੋਰ ਨਿਸਚੇ ਨਾਲ ਮੰਨਣਾ ਪਏਗਾ ਕਿ ਗੁਰੂ ਨਾਨਕ ਦੇ ਤੀਜੀ ਉਦਾਸੀ ਗਏ ਪਿਛੋਂ ਸੰਮਤ ੧੫੭੫ ਵਿਚ ਜਦੋਂ ਕਿ ਜੀਜਾ ਜੈ ਰਾਮ ਅਤੇ ਬੇਬੇ ਨਾਨਕੀ ਚਲਾਣਾ ਕਰ ਚੁਕੇ ਸਨ ਤਾਂ ਉਥੋਂ ਦੇ ਬ੍ਰਿੱਧਾਂ ਤੇ ਰਿਸ਼ਤੇਦਾਰਾਂ ਪਾਸੋਂ ਸ੍ਰੀ ਲਖਮੀ ਚੰਦ ਨੇ ਜਾ ਕੇ ਮੁਕਾਮੀ ਹਾਲ ਸੁਣੇ ਤੇ ਲਿਖੇ ਪਿਛੋਂ ਇਥੇ ਸੁਲਤਾਨਪੁਰ ੧੫੯੨ ਵਿਚ ਲਿਖੀ ਦਸਿਆ ਹੈ, ਕੋਈ ਵੀ ਪਹਿਲੀ ਲਿਖਤ ਉਹਾ ਠੀਕ ਹੁੰਦੀ, ਜੋ ਸਬੰਧਤਿ ਥਾਂਵਾਂ ਦੀ ਪੜਤਾਲ ਨਾਲ ਲਿਖੀ ਜਾਏ। ਇਹ ਠੀਕ ਸੀ।

ਉਪ੍ਰੰਤ ਇਸ ਪੋਥੀ ਦਾ ਉਤਾਰਾ ਸੰਮਤ ੧੭੭੫ ਬਿਕ੍ਰੱਮੀ ਵਿਚ ਭਾਈ ਮੋਹਰ ਸਿੰਘ ਸ਼ਤੋਵਾਲੀਏ (ਬੁਤਾਲੇ ਨੇੜੇ) ਨੇ ਕੀਤਾ, ਅਤੇ ਇਕ ਸੁਚੱਜੇ ਤੇ ਸੁਘੱੜ ਖੋਜੀ ਵਿਦਵਾਨ (ਸਵਾਮੀ ਕਲਿਆਨ ਦਾਸ ਉਦਾਸੀ) ਜੀ ਨੇ ਸੰਨ ੧੯੪੯ (ਨਾਨਕ ਸ਼ਾਹੀ ੪੮੦) ਦੀ ਪਟਿਆਲੇ ਹੋਈ ਕਾਨਫਰੰਸ ਦੀ ਨੁਮਾਇਸ ਵਿਚ ਉਥੇ ਰਖੀ ਦੇਖਿਆ ਤੇ ਉਸ ਵਿਚੋਂ ਇਸ ਜ਼ਿਕਰ ਨੂੰ ਲੈ ਕੇ ਅਪਣੀ ਪੁਸਤਕ "ਸਚੀ ਖੋਜ" ਦੇ ਸਫਾ ੨੪੨-੪੩ ਉਤੇ ਪਹਿਲੇ ਭਾਗ ਵਿੱਚ ਛਾਪਿਆ ਹੈ।

ਬਾਬਾ ਸ੍ਰੀ ਚੰਦ ਸਾਹਿਬ ਦੀ ਇਸ ਜਨਮ ਸਾਖੀ ਨੂੰ ਸਰਦਾਰ ਕਰਮ ਸਿੰਘ ਤੇ ਇਨ੍ਹਾਂ ਨਾਲ ਦੇ ਲਿਖਾਰੀਆਂ ਨੇ ਪੜ੍ਹਿਆ ਨਹੀਂ ਸੀ । ਜਿਸ ਤੇ ਉਹਨਾਂ ਨੇ ਅਪਣੀ ਖੋਜ ਦੇ ਖੂਹ ਪਾਣੀ ਨੂੰ ਇਤਨਾਂ ਹੀ ਸਮੁੰਦਰ ਜਾਣਿਆ ਸੀ। ਕਿਸੇ ਉਦਾਸੀ ਸੰਤ ਜਾਂ ਬੇਦੀ ਬਾਬੇ ਪਾਸ ਇਸ ਤਰ੍ਹਾਂ ਦੀ ਸੰਭਾਲੀ ਲਿਖਤ ਨੂੰ ਲੱਭਣ ਦੀ ਖੇਚਲ ਨਹੀਂ ਕੀਤੀ। ਹਾਲਾਂ ਕਿ ਉਦਾਸੀ ਮਹਾਤਮਾਂ ਪਾਸ ਅਜੇ ਵੀ ਬਹੁਤ ਕੁਝ ਪੁਰਾਤਨ ਤੇ ਕੀਮਤੀ ਲਿਖਤਾਂ ਗੁਰੂ ਘਰ ਸਬੰਧੀ ਮੌਜੂਦ ਹਨ ਕਿਉਂਕਿ ਸਦੀਆਂ ਤੋਂ ਗੁਰੂ ਘਰ ਨਾਲ ਸਬੰਧਤ ਰਹੇ ਸਨ। ਪਰ ਸਰਦਾਰ ਕਰਮ ਸਿੰਘ ਨੇ ਸਕੂਲ ਕਾਂਲਜਾਂ ਦੀਆਂ ਲਾਇਬ੍ਰੇਰੀਆਂ ਵਿਚ ਹੀ ਸਭ ਕੁਝ ਦੇਖਿਆ ਸੀ। ਜਿਸ ਤੇ ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਸਭ ਤੋਂ ਪਹਿਲੇ ਦੀ ਜੋ ਗੁਰੂ ਨਾਨਕ ਕਥਾ ਹੈ ਤਾਂ ਉਹ ਬਾਬਾ ਲਖਮੀ ਚੰਦ ਲਿਖਤ ਹੈ। ਜਿਸ ਵਿਚ ਗੁਰੂ ਨਾਨਕ ਜਨਮ ਕਤੱਕ ਪੂਰਨ ਮਾਸ਼ੀ ਦਾ ਲਿਖਿਆ ਹੈ, ਤੇ ਉਨ੍ਹਾਂ ਦੀ ਲਿਖਤ ਦਾ ਸਮਾਂ ਉਹੀ ਸੰਮਤ ੧੫੯੨ ਦਾ ਹੈ। ਸੰਸਾ ਨਹੀਂ ਕਿ ਉਹ ਪੋਥੀ ਅਧੂਰੀ ਹੈ।

ਗੁਰੂ ਨਾਨਕ ਸਾਹਿਬ ਅਸੂ ਵੱਦੀ ੧੦ਵੀਂ ਨੂੰ ਜੋਤੀ ਜੋਤ ਸਮਾਏ ਸੀ ਤਾਂ ਵੈਰਾਗ ਨਾਲ ਭਰੇ ਚਿਤ, ਸੰਮਤ ੧੫੯੬ ਵਿਚ ਗੁਰੂ ਅੰਗਦ ਸਾਹਿਬ ਗੁਰੂ ਨਾਨਕ ਦੀ ੧੩ਵੀਂ ਦੇ ਜੱਗ ਸਮੇਂ ਖੱਡੂਰ ਤੋਂ ਕਰਤਾਰਪੁਰ ਗਏ ਸਨ। ਬਹੁਤ ਕੁਝ ਇਸ ਜੱਗ ਵਿਚ ਹਿਸਾ ਪਾਇਆ, ਤੋਂ ਵਖਰੇ ਮਾਤਾ ਸੁਲਖਣੀ ਨੂੰ ਬਸੱਤ੍ਰ ਅਤੇ ਸ੍ਰੀ ਚੰਦ ਸਾਹਿਬ ਨੂੰ ਦਸਤਾਰ ਭੇਟ ਕੀਤੀ ਸੀ। ਇਹ ਦਸਤਾਰ ਪਹਿਲੇ ਬਾਬਾ ਸ੍ਰੀ ਚੰਦ ਨੇ ਸੀਸ ਉਤੇ ਰਖੀ। ਫਿਰ ਭ੍ਰਾਤਾ ਲਖਮੀ ਚੰਦ ਨੂੰ ਬੰਧਾ ਕੇ ਸਾਰਿਆਂ ਸਾਹਮਣੇ ਐਸਾ ਫੁਰਮਾਇਆ—ਕਿ ਇਸ ਕਰਤਾਰਪੁਰ ਧਰਮ ਸਾਲਾ ਦੀ ਗੱਦੀ ਦਾ "ਗੱਦੀਦਾਰ" ਅਜ ਤੋਂ ਸ੍ਰੀ ਲਖਮੀ ਚੰਦ ਨੂੰ ਥਾਪਿਆ ਹੈ। ਸਮੂਹ ਸੰਗਤ ਨੇ (ਸਣੇ ਗੁਰੂ ਅੰਗਦ ਸਾਹਿਬ ਦੇ) ਸੀਸ ਝੁਕਾਏ, ਪ੍ਰਵਾਨ ਕੀਤਾ ਸੀ। ਉਸ ਵੇਲੇ ਤੋਂ ਗੁਰੂ ਨਾਨਕ ਵੰਸ਼ ਦੇ ਬੇਦੀ ਘਰਾਣੇ ਦੀ ਗੱਦੀ ਚਾਲੂ ਹੈ। ਇਹ ਜ਼ਿਕਰ ਉਸੇ ਸ੍ਰੀ ਚੰਦ ਪ੍ਰਕਾਸ਼ ਗ੍ਰੰਥ ਵਿਚ ਹੈ। ਜੋ ਬਾਬਾ ਪ੍ਰਤਾਪ ਸਿੰਘ ਬੇਦੀ ਜੀ ਨੇ ਲਿਖਿਆ ਇਥੇ ਸ਼ੁਰੂ ਵਿੱਚ ਜ਼ਾਹਰ ਕੀਤਾ ਹੈ। ਐਸੇ ਹੀ ਗਿਆਨੀ ਲਾਲ ਸਿੰਘ ਜੀ ਅਤੇ ਹੋਰ ਕਈ ਇਤਿਹਾਸਕਾਰਾਂ ਨੇ ਦਸਿਆ ਹੈ।

ਬਾਬਾ ਸ੍ਰੀ ਚੰਦ ਪ੍ਰਕਾਸ਼ ਵਿਚ ਇਹ ਵੀ ਲਿਖਿਆ ਹੈ ਕਿ ਬਾਬਾ ਸ੍ਰੀ ਚੰਦ ਅਤੇ ਲਖਮੀ ਚੰਦ ਜੀ ਨੇ ਗੁਰੂ ਅੰਗਦ ਸਾਹਿਬ ਨੂੰ ੧੭ ਦਿਨ ਹੋਰ ਅਪਣੇ

ਪਾਸ ਰਖਿਆ ਸੀ । ਫਿਰ ਜਾਂਦੀ ਵੇਰ ਬੜੀ ਅਸੀਸਾਂ ਨਾਲ ਵਿੱਦਾ ਕੀਤੇ ਸਨ । ਨਿਸਚੱਤ ਹੈ ਕਿ ਇਸ ਵੇਲੇ ਹੀ ਗੁਰੂ ਨਾਨਕ ਸਾਹਿਬ ਦੀ ਬਾਣੀ ਅਤੇ ਕਥਾ ਲਿਖੀ ਦੀ ਉਸ ਪੋਥੀ ਦੀ ਮੰਗ ਗੁਰੂ ਅੰਗਦ ਸਾਹਿਬ ਨੇ ਕੀਤੀ ਹੋਵੇ । ਕਿ ਵਿਸਥਾਰ ਨਾਲ ਸਾਰੀ ਮਿਲਾ ਕੇ ਹੋਰ ਲਿਖਣੀ ਹੈ, ਫਿਰ ਉਹ ਦੇ ਦਿਤੀ ਗਈ ਹੋਵੇ । ਕਿਉਂਕਿ ਇਸ ਪੋਥੀ ਦਾ ਪਤਾ ਗੁਰੂ ਅੰਗਦ ਜੀ ਨੂੰ ਹੈਗਾ ਸੀ ਤੇ ਉਨ੍ਹਾਂ ਖੁਦ ਵੀ ਕਰਤਾਰਪੁਰ ਹੁੰਦਿਆਂ ਪੜੀ ਸੁਣੀ ਹੋਵੇਗੀ । ਇਸ ਵਾਸਤੇ ਵੀ ਕੋਈ ਸੰਦੇਹ ਦੀ ਗੱਲ ਨਹੀਂ, ਕਿਉਂਕਿ ੧੫੯੨ ਦੀ ਲਿਖਤ ਨੂੰ ਗੁਰੂ ਨਾਨਕ ਜੀ ਖੁਦ ਵੀ ਪੜ੍ਹ ਕੇ ਪਸੰਦ ਕੀਤੀ ਸੀ ।

# ਭਾਈ ਬਾਲੇ ਦੀ ਜਨਮ ਸਾਖੀ

ਗੁਰੂ ਅੰਗਦ ਜੀ ਨੇ ਬਾਬਾ ਲਖਮੀ ਚੰਦ ਦੀ ਇਸ ਲਿਖਤ ਅਤੇ ਜਨਮ ਪਤ੍ਰੀ ਅਨੁਸਾਰ ਭਾਈ ਬਾਲਾ ਦੀ ਜ਼ੁਬਾਨੀ ਦੀ ਗੁਰੂ ਨਾਨਕ ਕਥਾ ਜੋ ਲਿਖਾਈ ਸੀ ਉਸ ਵਿਚ ਭਾਈ ਪੈੜਾ ਨੇ ਜਾਣ ਕੇ ਜਾਂ ਭੁੱਲ ਕੇ ਸੰਮਤ ੧੫੯੨ ਦਾ (ਬਾਬਾ ਲਖਮੀ ਚੰਦ ਲਿਖਤ ਵਾਲਾ) ਲਿਖ ਦਿਤਾ ਸੀ । ਜਿਸ ਤੇ ਅਸਲ ਗੱਲ ਨੂੰ ਠੀਕ ਠੀਕ ਨ ਸਮਝਦੇ ਹੋਇਆਂ ਸਰਦਾਰ ਕਰਮ ਸਿੰਘ ਨੇ ਅਪਣੀ ਪੁਸਤਕ (ਕੱਤਕ ਕਿ ਵਿਸਾਖ) ਵਿਚ ਲਿਖ ਦਿਤਾ ਸੀ ਕਿ ਇਸ ਪੋਥੀ ਦਾ ਕੋਈ (ਬਨਾਉਟੀ) ਲਿਖਾਰੀ "ਸਖਤ ਉਕਾਈ ਖਾ ਗਿਆ ਹੈ" ਭਾਵ ਕਿ ਗੁਰੂ ਜੀ ਦੇ ਜੋਤੀ ਜੋਤ ਸਮਾਇ ਪਿਛੋਂ ਦਾ ਸੰਮਤ ੧੫੯੭ ਜਾਂ ੯੮ ਲਿਖਣਾਂ ਭੁਲ ਗਿਆ ਤੇ ੧੫੯੨ ਲਿਖਿਆ ਹੈ,

ਹੁਣ ਪਾਠਕ ਵਿਚਾਰ ਕਰਨ ! ਸਰਦਾਰ ਜੀ ਖੁੱਦ ਭੁਲੇ ਹਨ । ਉਹ ਸਮਝੇ ਨਹੀਂ ਕਿ ਇਸ ਪੋਥੀ ਨੂੰ ਗੁਰੂ ਨਾਨਕ ਦੇ ਹੁੰਦਿਆਂ ਵੇਲੇ, ਓਹਨਾਂ ਦੇ ਚੋਥੀ ਉਦਾਸੀ ਗਏ ਮਗਰੋਂ ਸੰਮਤ ੧੫੯੦ ਤੋਂ ੯੨ ਤੀਕ ਲਿਖਿਆ ਗਿਆ ਸੀ । ਜਿਸ ਤੇ ਇਸ ਵਿਚ ਗੁਰੂ ਜੀਵਨ ਦੇ ਸਾਰੇ ਸਮਾਚਾਰ ਨਹੀਂ ਸਨ, ਅਧੂਰੀ ਸੀ ਜਦੋਂ ਇਸ ਵਿਚ ਦਾ ਲਿਖਿਆ ਉਤਾਰਾ ਕਰਾਇਆ ਗਿਆ ਤਾਂ ਸੰਮਤ ਵੀ ਓਹੀ ੧੫੯੨ ਦਾ ਲਿਖਿਆ । *ਫਿਰ ਬਹੁਤ ਕੁੱਝ ਭਾਈ ਬਾਲਾ ਜੀ ਤੋਂ

*ਇਹ ਜਨਮ ਸਾਖੀ (ਬਾਬਾ ਲਖਮੀ ਚੰਦ ਦੀ ਪੋਥੀ) ਹੁਣ ਖਾਲਸਾ ਕਾਲਜ ਅੰਮ੍ਰਿਤਸਰ ਜਾਂ ਮੁੜ ਵਲਾਇਤ ਭੇਜੀ ਹੋਵੇਗੀ ।

ਸੁਣਿਆ ਸੀ ਉਹ ਵੀ ਗੁਰੂ ਅੰਗਦ ਸਾਹਿਬ ਨੇ ਭਾਈ ਪੈੜਾ ਪਾਸੋਂ ਲਿਖਵਾਇਆ ਸੀ।

ਪਾਠਕਾਂ ਨੂੰ ਇਹ ਵੀ ਪਤਾ ਰਹੇ ਕਿ ਉਸ ਲਿਖਾਰੀ (ਪੈੜਾ ਜੀ) ਨੇ ਠੀਕ ਲਿਖਣ ਰੀਤ ਪਾਲੀ ਹੈ। ਡਾ: ਭਾਈ ਵੀਰ ਸਿੰਘ ਜੀ ਨੂੰ ਸੂਰਜ ਪ੍ਰਕਾਸ਼ ਦੀਆਂ ਕਈ ਸਾਖੀਆਂ ਗੁਰਮਤਿ ਵਿਰੁਧ ਜਾਂ ਤਵਾਰੀਖੀ ਤੌਰ ਤੇ ਗਲਤ ਲਿਖਤ ਜਾਪੀਆਂ ਸਨ। ਉਨ੍ਹਾਂ ਨੇ ਹੂ ਬਹੂ ਕਵੀ ਸੰਤੋਖ ਸਿੰਘ ਦੀ ਲਿਖਤ ਨੂੰ ਸਾਹਮਣੇ ਰਖਿਆ ਤੇ ਅਪਣੀ ਵਲੋਂ ਟੀਕੇ ਟਿੱਪਣੀ ਅਤੇ ਤਵਾਰੀਖੀ ਵਿਚਾਰ ਨਾਲ ਦਰੁਸਤ ਕਰਨ ਦਾ ਕੌਮੀ ਉਪਕਾਰ ਕੀਤਾ ਹੈ।

ਕਵੀ ਸੰਤੋਖ ਸਿੰਘ ਦੇ ਵੇਲੇ ਕੋਈ ਸਰਕਾਰੀ ਜਾਂ ਗੈਰ ਸਰਕਾਰੀ ਲਾਇ-ਬ੍ਰੇਰੀਆਂ ਨਹੀਂ ਸਨ। ਜੋ ਹਰ ਇਕ ਜ਼ਿਕਰ ਨੂੰ ਸੋਧ ਕੇ ਲਿਖਦੇ ! ਤਵਾਰੀਖੀ ਸਮਾਚਾਰ ਜੋ ਸਬੰਧਤ ਸਨ, ਉਹ ਪੁਸ਼ੀਦਾ ਹਾਲ ਮੁਗਲਾਂ ਦੇ ਰੀਕਾਰਡ ਦੇ ਇਸ ਵੇਲੇ ਅੰਗਰੇਜ਼ੀ ਸਰਕਾਰ ਪਾਸ ਦੇਹਲੀ ਵਿਚ ਸਨ। ਭਾਈ ਸੰਤੋਖ ਸਿੰਘ ਨੇ ਪੁੱਛ ਪੁੱਛਾ ਕੇ ਬੜੀ ਹਿੰਮਤ ਨਾਲ ਜਾਂ ਕਿਸੇ ਪਹਿਲੀ ਲਿਖਤ ਦੇ ਅਧਾਰ ਤੇ ਲਿਖਿਆ ਸੀ। ਉਸ ਲਿਖੇ ਵਿਚ ਸਹਿਜੇ ਗਲਤ ਲਿਖਿਆ ਜਾਣਾ ਕੋਈ ਵੱਡੀ ਗਲ ਨਹੀਂ। ਬਲਕਿ ਅਜ ਕਲ ਦੇ ਕਈ ਮਸ਼ਹੂਰ ਪ੍ਰੋਫੈਸਰਾਂ ਅਤੇ ਵਿਦਵਾਨਾਂ ਲਿਖਾਰੀਆਂ ਪਾਸੋਂ ਵੀ ਕਈ ਭੁੱਲਾਂ ਹੋਈਆਂ ਹਨ ਜੋ ਅਗੇ ਦਸਾਂਗੇ।

ਉਸ ਵੇਲੇ ਦੇ ਭਾਈ ਪੈੜਾ ਜੀ ਸਿੱਧੇ ਸਾਦੇ ਪੇਂਡੂ ਪੁਰਸ਼ ਸਨ। ਸੁਲਤਾਨ ਪੁਰ ਵਸਦੇ ਹੋਇਆਂ ਥੋੜਾ ਸੰਸਕ੍ਰਿਤ ਜਾਂ ਦੇਵ ਨਾਗਰੀ ਲਿਖ ਪੜ੍ਹ ਸਕਦੇ ਸਨ। ਇਨ੍ਹਾਂ ਨੇ ਕਈ ਸਾਲ ਗੁਰੂ ਨਾਨਕ ਦੀ ਸੰਗਤ ਵੀ ਕੀਤੀ ਸੀ, ਗੁਰਮੁਖੀ ਵਿਚ ਲਿਖਾ ਪੜੀ ਗੁਰੂ ਨਾਨਕ ਪਾਸੋਂ ਮੋਦੀ ਖਾਨੇ ਦੀ ਕਾਰ ਵੇਲੇ ਸਿਖ ਲਈ ਸੀ। ਇਸ ਗਲ ਦਾ ਪਤਾ ਵੀ ਭਾਈ ਬਾਲਾ ਜੀ ਨੇ ਕਰਾਇਆ ਸੀ ਤਦੇ ਗੁਰੂ ਅੰਗਦ ਸਾਹਿਬ ਨੇ ਭਾਈ ਪੈੜਾ ਨੂੰ ਸੁਲਤਾਨਪੁਰ ਤੋਂ ਬੁਲਾਇਆ ਸੀ। ਫਿਰ ਉਸ ਵੇਲੇ ਦੇ ਰਿਵਾਜ ਮੁਤਾਬਕ ਸਿਧੀ ਸਾਦੀ ਤੇ ਚਾਲੂ ਪੰਜਾਬੀ ਬੋਲੀ ਵਿੱਚ ਸਮਝ ਮੁਤਾਬਕ ਲਿਖਿਆ ਸੀ।

ਐਸੇ ਵੇਲੇ ਬਾਬਾ ਲਖਮੀ ਦਾ ਲਿਖਿਆ ਸੰਮਤ ੧੫੮੨ ਦਾ ਅਗਰ ਜਾਣ ਕੇ ਭਾਈ ਪੈੜਾ ਜੀ ਨੇ ਐਸਾ ਹੀ ਰਹਿਣ ਦਿਤਾ ? ਅਤੇ ਨਿਰਨਾਂ ਨਹੀਂ ਦਸਿਆ ਕਿ ਇਹ ਲਿਖਤ (ਸ੍ਰੀ ਲਖਮੀ ਚੰਦ ਵਲੋਂ) ਪਹਿਲੇ ਦੀ ਹੈ। ਤਾਂ ਭਾਈ ਪੈੜਾ ਜੀ ਦੀ ਇਤਨੀ ਤ੍ਰੁੱਟੀ ਪਿਛੇ ਉਨ੍ਹਾਂ ਦੀ ਬਾਕੀ ਲਿਖਤ ਨੂੰ ਇਸ ਵਾਸਤੇ ਗਲਤ

ਨਹੀਂ ਕਹਿਣਾਂ ਚਾਹੀਏ ਕਿ ਇਸ ਵਿਚ ਕੁੱਝ ਪੁਰਾਣਕ ਢੰਗ ਦੀਆਂ ਲਿਖਤ ਸਾਖੀਆਂ ਅਤੇ ਗੁਰ ਨਾਨਕ ਸਾਹਿਬ ਦਾ ਅਵਤਾਰ ਕਤੱਕ ਪੂਰਨ ਮਾਸ਼ੀ ਸੰਮਤ ੧੫੨੬ ਦਾ ਦਸਿਆ ਹੈ ।

ਸਰਦਾਰ ਕਰਮ ਸਿੰਘ-(ਲਿਖਾਰੀ) ਦਾ ਫਰਜ਼ ਸੀ-ਕਿ ਉਨ੍ਹਾਂ ਨੇ ਜਨਮ ਸਾਖੀ ਨੂੰ ਅਗਰ ੧੫੮੨ ਵਿਚ ਉਥੇ ਸੁਲਤਾਨ ਪੁਰ ਲਿਖਿਆ ਦੇਖ ਸੰਸੇ ਵਿਚ ਪਏ ਸਨ (ਉਹ ਨਹੀਂ ਸਮਝੇ ਕਿ ਗੁਰੂ ਨਾਨਕ ਦੇਵ ਦਾ ਸੁਲਤਾਨ ਪੁਰ ਨਾਲ ਕਿਤਨਾਂ ਸੰਬੰਧ ਰਿਹਾ ਸੀ ? ਅਤੇ ਕਿਸੇ ਵੀ ਲਿਖਾਰੀ ਨੇ ਇਥੇ ਆ ਕੇ ਗੁਰੂ ਨਾਨਕ ਦੇ ਹਾਲ ਲਿਖੇ ਹੋਣਗੇ) ਤਾਂ ਉਨ੍ਹਾਂ ਨੂੰ ਡਾਕਟਰ ਭਾਈ ਵੀਰ ਸਿੰਘ ਜੀ ਦੀ ਰੀਸ ਕਰਨੀ ਚਾਹੀਦੀ ਸੀ । ਉਹ ਸੁਲਤਾਨਪੁਰ ਵਿਚ ਲਿਖੇ ਸੰਮਤ ੧੫੮੨ ਦੀ ਸਾਖੀਆਂ ਉਤੇ ਟੀਕਾ ਟਿਪਣੀ ਕਰਦੇ ਤੇ ਗਲਤ ਦਸਦੇ, ਪਰ ਬਾਕੀ ਦੇ ਸਭ ਕੁਝ ਲਿਖੇ ਤੋਂ ਇਨਕਾਰੀ ਨ ਹੁੰਦੇ, ਠੀਕ ਸੀ ।

ਪਾਠਕ ਵਿਚਾਰ ਕਰਨ ਕਿ—(ਸਰਦਾਰ ਕਰਮ ਸਿੰਘ ਦੇ ਖਿਆਲ ਮੁਤਾਬਕ ਗਲਤ ਲਿਖੀ) ਇਹ ਭਾਈ ਬਾਲੇ ਦੀ ਜਨਮ ਸਾਖੀ ਵੀ ਨ ਹੁੰਦੀ ਤਾਂ ਗੁਰੂ ਨਾਨਕ ਦੇ ਸ਼ਬਦਾਂ ਵਿਚੋਂ ਅਤੇ ਭਾਈ ਗੁਰ ਦਾਸ ਦੀਆਂ ਵਾਰਾਂ ਵਿਚੋਂ ਅਸੀਂ ਗੁਰੂ ਜੀਵਨ ਦੀਆਂ ਕਿਤਨੀਆਂ ਕੁਝ ਸਾਖੀਆਂ ਲਭ ਸਕਦੇ ਸੀ ? ਫਿਰ ਉਸ ਕਵਿਤਾ ਵਿਚ ਲਿਖੇ ਦਾ ਜੋ ਵਿਸਥਾਰ ਨਹੀਂ ਹੈ, ਸਾਨੂੰ ਅਪਣੀ ਅਪਣੀ ਮਤ ਮੁਤਾਬਕ ਵਿਸਥਾਰ ਕਰਨਾ ਬਣਦਾ । ਜੋ ਵੱਖ ਵੱਖ ਲਿਖਾਰੀਆਂ ਵਲੋਂ ਵਖ ੨ ਤਰ੍ਹਾਂ ਦਾ ਲਿਖਿਆ ਜਾਣਾ ਸੀ । ਇਸ ਵਾਸਤੇ ਭਾਈ ਬਾਲੇ ਦੀ ਜਨਮ ਸਾਖੀ ਜੋ ਹੁਣ ਦੀ ਹੈ ! ਇਹ ਠੀਕ ਹੀ ਉਸ ਪਹਿਲੀ ਅਸਲ ਜਨਮ ਸਾਖੀ ਦੀ ਭੰਨ ਤੋੜ ਜਰੂਰ ਹੈ । ਜੋ ਮਿਲਦੀ ਨਹੀਂ ਹੈ । ਪਰ ਅਜੇ ਵੀ ਇਸ ਵਿਚੋਂ ਜੁ ਕੁਝ ਗੁਰੂ ਨਾਨਕ ਜੀਵਨ ਨੂੰ ਸਮਝਣ ਤੇ ਸਮਝਾਣ ਵਾਸਤੇ ਮਸਾਲਾ ਮਿਲਦਾ ਹੈ ਹੋਰ ਕਿਸੇ ਐਸੀ ਪੁਸਤਕ ਵਿਚ ਨਹੀਂ ਹੈ । ਤਾਂਤੇ ਭਾਈ ਬਾਲੇ ਵਾਲੀ ਜਨਮ ਸਾਖੀ ਨੂੰ ਮੂਲੋਂ ਗਲਤ ਲਿਖ ਦਸਣਾਂ, ਆਪਣੇ ਹੀ ਗਲਤ ਸਮਝੇ ਦਾ ਸਬੂਤ ਪੇਸ਼ ਕਰਨਾ ਹੈ ।

ਬਾਬਾ ਲਖਮੀ ਚੰਦ ਦੀ ਲਿਖਤ ਕਰਤਾਰ ਪੁਰ ਹੁੰਦਿਆਂ ਗੁਰੂ ਅੰਗਦ ਦੇਵ ਨੇ ਸੁਣੀ ਸੀ । ਹੁਣ ਉਹ ਵੀ ਸ਼ਾਇਦ ਇਨ੍ਹਾਂ ਪਾਸ ਲਿਆਂਦੀ ਹੋਵੇ । ਇਸ ਤੋਂ ਦੂਰ ਪਿਛੋਂ ਭਾਈ ਬਾਲਾ ਜੀ ਖਡੂਰ ਆਏ ਸੀ, ਫਿਰ ਜਨਮ ਪਤ੍ਰੀ ਲਿਆਉਣ ਨੂੰ ਤਲਵੰਡੀ ਭੇਜੇ ਗਏ, ਉਹ ਵੀ ਲਿਆਇ ਪਿਛੋਂ ਹੁਣ ਦੋਵੇਂ ਚੀਜ਼ਾਂ ਗੁਰੂ

ਅੰਗਦ ਸਾਹਿਬ ਨੇ ਮਿਲਿਆਂ ਤੇ ਨਵੀਂ ਜਨਮ ਸਾਖੀ ਲਿਖਾਣ ਵੇਲੇ ਉਹਨਾਂ ਦੋਹਾਂ ਲਿਖਤਾਂ ਮੁਤਾਬਕ ਗੁਰੂ ਨਾਨਕ ਜਨਮ "ਕਤਕ ਪੂਰਨ ਮਾਸ਼ੀ" ਦਾ ਅਤੇ ਪਲ ਮਹੂਰਤ ਥਿਤ ਵਾਰ ਤੇ ਨਛੱਤ੍ਰ ਜਨਮ ਕੁੰਡਲੀ ਮੁਤਾਬਕ ਭਾਈ ਪੈੜਾ ਨੇ ਲਿਖਿਆ ਸੀ, ਫਿਰ ਪਹਿਲੀ ਨੂੰ ਮੇਲਦੇ ਹੋਇਆ ਭਾਈ ਪੈੜਾ ਜੀ ਨੇ ਆਪਣੀ ਤਰਤੀਬ ਨਾਲ ਲਿਖਿਆ ਸੀ।

ਕਈ ਹਾਲ ਐਸੇ ਹਨ ਜੋ ਭਾਈ ਬਾਲਾ ਸਾਹਮਣੇ ਦੇ ਹੋਇ ਨਹੀਂ ਸਨ। ਉਹ ਕਿਤੇ ਦੂਰ ਜਾਂਦੇ ਰਹੇ ਤੇ ਪਿਛੋਂ ਦੇ ਹੋਏ ਲਿਖੇ ਹਨ। ਤਾਂ ਇਹ ਵੀ ਹੈ ਕਿ ਭਾਈ ਬਾਲਾ ਨੇ ਮੁੜ ਆ ਕੇ ਗੁਰੂ ਨਾਨਕ ਪਾਸੋਂ ਜਾਂ ਮਰਦਾਨਾਂ ਜੀ ਪਾਸੋਂ ਸੁਣੇ ਹੋਇ ਸਨ। ਉਹ ਵੀ ਲਿਖਾਏ ਤਾਂ ਗਲਤ ਨਹੀਂ ਕਹੇ ਜਾ ਸਕਦੇ! ਅਸੂਲ ਦੀ ਗਲ ਹੈ ਕਿ ਪਿਤਾ ਦਾ ਭੇਜਿਆ ਪੁੱਤਰ ਕਿਸੇ ਕੰਮ ਨੂੰ ਦੁਰਾਢੇ ਜਾਂਦਾ ਹੋਵੇ ਤਾਂ ਵਾਪਸ ਆ ਕੇ ਅਪਣੀ ਦਸਦਾ ਤੇ ਪਿਛੋਂ ਦੀ ਹੋਈ ਵਾਰਤਾ ਨੂੰ ਜਰੂਰ ਸੁਣਦਾ ਹੈ। ਉਹਨੂੰ ਫਿਰ ਲਿਖ ਰਖਦਾ ਤਾਂ ਗਲਤ ਨਹੀਂ ਕਿਹਾ ਜਾਂਦਾ ਕਿ ਉਹਦੇ ਅਖੀ ਡਿੱਠੇ ਹਾਲ ਨਹੀਂ ਹਨ! ਐਸੇ ਹੀ ਭਾਈ ਬਾਲਾ ਕਿਸੇ ਕੰਮ ਨੂੰ ਘਰ ਜਾਂਦਾ ਰਿਹਾ ਜਾਂ ਗੁਰੂ ਜੀ ਆਪੇ ਉਹਨੂੰ ਕਿਤੇ ਭੇਜਦੇ ਰਹੇ, ਤਾਂ ਉਹ ਸਾਰੇ ਹਾਲ ਮੁੜ ਆਕੇ ਸੁਣੇ ਸੁਣਾਏ ਜਾਂਦੇ ਸਨ, ਇਸ ਵਾਸਤੇ ਮੰਨਣ ਯੋਗ ਹਨ!

ਫਿਰ ਭਾਈ ਬਾਲੇ ਵਾਲੀ ਇਸ ਜਨਮ ਸਾਖੀ ਵਿਚ ਲਿਖਿਆ ਸਭ ਕੁਝ ਅਸੀਂ ਨਹੀਂ ਮੰਨ ਸਕਦੇ ਕਿ ਇਹ ਭਾਈ ਬਾਲੇ ਨੇ ਸਮੁਚਾ ਲਿਖਾਇਆ ਸੀ। ਬਲਕਿ ਭਾਈ ਬਾਲਾ ਜੀ ਦੇ ਤਲਵੰਡੀ ਚਲੇ ਗਏ ਮਗਰੂੰ ਗੁਰੂ ਅੰਗਦ ਜੀ ਕਰਤਾਰ ਪੁਰ ਆਇ ਸਨ। ਉਹ ਕਰੀਬਨ ੬-ਸਾਲ ਗੁਰੂ ਨਾਨਕ ਦੀ ਸੇਵਾ ਵਿਚ ਖੁਦ ਰਹੇ ਸੀ। ਇਸ ਅਰਸੇ ਦੇ ਸਾਰੇ ਸਮਾਚਾਰ ਗੁਰੂ ਅੰਗਦ ਨੇ ਖੁਦ ਲਿਖਾਇ ਸਨ ਕਿ ਕਿਵੇਂ ਆਕੇ ਗੁਰੂ ਨਾਨਕ ਨੂੰ ਮਿਲੇ ਸਨ? ਤੇ ਕਿਵੇਂ ਅਖੀਰ ਨੂੰ ਸਿਖੀ ਪਰਖੀ ਵੇਲੇ ਸਭ ਕੁਝ ਹੋਇਆ ਦੇਖਿਆ ਸੀ? ਇਸ ਵੇਲੇ ਭਾਈ ਬਾਲਾ ਤਲਵੰਡੀ ਵਿਚ ਸੀ।

ਇਸ ਤੋਂ ਵਖਰੇ ਜੋ ਨਸੀਅਤ ਨਾਮਾਂ ਆਦਿਕ ਕਈ ਬਾਂਣੀਆਂ ਤੇ ਸ਼ਬਦ ਜੋ ਗੁਰੂ ਗਰੰਥ ਜੀ ਵਿਚ ਦਰਜ ਨਹੀਂ ਹਨ, ਇਹ ਭਾਈ ਬਾਲਾ ਵਲੋਂ ਦਸਿਆ ਗਿਆ ਕਿ ਕਿਥੇ ਕਿਥੇ ਗੁਰੂ ਨਾਨਕ ਗੁਪਤ ਰੂਪ-ਗੁਪਤ ਥਾਂਏ ਗਏ, ਕਿਥੇ ਕਿਥੇ ਪੈਦਲ ਤੇ ਕਿਥੇ ਅੰਤਰ ਧਿਆਨ ਹੋ ਕੇ ਪੁਜੇ ਸਨ। ਫਿਰ ਐਸੇ ਹੀ ੭ ਸਾਲ

ਕਰਤਾਰ ਪੁਰ ਵਿਚ ਰਹਿ ਕੇ ਗੁਰੂ ਨਾਨਕ ਤੋਂ ਸੁਣੇ ਤੇ ਦੇਖੇ ਸਮਾਚਾਰ (ਅੰਤਮ ਚਲਾਣੇ ਤੀਕ) ਭਾਈ ਬੁਢਾ ਸਾਹਿਬ ਅਤੇ ਭਾਈ ਪਾਰੋ ਜੀ ਜੁਲਕਾ ਨੇ ਲਿਖਾਏ ਸਨ। ਸ਼ਬਦ ਗੁਰ ਬਾਣੀ ਬਾਬਾ ਲਖਮੀ ਚੰਦ ਵਾਲੀ ਪੋਥੀ ਵਿਚ ਸੀ, ਇਹ ਸਭ ਕੁਝ ਪੜ੍ਹੇ ਸੁਣੇ ਤੇ ਵਿਚਾਰੇ ਪਿਛੋਂ ਹੀ ਸਮੇਂ ਦੇ ਲਿਖਾਰੀ ਨੇ ਆਪਣੀ ਤਰਤੀਬ ਤੇ ਸਮਝ ਮੁਤਾਬਕ ਲਿਖਿਆ ਸੀ।

ਕਰਾਮਾਤ ਸ਼ਕਤੀ ! ਜਾਂ ਗੁਰੂ ਨਾਨਕ ਦੇ ਆਤਮਕ ਬੱਲ ਦੇ ਜੋ ਕਾਇਲ ਨਹੀਂ ਹਨ, ਉਨ੍ਹਾਂ ਨੂੰ ਜੋਰੇ ਜੋਰੀ ਨਹੀਂ ਮਨਾਇਆ ਜਾ ਸਕਦਾ। ਪਰ ਅਪਣੇ ਵਿਸ਼ਵਾਸ ਨਾਲ ਕਹਿਣਾ ਪੈਂਦਾ ਹੈ ਕਿ ਭਾਈ ਬਾਲੇ ਨੂੰ ਯਾਦ ਸ਼ਕਤੀ ਅਤੇ ਮਰਦਾਨੇ ਨੂੰ ਰਾਗ ਸ਼ਕਤੀ ਗੁਰੂ ਨਾਨਕ ਦੀ ਉਚੇਚੀ ਬਖਸ਼ਸ਼ ਸੀ। ਕਿਉਂਕੇ ਮਰਦਾਨਾ ਮੁਢ ਤੋਂ ਰਬਾਬੀ ਨਹੀਂ ਸੀ। ਉਹ ਪਿੰਡ ਦੇ ਢੋਲ ਕੁੱਟਣ ਵਾਲੇ ਮਿਰਾਸੀ ਦਾ ਪੁੱਤਰ ਸੀ। ਉਸ ਨੇ ਕਿਸੇ ਥਾਂ ਰਾਗੀ ਰਬਾਬੀ ਪਾਸੋਂ ਰਾਗ ਨਹੀਂ ਸਿਖਿਆ ਸੀ। ਪਰ ਗੁਰੂ ਨਾਨਕ ਆਖਦੇ-ਮਰਦਾਨਿਆਂ ਰਬਾਬਾ ਵਜਾ ! ਬਾਣੀ ਆਈ ਹੈ, ਤਾਂ ਉਸੇ ਰਾਗ ਤਾਲ ਨਾਲ ਮਰਦਾਨੇ ਦੀ ਰਬਾਬ ਵੀ ਵਜਦੀ ਸੀ। ਇਹ ਮਸ਼ਹੂਰ ਸਾਖੀ, ਜਨਮ ਸਾਖੀ ਦੀ ਹੈ !

ਗੁਰੂ ਨਾਨਕ ! ਆਪ ਵੀ ਕਿਹੜੇ ਸਕੂਲ ਵਿਚ ਰਾਗ ਸਿਖੇ ਸਨ ? ਪਰ ਉਹਨਾਂ ਦੇ ਉਚਾਰਨ ਕੀਤੇ ਰਾਗਾਂ ਵਿਚ-ਸ਼ਬਦ ਰਚਨਾ ਦੀ ਸਮਾਈ ਨੂੰ ਦੇਖ ਕੇ ਵੱਡੇ ਵੱਡੇ ਗਾਇਕ ਵੀ ਦੰਗ ਹਨ। ਤਾਂ ਨਿਸਚਾ ਕਰਨਾਂ ਚਾਹੀਏ ! ਕਿ ਜੋ ਦਾਤ-"ਅਨੰਤ ਕਲਾ"-(ਬੇਅੰਤ ਹੁਨਰ ਸ਼ਕਤੀ ਤੇ ਕਰਾਮਾਤ) ਧੁਰ ਤੋਂ ਪ੍ਰਾਪਤ ਸੀ, ਉਸ ਸ਼ਕਤੀ ਦੀ ਬਖਸ਼ਸ਼-ਮਰਦਾਨੇ ਨੂੰ ਰਾਗ ਦੇ ਰੂਪ ਦੀ, ਅਤੇ ਭਾਂਈ ਬਾਲੇ ਜੀ ਨੂੰ ਯਾਦਾਸ਼ਤ ਦੇ ਰੂਪ ਵਿਚ ਗੁਰੂ ਨਾਨਕ ਵਲੋਂ ਹੀ ਪ੍ਰਾਪਤਿ ਸੀ। ਜਿਸ ਬਖ-ਸ਼ਸ਼ ਨੂੰ ਪਾ ਕੇ ਮਰਦਾਨੇ ਨੇ ਰਬਾਬ ਵਜਾਇਆ ਅਤੇ ਭਾਈ ਬਾਲਾ ਜੀ ਨੂੰ ਸਭ ਕੁਝ ਯਾਦ ਆਇਆ ਲਿਖਾਇਆ ਸੀ।

ਚੂੰਕਿ ਸਭ ਤੋਂ ਵਧੇਰੇ ਹਾਲ ੩੦ ਸਾਲਾਂ ਦੇ ਅਖੀਂ ਦੇਖੇ ਤੇ ਸੁਣੇ ਭਾਈ ਬਾਲਾ ਜੀ ਨੇ ਲਿਖਾਏ ਸਨ, ਜਿਸ ਤੇ ਗੁਰੂ ਨਾਨਕ ਦੀ ਉਸ ਪਹਿਲੀ ਜਨਮ ਸਾਖੀ ਦਾ ਨਾਮ ਹੀ- "ਭਾਈ ਬਾਲੇ ਦੀ ਜਨਮ ਸਾਖੀ" ਮਸ਼ਹੂਰ ਹੋਇਆ ਸੀ, ਉਹ ਜਨਮ ਸਾਖੀ ਅਸਲ ਰੂਪ ਮਿਲਦੀ ਨਹੀਂ ਅਗੇ ਦਸਿਆ ਜਾਏਗਾ ਕਿਵੇਂ ਗੁੰਮ ਹੋਈ ਸੀ, ਪਰ ਉਸ ਦੇ ਵੱਧ ਘੱਟ ਕੀਤੇ ਉਤਾਰੇ ਹੀ ਕਈ ਰੂਪਾਂ ਦੇ ਮਿਲਦੇ ਹਨ। ਫਿਰ ਵੀ ਭਾਈ ਬਾਲੇ ਦੀ ਇਹੋ ਜਨਮ ਸਾਖੀ ਵਧੇਰੇ ਪ੍ਰਚਲਤ ਹੈ।

ਅਸੀਂ ਪਿਛੇ ਦਸਿਆ ਹੈ ਕਿ ਸਭ ਤੋਂ ਪਹਿਲੋਂ ਦੀ-(ਚਾਹੇ ਅਧੂਰੀ ਸਹੀ) ਜਨਮ ਸਾਖੀ ਬਾਬਾ ਲਖਮੀ ਚੰਦ ਨੇ ਲਿਖੀ। ਸ਼ਬਦ ਬਾਣੀ ਵੀ ਇਨ੍ਹਾਂ ਦੀ ਸੰਭਾਲ ਵਿਚ ਸੀ। ਜਿਸਦਾ ਪਤਾ ਕਿ ਬਹੁਤ ਪੁਰਾਣੀ ਲਿਖਤ-(ਜਨਮ ਸਾਖੀ ਬਾਬਾ ਸ੍ਰੀ ਚੰਦ ਜੀ) ਵਿਚੋਂ ਮਿਲਿਆ ਤੇ ਨਮੂਨਾ ਪਿਛੇ ਇਕ ਚੌਪਈ ਲਿਖ ਦਸਿਆ ਹੈ। ਇਸ ਵਾਸਤੇ ਨਿਸਚੇ ਨਾਲ ਮੰਨਣਾਂ ਪੈਂਦਾ ਹੈ ਕਿ ਕਿਸੇ ਨ ਕਿਸੇ ਰੂਪ ਦੀ ਗੁਰੂ ਨਾਨਕ ਜੀਵਨੀ ਮੌਜੂਦ ਸੀ। ਉਸ ਦੇ ਹੁੰਦਿਆਂ, ਫਿਰ ਭਾਈ ਬਾਲੇ ਜੀ ਜ਼ੁਬਾਨੀ, ਸੁਣੇ (ਗੁਰੂ ਅੰਗਦ ਸਾਹਿਬ-ਭਾਈ-ਬੁਢਾ ਜੀ ਆਦਿਕ) ਜੋ ਸੁਣਾਇਆ ਸੀ ਭਾਈ ਪੈੜਾ ਨੇ ਲਿਖਿਆ। ਉਸੇ ਨੂੰ ਦੇਖੇ ਸੁਣੇ ਮਗਰੂੰ ਭੰਨ ਤੋੜ ਕੇ ਅਪਣੇ ਆਪਣੇ ਖਿਆਲਾਂ ਮੁਤਾਬਕ ਬਿੱਧੀ ਚੰਦ (ਹਿੰਦਾਲੀਏ) ਅਤੇ ਮਿਹਰ-ਬਾਨ ਜੀ ਨੇ ਲਿਖਿਆ ਸੀ।

ਐਸੀਆਂ ਜਨਮ ਸਾਖੀਆਂ ! ਜੋ ਹੁਣ ਭਾਈ ਬਾਲਾ ਦੇ ਨਾਮ ਨਾਲ ਸਬੰਧਤ ਅਤੇ ਚਾਲੂ ਹਨ ਇਨ੍ਹਾਂ ਵਿਚ ਗੁਰੂ ਸ਼ਾਨ ਵਿਰੁਧ ਜਾਂ ਗੁਰਮਤ ਵਿਰੁਧ ਕੁਝ ਦਿਖਾਈ ਦਿੰਦਾ ਹੈ ਤਾਂ ਉਸਨੂੰ ਭਾਈ-ਬਾਲਾ ਜੀ ਵਲੋਂ ਲਿਖਾਇਆ ਨ ਜਾਣਿਆ ਜਾਏ, ਅਤੇ ਨਾ ਹੀ ਭਾਈ ਬਾਲੇ ਦੇ ਨਾਮ ਨਾਲ ਜੁੜਿਆ ਦੇਖਕੇ ਐਸਾ ਮੰਨਿਆ ਜਾਏ ਕਿ ਬਾਲਾ ਜੀ ਦਾ ਕੋਈ ਵਜੂਦ ਹੀ ਨਹੀਂ ਸੀ ਤੇ ਮਨ ਘੜਤ ਬਣਾ ਕੇ ਗੁਰੂ ਅੰਗਦ ਜੀ ਦੇ ਸਾਹਮਣੇ ਉਹਦੀ ਜ਼ਬਾਨੀ ਲਿਖਾਇਆ ਹੈ। ਸੋਚੀਏ ! ਐਸਾ ਡਰਾਮਾ ਜਾਂ ਨਾਵਲ ਰੂਪ ਲਿਖਣ ਦੀ ਕਿਸੇ ਨੂੰ ਕੀ ਲੋੜ ਸੀ ? ਭਾਈ ਬਾਲਾ ਬਾਬਤ ਐਸਾ ਲਿਖਣਾ ਹੀ ਪਾਪ ਹੈ, ਤੇ ਜਿਨਾਂ ਨੇ ਲਿਖਿਆ ਹੈ ਕੌਮ ਦੇ ਮਨਾਂ ਵਿਚ ਸੰਸਾ ਭਰਿਆ ਹੈ, ਅਪ੍ਰਾਧ ਕੀਤਾ ਹੈ। ਕਿਉਂ ਕੇ ਭਾਈ ਬਾਲਾ ਜੀ ਕਲਪਤ ਨਹੀਂ ਸਨ। ਉਹ ਗੁਰੂ ਨਾਨਕ ਦੇ ਬਾਲ ਸਖਾਈ ਸਦਾ ਸਾਥੀ ਤੇ ਸਦਾ ਅਮਰ ਹਨ। ਅਖੀਰ ਵਿਚ ਵੀ ਇਨ੍ਹਾਂ ਦੀ ਹੋਂਦ ਬਾਬਤ ਹੋਰ ਸਬੂਤ ਪੇਸ਼ ਕੀਤੇ ਜਾਣਗੇ।

ਸੁਹਿਰਦ ਪਾਠਕਾਂ ਨੂੰ ਇਹ ਵੀ ਪਤਾ ਹੋਵੇ ਕਿ ਹਰ ਇਕ ਸਚਾਈ ਦੇ ਪਰਦੇ ਹੇਠਾਂ ਝੂਠ ਤੇ ਨਕਲ ਨੂੰ ਥਾਂ ਮਿਲਦੀ ਹੈ। ਐਸੇ ਹੀ ਬਾਲਾ ਜੀ ਦੀ ਲਿਖਾਈ ਜਨਮ ਸਾਖੀ ਮਸ਼ਹੂਰ ਸੀ। ਉਹ ਭਾਈ ਬਾਲਾ ਜੀ ਦੇ ਨਾਮ ਦੀ ਜਰੂਰ ਸੀ, ਤਦੇ ਉਹਦੇ ਪੜਦੇ ਹੇਠਾਂ ਜਾਂ ਪੜ੍ਹੇ ਸੁਣੇ ਮਗਰੂੰ ਦੂਜੇ ਲਿਖਾਰੀਆਂ ਨੇ ਮੋੜ ਤੋੜ ਕੇ ਲਿਖਿਆ ਹੈ। ਕੀ ਅਜ ਕਲ ਵਿਰੋਧੀਆਂ ਵਲੋਂ ਜਾਂ ਅਨੁਜਾਣ ਲਿਖਾ-ਰੀਆਂ ਵਲੋਂ ਐਸਾ ਨਹੀਂ ਹੋ ਰਿਹਾ ? ਅਸੀਂ ਕੀ ਕਰ ਸਕਦੇ ਹਾਂ ? ਐਸੇ ਹੀ

ਗੁਰੂ ਨਾਨਕ ਅਤੇ ਭਾਈ ਬਾਲੇ ਦੇ ਨਾਮ ਆਸ੍ਰਿਤ ਜਿਨਾਂ ੨ ਨੇ ਕੁਝ ਮੋੜ ਤੋੜ ਕੇ ਲਿਖਿਆ ਹੈ । ਉਹਨਾਂ ਨੇ ਵਖ ਵਖ ਪ੍ਰਯੋਜਨਾਂ ਦੀ ਸਿਧੀਆਂ ਕਾਰਨ ਐਸਾ ਕੀਤਾ ਹੈ। ਬਿਧੀ ਚੰਦ ਨੇ ਆਪਣੇ ਖਿਆਲਾਂ ਮੁਤਾਬਕ ਸਾਖੀਆਂ ਨੂੰ ਵਧਾ ਘਟਾ ਕੇ ਗਲਤ ਗਲਾਂ ਨੂੰ ਲਿਖਿਆ ਸੀ। ਮਿਹਰ ਬਾਨ ਜੀ ਨੇ ਅਪਣੇ ਹਿਤਾਂ ਨੂੰ ਕਤਕ ਪੂਰਨ ਮਾਸ਼ੀ ਨੂੰ ਬਦਲ ਕੇ "ਵਸਾਖ ਸੁਦੀ ਤੀਜ"- ਦਾ ਗੁਰੂ ਜਨਮ ਲਿਖਿਆ ਸੀ ਇਸੇ ਵਿਚ ਉਸ ਦੀ ਪ੍ਰਯੋਜਨ ਸਿਧੀ ਸੀ।

ਅਫਸੋਸ ! ਕਿ ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ ਅਸਲੀਅਤ ਅਤੇ ਸਚਾਈ ਨੂੰ ਸਮਝ ਨਹੀਂ ਪਾਇਆ, ਤਾਂ ਇਸ ਵਿਸ਼ੇ ਉਤੇ ਉਨ੍ਹਾਂ ਦੀ ਖੋਜ ਦੀ ਆਪਣੀ ਹੀ ਕਮਜ਼ੋਰੀ ਸੀ। ਵਰਨਾਂ ਗੁਰੂ ਨਾਨਕ ਸਾਹਿਬ ਦਾ ਅਵਤਾਰੀ ਦਿਨ ਕਿਸੇ ਦੀ ਲਿਖਤ ਦਾ ਮੁਹਤਾਜ਼ ਨਹੀਂ ਸੀ। ਕੋਈ ਗਲਤ ਜਾਂ ਠੀਕ ਲਿਖੇ ਗਾ ਤਾਂ ਉਹਾ ਹੀ ਮੰਨਿਆ ਜਾਇਗਾ। ਐਸਾ ਬਿਲਕੁਲ ਨਹੀਂ ਹੈ । ਗੁਰੂ ਨਾਨਕ ਦਾ ਜਨਮ ਦਿਨ, ਇਹ ਅਵਤਾਰੀ ਦਿਨ ਸੀ, ਕੋਈ ਲਿਖਤ ਹੁੰਦੀ, ਜਾਂ ਨ ਹੁੰਦੀ, ਤੱਦ ਵੀ ਸੰਮਤ ੧੫੨੬ ਦੀ ਕਤਕ ਪੂਰਨ ਮਾਸ਼ੀ ਨੂੰ ਲੋਕਾਂ ਨੇ ਨਹੀਂ ਭੁਲਣਾਂ ਸੀ। ਨ ਭੁਲਣਗੇ !

## "ਅਵਤਾਰ ਤੇ ਪੈਗੰਬਰ"

ਲੱਖਾਂ ਸਾਲ ਤ੍ਰੇਤਾ ਯੁਗ ਹੋਏ ਬੀਤੇ ਹਨ । ਕੋਈ ਸੰਨ-ਸੰਮਤ ਕਿਸੇ ਨੂੰ ਯਾਣ ਨਹੀਂ ਹੈ, ਕਈ ਰਾਜੇ ਮਹਾਂਰਾਜੇ ਵੀ ਹੋਏ ਅਤੇ ਮਰ ਖੱਪ ਗਏ ਹਨ। ਕੋਈ ਨਾਮ ਨਿਸ਼ਾਨ ਬਾਕੀ ਨਹੀਂ ਪਰ ਸ੍ਰੀ ਰਾਮ ਚੰਦ ਮਹਾਰਾਜਾ ਦਸਰੱਥ ਦੇ ਘਰ ਚੇਤ ਦੇ ਮਹੀਨੇ ਅਵਤਾਰ ਪ੍ਰਗਟਾਇ ਸਨ। ਉਨ੍ਹਾਂ ਦੀ (ਚੇਤ ਸੁਦੀ ਨੌਮੀ) ਤਿੱਥ-"ਰਾਮ-ਨੌਮੀ" ਤੇ ਉਨ੍ਹਾਂ ਦਾ ਭਗਤ-ਅਨਿੰਨ ਸੇਵਕ ਹਨੂਮਾਨ ਸੀ ਕਿਸੇ ਨੇ ਹੁਣ ਤੀਕ ਭੁਲਾਇਆ ਨਹੀਂ, ਨ ਭੁਲੇ ਗਾ ਰਹਿੰਦੀ ਦੁਨੀਆ ਤੀਕ ।

ਸ੍ਰੀ ਕ੍ਰਿਸ਼ਨ ਭਗਵਾਨ ਦੁਆਪਰ ਯੁੱਗ ਦੇ ਅਵਤਾਰ ਮੰਨੇ ਗਏ । ਹਜ਼ਾਰਾਂ ਸਾਲ ਬੀਤੇ ਹਨ। ਉਨ੍ਹਾਂ ਦੇ ਜਨਮ ਦਾ ਸੰਨ ਸੰਮਤ ਵੀ ਕਿਸੇ ਨੂੰ ਯਾਦ ਨਹੀਂ । ਪਰ ਭਾਦਰੋਂ ਮਹੀਨੇ ਪ੍ਰਗਟਾਇ ਸਨ, ਉਨ੍ਹਾਂ ਦੇ ਨਾਮ ਦੀ "ਭਾਦਰੋਂ ਵਦੀ ਅਸ਼ਟਮੀ" ਤੇ ਉਨ੍ਹਾਂ ਦੇ ਸਾਥੀ (ਪੰਜ ਪਾਂਡਵ) ਕਿਸੇ ਨੂੰ ਭੁਲੇ ਨਹੀਂ ਨ ਭੁਲੱਣਗੇ। ਅਗਰ ਭਾਰਤ ਦੀ ਹਿੰਦੂ ਜੰਤਾ ਨੇ ਉਕੱਤ ਮਹਾਨ ਵਿਅਕਤੀਆਂ ਦੇ ਜਨਮ ਦਿਨਾਂ ਨੂੰ ਨਹੀਂ ਭੁਲਾਇਆ ਸੀ, ਤੇ ਸਾਲ ਦੇ ਸਾਲ ਉਹਨਾਂ ਦੇ

ਅਵਤਾਰੀ ਪੁਰਬ ਮਨਾਂਦੇ ਹਨ ਤਾਂ ਕੀ ਫਿਰ ਗੁਰੂ ਅਰਜਨ ਸਾਹਿਬ ਦੇ ਵੇਲੇ ਤੀਕ ਸਿਖ ਹੀ ਨਕਾਰੇ ਸਨ ਜੋ ਗੁਰੂ ਨਾਨਕ ਦਾ ਅਵਤਾਰੀ ਦਿਨ ਭੁਲਾ ਬੈਠੇ ਸਨ ? ਐਸਾ ਨਹੀਂ ਹੈ ਤੇ ਸਾਰੇ ਦੇਸ਼ ਦਿਸ਼ਾਂਤਰਾਂ ਵਿਚ ਕਤੱਕ ਪੂਰਨ ਮਾਸ਼ੀ ਦਾ ਮਨਾਂਦੇ ਸਨ ਉਹੀ ਪਰਪਾਟੀ ਚਲੀ ਆਈ ਹੈ।

ਫਿਰ ਇਹ ਵੀ ਕਿਵੇਂ ਮੰਨਿਆ ਜਾਇ ਕਿ ਗੁਰੂ ਨਾਨਕ ਦੇ ਅਵਤਾਰੀ ਦਿਨ ਨੂੰ ਕਿਸੇ ਵੀ ਸਿੱਖ ਘਰਾਣੇ ਵਿਚ ਸੀਨੇ ਬਸੀਨੇ ਸੁਣਿਆ ਯਾਦ ਨਹੀਂ ਰਖਿਆ ਗਿਆ ? ਅਤੇ ਸਰਦਾਰ ਕਰਮ ਸਿੰਘ ਜੀ ਨੇ ਨਿਰਨੇ ਨਾਲ ਦਸਿਆ ਹੈ। ਜੋ ਕਤੱਕ ਨਹੀਂ, "ਵਸਾਖ ਸੁੱਧੀ ਤੀਜ" ਦਾ ਹੈ। ਇਹ ਕਿਤਨੀ ਹੈਰਾਨੀ ਦੀ ਗਲ ਹੈ ਕਿ ਬੇਦੀ ਬੰਸ ਘਰਾਣੇ ਵਿਚ ਇਸ ਗਲ ਦੇ ਖੰਡਨ ਨੂੰ ਸਬੂਤ ਮੌਜੂਦ ਸਨ, ਪਰ ਉਨ੍ਹਾਂ ਪਾਸ ਪੁੱਜ ਕੇ ਕਿਸੇ ਨੇ ਸਮਝਣ ਦੀ ਕੋਸ਼ਸ਼ ਨਹੀਂ ਕੀਤੀ, ਅਤੇ ਮਿਹਰਬਾਨ ਦੀ ਲਿਖਤ ਨੂੰ ਵਧੇਰੇ ਸੱਚਾ ਮੰਨਿਆ ਤੇ ਘਰਾਂ ਵਿਚ ਬੈਠ ਕੇ ਲਿਖਿਆ ਜਾਂ ਛਾਪਿਆ ਹੈ। ਫਿਰ ਇਨ੍ਹਾਂ ਦੇ ਹੋਰ ਸਮਕਾਲੀਆਂ ਵਾਸਤੇ ਆਸਾਨ ਕੰਮ ਨਹੀਂ ਸੀ, ਜਦੋਂ ਤੀਕ ਕਿ ਉਹ ਬੇਦੀ ਬੰਸ ਤੇ ਉਦਾਸੀ ਸੰਤਾਂ ਦੇ ਪੁਰਾਤਨ ਗ੍ਰੰਥ ਨ ਪੜ੍ਹਦੇ ! ਪਰ ਸਾਰਿਆਂ ਨੇ ਭਾਈ ਕਾਹਨ ਸਿੰਘ ਤੇ ਸਰਦਾਰ ਕਰਮ ਸਿੰਘ ਦੀ ਲਿਖਤਾਂ ਨੂੰ ਸੱਚਾ ਮੰਨਿਆ ਤੇ ਐਸਾ ਹੀ ਲਿਖਣਾ ਸ਼ੁਰੂ ਕਰ ਦਿਤਾ ਸੀ। ਬੱਸ ! ਇਨ੍ਹਾਂ ਦੀਆਂ ਲਿਖਤਾਂ ਦਾ ਨਤੀਜਾ ਹੈ ਕਿ ਗੁਰਪੁਰਬ ਤਾਂ ਸਾਰੇ ਕਤੱਕ ਪੂਰਨ ਮਾਸ਼ੀ ਦਾ ਮਨਾਂਦੇ ਠੀਕ ਹੈ, ਪਰ ਲਿਖਦੇ ਜਾਂਦੇ "ਵਸਾਖ ਸੁਦੀ ਤੀਜ" ਨੂੰ ਹਨ, ਇਹ ਬਹੁਤ ਭਲੇਖਾ ਵਧਾਇਆ ਹੈ।

ਹੈਰਾਨੀ ਹੈ ਕਿ ਅਜ ਤੋਂ ਲੱਗ ਭਗ ੧੪ ਸਦੀਆਂ ਪਹਿਲੇ ਹੋ ਬੀਤੇ ਹਜ਼ਰਤ ਮੁਹੰਮਦ ਸਾਹਿਬ ਦਾ ਜ਼ਨਮ ਦਿਨ ਉਨ੍ਹਾਂ ਦੇ ਪੈਰੋਕਾਰਾਂ ਨੇ ਯਾਦ ਰਖਿਆ, ਜੋ ਅਰਬ ਦੇਸ਼ ਵਿਖੇ ਬੁੱਤ ਪੂਜਾ ਦੇ ਜ਼ਮਾਨੇ ਵੇਲੇ ਹੋਇ ਸਨ। ਹਜ਼ੱਰਤ ਯੱਸੂ ਮਸੀਹ ਦਾ ਜਨਮ ਦਿਨ ਈਸਾਈਆਂ ਨੇ ਯਾਦ ਰਖਿਆ ਜੋ ਸਮੁੰਦਰ ਪਾਰ ਦੇ ਸਨ ਤਾਂ ਯਕੀਨ ਰਖੀਏ ਕਿ ਐਸਾ ਹੀ ਅਪਣੇ ਗੁਰੂ ਨਾਨਕ ਦਾ ਜਨਮ ਦਿਨ, ਉਨ੍ਹਾਂ ਦੇ ਸਾਹਿਬ ਜ਼ਾਦਿਆਂ, ਜਾ ਨਸ਼ੀਨ ਸਤਿਗੁਰਾਂ ਅਤੇ ਬੇਅੰਤ ਸਿਖਾਂ ਨੂੰ ਯਾਦ ਸੀ। ਉਹ ਕਤੱਕ ਪੂਰਨ ਮਾਸ਼ੀ ਦਾ ਦਿਨ (ਗੁਰਪੁਰਬ) ਮਨਾਂਦੇ ਅਤੇ ਖੁਸ਼ੀਆਂ ਕਰਦੇ ਸੀ। ਜੋ ਬਾਬਾ ਲਖਮੀ ਚੰਦ ਵਲੋਂ ੧੫੯੨ ਦਾ ਲਿਖਿਆ ਵੀ ਮੌਜੂਦ ਸੀ।

ਇਸੇ ਦਿਨ ਨੂੰ ਗੁਰੂ ਨਾਨਕ ਜਨਮ (ਗੁਰੂ ਅੰਗਦ ਜੀ ਨੇ) ਜਨਮ ਸਾਖੀ

ਸਾਖੀ ਵਿਚ ਲਿਖਵਾਇਆ ਤੇ ਸਾਲਾਨਾ ਮਨਾਇਆ ਸੀ। ਗੁਰੂ ਅਮਰ ਦੇਵ ਨੇ ਦੇਖ ਪਾਇਆ ਤੇ ਐਸਾ ਹੀ ਮਸੰਦਾਂ ਤੇ ਸਿੱਖਾਂ ਰਾਂਹੀਂ ਪ੍ਰਚਾਰਨ ਦਾ ਵਾਧਾ ਕੀਤਾ ਸੀ। ਇਸੇ ਕਾਰਨ ਸਾਰੇ ਦੇਸ਼ ਵਿਚ ਇਹੋ ਦਿਨ ਪਰੰਪਰਾ ਤੋਂ ਮਨਾਇਆ ਜਾਂਦਾ ਹੈ। ਫਿਰ ਭਾਈ ਗੁਰਦਾਸ ਜੀ ਨੇ "ਆਗਰੇ" ਹੁੰਦਿਆਂ ਇਸੇ (ਕਤੱਕ ਪੂਰਨ ਮਾਸ਼ੀ) ਦਿਨ ਗੁਰਪੁਰਬ ਨੂੰ ਮਨਾਇਆ ਤੇ ਵਿਸਥਾਰ ਨਾਲ ਕਬਿਤ ਸ੍ਵੈਯਾਂ ਵਿਚ ਸਿੰਗਾਰ ਭਰੇ ਅਲੰਕਾਰ ਸਹਿਤ ਲਿਖਿਆ ਹੈ। ਇਸ ਤੋਂ ਵਖਰੇ ਪਹਿਲੇ ਦੀ ਜਨਮ ਸਾਖੀ ਅਜੇ ਗੁਰੂ ਘਰ ਵਿਚ ਮੌਜੂਦ ਸੀ। ਭਾਈ ਗੁਰਦਾਸ ਨੇ ਉਸ ਵਿਚੋਂ ਦੇਖ ਕੇ ਲਿਖੀਆਂ ਸੀ।

ਇਸ ਜਨਮ ਸ਼ਾਖੀ ਦੀ ਲਿਖਾਈ ਵੇਲੇ ਭਾਈ ਬਾਲਾ ਜੀ ਸੁਣਾਂਦੇ ਅਤੇ ਹੋਰ ਵੀ ਸ੍ਰੋਤੇ ਜੋ ਪਾਸ ਬੈਠੇ ਸੁਣਦੇ ਰਹੇ, ਉਨ੍ਹਾ ਦੇ ਨਾਮ ਇਹ ਲਿਖੇ ਮਿਲਦੇ ਹਨ ਜੋ ਗੁਰੂ ਅੰਗਦ ਸਾਹਿਬ ਤੋਂ ਵਖਰੇ ਸਨ—

੧. ਸ੍ਰੀ ਅਮਰ ਦਾਸ ਜੀ (ਅਜੇ ਗੁਰੂ ਨਹੀਂ ਸਨ ਸਿਖ ਰੂਪ ਸਨ।

੨. ਭਾਈ ਬੁੱਢਾ ਸਾਹਿਬ ਜੀ।

੩. ਭਾਈ ਪਾਰੋ ਜੀ ਜੁਲੱਕਾ ਡੱਲੇ ਦੇ।

੪. ਭਾਈ ਜੀਵਾ ਜੀ।

੫. ਧਿੰਗਾ ਨਾਈ ਪ੍ਰੇਮੀ ਸੀ ਇਤਾਦਿਕ।

ਹੁਣ ਵਿਚਾਰ ਦੀ ਗੱਲ ਹੈ ਕਿ ਐਸੀ ਜਨਮ ਸਾਖੀ ! ਜੋ ਗੁਰੂ ਅੰਗਦ ਜੀ ਨੇ ਲਿਖਵਾਈ ਸੀ, ਅਗਰ ਉਸ ਵਿਚ ਗੁਰੂ ਨਾਨਕ ਜਨਮ-ਵਸਾਖ ਸੁਦੀ ਤੀਜ ਦਾ ਹੁੰਦਾ (ਚਾਹੇ ਉਹ ਗੁੰਮ ਹੋ ਚੁੱਕੀ ਹੋਵੇ) ਤੱਦ ਵੀ ਉੱਕਤ ਮਸ਼ਹੂਰ ਸ੍ਰੋਤੇ ਸਿਖਾਂ ਵਿਚੋਂ (ਜੋ ਵੱਖ ਵੱਖ ਥਾਵਾਂ ਦੇ ਵਸਨੀਕ ਸਨ) ਖਾਸ ਕਰ ਭਾਈ ਬੁੱਢਾ ਸਾਹਿਬ, ਭਾਈ ਪਾਰੋ ਜੁਲੱਕਾ ਜੀ ਆਦਿਕ ਦੂਜਿਆਂ ਪ੍ਰੇਮੀ ਸਿਖਾਂ ਨੂੰ ਅਤੇ ਅਪਣੀ ਸੰਤਾਨ ਨੂੰ ਐਸਾ ਹੀ ਸੁਣਾਂਦੇ। ਜੋ ਗੁਰੂ ਘਰ ਨਾਲ ਪੁਸ਼ੱਤ ਦਰ ਪੁਸ਼ੱਤ ਤੋਂ ਜੁੜੇ ਆਏ ਸਨ। ਪਰ ਐਸਾ ਨਹੀਂ ਸੀ। ਉਨ੍ਹਾਂ ਨੇ ਅਪਣੀ ਸੰਤਾਨਾਂ ਨੂੰ ਕਤੱਕ ਪੂਰਨ ਮਾਸ਼ੀ ਦਾ ਸੁਣਾਇਆ ਸੀ ਤੇ ਹੁਣ ਤੀਕ ਮਨਾਂਦੇ ਪਏ ਹਨ।

## ਭਾਈ ਬੁੱਢਾ ਸਾਹਿਬ ਦੀ ਸੰਤਾਨ

ਸਿੱਖ ਇਤਿਹਾਸ ਵਿੱਚ ਭਾਈ ਬੁੱਢਾ ਸਾਹਿਬ ਅਤੇ ਭਾਈ ਪਾਰੋ ਜੀ ਮਸ਼ਹੂਰ

ਹਸਤੀਆਂ ਹਨ। ਭਾਈ ਬਾਲਾ ਜੀ ਤੋਂ ਸੁਣੇ ਅਤੇ ਅਪਣੇ ਅਖੀਂ ਡਿਠੇ ਕਈ ਸਾਲਾਂ ਦੇ ਹਾਲਾਤ ਗੁਰੂ ਨਾਨਕ ਅਤੇ ਛੇਵੇਂ ਪਾਤਸਾਹ (ਗੁਰੂ ਹਰਿਗੋਬਿੰਦ ਸਾਹਿਬ) ਤੀਕ ਦੇ ਭਾਈ ਬੁੱਢਾ ਸਾਹਿਬ ਨੇ ਰੋਜ਼ਨਾਮਚਾ ਰੂਪ ਦੇ ਲਿਖੇ ਸਨ। ਸਿਖਾਂ ਵਿਚ ਉਸ ਵੇਲੇ ਪੰਜਾਬੀ (ਗੁਰਮੁਖੀ) ਦੇ ਲਿਖਾਰੀ ਭਾਈ ਬੁੱਢਾ ਜੀ ਸਭ ਤੋਂ ਸਿਆਣੇ ਸਨ, ਇਸੇ ਵਾਸਤੇ ਗੁਰੂ ਅਰਜਨ ਜੀ ਵਲੋਂ ਇਨ੍ਹਾਂ ਨੂੰ ਗੁਰੂ ਹਰਿ ਗਬਿੰਦ ਜੀ ਦਾ ਗੁਰਮੁਖੀ ਵਿਦਿਆਂ ਤੇ ਸ਼ਸ਼ੱਤ੍ਰ ਵਿਦਿਆ ਦਾ ਉਸਤਾਦ ਮੁਕੱਰਰ ਕੀਤਾ ਸੀ। ਇਹ ਜ਼ਿੱਕਰ ਸੂਰਜ ਪ੍ਰਕਾਸ਼ ਰਾਸ ੩ ਅੰਸੂ ੩੧ ਵਿਚ ਦਰਜ਼ ਹੈ। ਇਹੋ ਕਾਰਨ ਸੀ ਕਿ ਗੁਰੂ ਅੰਗਦ ਦੀ ਲਿਖਾਈ ਜਨਮ ਸਾਖੀ ਵੇਲੇ ਤੋਂ ਹੋਰ ਪਿਛੋਂ ਹੋਇ ਸਤਿਗੁਰਾਂ ਦੇ ਹਾਲ ਵੀ ਇਨ੍ਹਾਂ ਨੇ ਲਿਖਣੇ ਜ਼ਰੂਰੀ ਜਾਣੇ ਸਨ। ਤਦੇ ਇਹ ਗੁਰੂ ਇਤਿਹਾਸ ਨੂੰ ਪੜ੍ਹਾ ਸਕਦੇ ਤੇ ਕਥਾ ਰੂਪ ਸੁਣਾ ਸਕਦੇ ਸਨ। ਜਿਸ ਤੇ ਇਨ੍ਹਾਂ ਦੀ ਸੰਤਾਨ ਨੂੰ ਸਭ ਕੁਝ ਟੀਪ ਰੀਕਾਰਡ ਵਾਂਗੂ ਯਾਦ ਸੀ ਸੁਣਾਂਦੇ ਰਹੇ ਸਨ।

ਇਤਿਹਾਸਕ ਸਬੂਤ ਹੈ, ਭਾਈ ਬੁੱਢਾ ਸਾਹਿਬ ਦੀ ਸੰਤਾਨ ਵਿਚੋਂ ਭਾਈ ਰਾਮ ਕੋਰ ਸਾਹਿਬ (ਅੰਮ੍ਰਿਤ ਛਕੇ ਪਿਛੋਂ ਭਾਈ ਗੁਰਬਖਸ਼ ਸਿੰਘ ਪ੍ਰਸਿਧ ਹੋਏ) ਨੇ ਗੁਰੂ ਗੋਬਿੰਦ ਸਿੰਘ ਦੀ ਸ਼ਰਨ ਪ੍ਰਾਪਤ ਕੀਤੀ। ਇਹ ਦੱਖਣ ਨਾਂਦੇੜ ਤੀਕ ਗੁਰੂ ਜੀ ਦੇ ਨਾਲ ਗਏ ਸਨ। ਉਥੋਂ ਇਨ੍ਹਾਂ ਦੀ ਨਗਰਾਨੀ ਵਿਚ ਹੀ ਸ੍ਰੀ ਮਾਤਾ ਸਾਹਿਬ ਕੋਰ ਨੂੰ ਦਿਲੀ ਵਾਪਸ ਭੇਜਿਆ ਗਿਆ, ਤੇ ਗੁਰੂ ਜੀ ਉੱਥੇ ਜੋਤੀ ਜੋਤ ਸਮਾਏ ਸਨ।

ਭਾਈ ਰਾਮ ਕੋਰ ਨੇ ਮਾਤਾ ਸਾਹਿਬ ਕੋਰ ਨੂੰ ਦਿਲੀ ਵਿੱਚ ਮਾਤਾ ਸੁੰਦਰੀ ਜੀ ਦੇ ਪਾਸ ਛਡਿਆ ਤੇ ਆਪੇ ਮੁੜ ਪੰਜਾਬ ਨੂੰ ਪਿੰਡ ਰਾਮਦਾਸ (ਜ਼ਿਲਾ ਗੁਰਦਾਸਪੁਰ) ਵਿਚ ਆਏ ਸਨ। ਇਸ ਵੇਲੇ ਮਾਝੇ ਦਾ ਖਾਲਸਾ ! ਜੋ ਗੁਰ ਕਲਗੀਧਰ ਦੇ ਜੋਤੀ ਜੋਤ ਸਮਾਇ ਦੀ ਖਬਰ ਸੁਣ ਕੇ ਬਹੁਤ ਵੈਰਾਗ ਚਿਤ ਸੀ। ਭਾਈ ਰਾਮ ਕੋਰ ਪਾਸੋਂ ਸਾਰਾ ਹਾਲ ਸੁਣਨ ਨੂੰ ਵਹੀਰਾਂ ਪਾ ਕੇ ਆਏ ਸੀ। ਇਸ ਵੇਲੇ ਹੀ ਸਿਆਣੇ ਸਿਖਾਂ ਨੇ ਇਨ੍ਹਾਂ ਪਾਂਸੋਂ ਵਡਿਆਂ ਦੀ ਲਿਖਤ ਸੰਭਾਲੀ ਵਿਚੋਂ ਤੇ ਅਪਣੀ ਯਾਦਗੀਰੀ ਦੀ ਗੁਰੂ ਕਥਾ ਨੂੰ ਸੁਣਿਆ ਸੀ। ਜੋ ਕਵੀ ਭਾਈ ਸੰਤੋਖ ਸਿੰਘ ਜੀ ਨੇ ਇਸ ਨੂੰ ਐਸਾ ਲਿਖਿਆ ਕਿ ਇਹ ਕਥਾ ਗੁਰੂ ਕੀ ਗੰਗ ਰੂਪ ਸੀ, ਜੋ ਭਾਈ ਰਾਮ ਕੰਵਰ ਦੇ ਮੁੱਖ ਰੂਪੀ ਪਹਾੜ ਵਿਚੋਂ ਨਿਕੱਲੀ ਤੇ ਸਿਖ ਜਗਤ ਵਿਚ ਪ੍ਰਕਾਸ਼ੀ ਤੇ ਛੰਦ ਇਸਦੇ ਤਰੰਗ ਸੀ।

"ਸ੍ਰੀ ਗੁਰ ਕੀ ਗਾਥਾ ਸੁਭ ਗੰਗਾ ॥
ਛੰਦ ਉਮੰਗ ਉਤੰਗ ਤਰੰਗਾ ॥।
ਰਾਮ ਕੰਵਰ ਗਿਰਵਰ ਤੇ ਨਿਕਸੀ ॥
ਸਿਖਨ ਬਿਖੇ ਜਗਤ ਮਹਿ ।ਬਿਗਸੀ ॥"*

ਇਥੇ ਇਸ ਵੇਲੇ ਹੀ ਇਸ (ਗੰਗਾ ਪ੍ਰਵਾਹ) ਕਥਾ ਨੂੰ ਸੁਣ ਸੁਣ ਕੇ ਪਰਉਪਕਾਰੀ ਭਾਈ ਸਾਹਿਬ ਸਿੰਘ ਲਿਖਾਰੀ ਜੀ ਨੇ ਨਾਲ ਦੇ ਨਾਲ ਸੰਮਤ ੧੭੬੫ ਵਿਚ ਵਿਸਥਾਰ ਨਾਲ ਲਿਖਿਆ ਸੀ। ਬੱਸ! ਕਵੀ ਭਾਈ ਸੰਤੋਖ ਸਿੰਘ ਜੀ ਦੇ ਸ੍ਰੀ ਨਾਨਕ ਪ੍ਰਕਾਸ਼ ਅਤੇ ਸੂਰਜ ਪ੍ਰਕਾਸ਼ ਵਿਚ ਲਿਖੀ ਸਾਰੀ ਗੁਰੂ ਕਥਾ ਦਾ ਆਧਾਰ ਬਹੁਤ ਕੁਝ ਇਹੋ ਭਾਈ ਸਾਹਿਬ ਸਿੰਘ ਜੀ ਦੀ ਲਿਖਤ ਹੈ। ਚਾਹੇ ਹੋਰ ਵੀ ਉਹ ਕਈ ਥਾਂ ਜਾ ਕੇ ਪੜਤਾਲ ਕੀਤੀ ਦਸਦੇ ਹਨ ਪਰ ਬਹੁਤਾ ਇਨ੍ਹਾਂ ਦਾ ਉਤਾਰਾ ਅਨੁਵਾਦ ਹੈ ਸ੍ਰੀ ਨਾਨਕ ਪ੍ਰਕਾਸ਼ ਵਿਚ ਲਿਖਿਆ ਸੀ ।

ਇਸ ਵੇਲੇ ਵੀ ਭਾਈ ਰਾਮ ਕੌਰ ਜੀ ਨੇ (ਅਪਣੇ ਵਡਿਆਂ ਦੀ ਲਿਖਤ ਮੁਤਾਬਕ ਤੇ ਸੁਣਿਆ ਵੀ ਯਾਦ ਸੀ) ਭਾਈ ਸਾਹਿਬ ਸਿੰਘ ਲਿਖਾਰੀ ਪ੍ਰਤੀ ਗੁਰੂ ਨਾਨਕ ਜਨਮ-"ਕਤਕ ਪੂਰਨ ਮਾਸ਼ੀ" ਦਾ ਲਿਖਾਇਆ ਸੀ, ਤਦੇ ਭਾਈ ਸੰਤੋਖ ਸਿੰਘ ਨੇ ਸ੍ਰੀ ਨਾਨਕ ਪ੍ਰਕਾਸ਼ ਵਿਚ ਲਿਖਿਆ ਤੇ ਹੋਰ ਵੀ ਕਈ ਥਾਂ ਜਾ ਕੇ ਜੋ ਢੂੰਡ ਭਾਲ ਕੀਤੇ ਮਗਰੋਂ ਅਪਣੇ ਗ੍ਰੰਥ ਵਾਸਤੇ ਸਾਖੀਆਂ ਲਭਦੇ ਤੇ ਮੇਲ ਜੋਲ ਕੇ ਪੂਰੀ ਤਸਲੀ ਨਾਲ ਲਿਖਦੇ ਰਹੇ ਸੀ। ਉਹਨਾਂ ਇਹ ਵੀ ਦਸਿਆ ਹੈ ਕਿ ਬਹੁਤ ਲਿਖਤਾਂ ਦੇਖੀਆਂ ਤੇ ਜ਼ਬਾਨੀ ਵੀ ਸੁਣਿਆ ਸੀ। ਪਰ ਮੱਖਣ ਜਿਉਂ ਸਚਾਈ ਨੂੰ ਗ੍ਰਹਿਣ ਕੀਤਾ ਤੇ ਝੂਠ ਦੀ ਛਾਛ ਨੂੰ ਤਿਆਗ ਦੇਂਦੇ ਰਹੇ ਸੀ ਉਹ ਲਿਖਦੇ ਹਨ—

"ਆਦਿ ਸੁਧਾਸਰ ਜੇ ਅਸਥਾਨਾਂ ॥
ਖੋਜ ਖੋਜ ਨੀਕੇ ਬਿਧ ਨਾਨਾ ॥
ਲਿਖੀ ਦੇਖ ਕੇਤੀ ਬਹੁ ਥਾਂਈਂ ॥
ਕੇਤੀ ਸੁਣੀ ਜੋ ਮਨ ਮਹਿ ਭਾਈ ॥

---

*ਨਾਨਕ ਪ੍ਰਕਾਸ਼ ਤੋਂ ਵਖਰੇ ਭਾਈ ਕਾਹਨ ਸਿੰਘ ਨਾਭਾ ਵਲੋਂ, ਮਹਾਂ ਕੋਸ਼ ਸਫਾ ੧੯੩ ਉਤੇ ਵੀ ਲਿਖਿਆ ਹੈ।

ਬੀਨ ਬੀਨ ਗੁਰ ਮਹਿਮਾਂ ਆਛੀ ॥
ਮਾਖਨ ਜਿਉ ਲੀਨੀ ਤਜ ਛਾਛੀ ॥
ਕਵਿਤਾ ਤਾਕੀ ਰੁਚਿਰ ਬਨਾਈ ॥
ਸਤਿਗੁਰ ਸਿਖਨ ਕੇ ਮਨ ਭਾਈ ॥

(ਸ੍ਰੀ ਨਾਨਕ ਪ੍ਰਕਾਸ਼ ਉਤਰਾਰਧੇ ਧਿਆਏ ੫੦)

ਇਹ ਵੀ ਭਾਈ ਸੰਤੋਖ ਸਿੰਘ ਨੂੰ ਪਤਾ ਸੀ ਕਿ ਭਾਈ ਬਾਲਾ ਜੀ ਨੇ ਪਹਿਲੀ ਵੇਰ ਖਡੂਰ ਜਾ ਕੇ ਕਤੱਕ ਪੂਰਨ ਮਾਸ਼ੀ ਨੂੰ (ਗੁਰਪੁਰਬ ਦੇ ਦਿਨ) ਗੁਰੂ ਅੰਗਦ ਸਾਹਿਬ ਦੇ ਦਰਸ਼ਨ ਕੀਤੇ ਸਨ । ਇਨ੍ਹਾਂ ਵੀ ਉਸੇ (ਗੁਰਪੁਰਬ) ਦੀ ਮਹਾਨਤਾ ਨੂੰ ਮੁੱਖ ਰਖਦੇ ਹੋਇਆਂ ਸੰਮਤ ੧੯੯੦ ਦੀ ਕਤੱਕ ਪੂਰਨਮਾਸ਼ੀ ਦੇ ਦਿਨ ਆਪਣਾਂ ਗ੍ਰੰਥ (ਸ੍ਰੀ ਨਾਨਕ ਪ੍ਰਕਾਸ਼) ਸੰਪੂਰਨ ਕੀਤਾ ਦਸਿਆ ਹੈ ।

ਗੁਰੂ ਅੰਗਦ ਜੀ ਵਲੋਂ ਲਿਖਾਈ ਪਹਿਲੀ ਜਨਮ ਸਾਖੀ ਦਾ ਜ਼ਿਕਰ ਪਿਛੇ ਕੀਤਾ ਹੈ ਕਿ ਇਸ ਦੇ ਸ੍ਰੋਤਿਆਂ ਵਿਚ ਗੁਰੂ ਅਮਰ ਦਾਸ ਵੀ ਸ਼ਾਮਲ ਸਨ। ਇਨ੍ਹਾਂ ਨੇ ਗੁਰੂ ਜਨਮ ਕਤੱਕ ਪੂਰਨ ਮਾਸ਼ੀ ਦਾ ਸੁਣਿਆ ਤੇ ਗੁਰਪੁਰਬ ਮਨਾਂਦੇ ਰਹਿੰਦੇ ਸਨ । ਬਲਕਿ ਅਪਣੇ ਪਾਸ ਆਇ ਗਏ ਸਿਖ ਸੰਗਤ ਨੂੰ ਐਸੇ ਦਿਨ ਦੇ ਮਨਾਉਣ ਦੀ ਤਾਕੀਦ ਕਰਦੇ ਹੁੰਦੇ ਸਨ। ਇਕ ਵੇਰ ਡੱਲੇ ਦੀ ਸਿਖ ਸੰਗਤ (ਜੋ ਗੋਇੰਦਵਾਲ ਤੇ ਸੁਲਤਾਨਪੁਰ ਨੇੜੇ ਦੇ) ਆਇ ਸਨ । ਉਨ੍ਹਾਂ ਨੂੰ ਐਸੀ ਤਾਕੀਦ ਕੀਤੀ ਸੀ—

"ਡਲੇ ਬਾਸੀ ਸਿਖ ਸਮੁਦਾਇ ॥
ਇਕ ਦਿਨ ਸਕਲ ਗੁਰੂ ਢਿੱਗ ਆਇ ॥
ਦੇਖ ਕੀਉ ਸਾਂਝਾ ਉਪਦੇਸ਼ ॥
ਸ੍ਰੀ ਸਤਿਗੁਰ ਕਰ ਕਿਰਪਾ ਵਿਸ਼ੇਸ਼ ॥
ਦਿਨ ਗੁਰਪੁਰਬ ! ਦਰੱਸ, ਸੰਕ੍ਰਾਂਤ*

---

*ਸੂਰਜ ਪ੍ਰਕਾਸ਼ ਦੀ ਰਾਸ ੧ ਦੀ ਇਸ ਟੂਕ ਵਿਚ ਡਾ: ਭਾਈ ਵੀਰ ਸਿੰਘ ਜੀ ਨੇ "ਦਰਸ" ਦਾ ਅਰਥ ਅਮਾਵਸ ਕਿਹਾ ਹੈ। ਇਕ ਹੋਰ ਥਾਂ ਰੁਤ ੩ ਅੰਸੂ ੨੬ ਵਿਚ ਲਿਖਿਆ ਹੈ—ਪੁੰਨਿਯੋ ਦਰਸ, ਆਦਿ ਜੋ ਪਰਬ (੧ ਦਰਸ ਅਮਾਵਸ) ਭਾਵ-ਇਕ ਥਾਂ-"ਦਿਨ ਗੁਰਬ-ਦਰਸ ਸੰਕ੍ਰਾਂਤ"-ਲਿਖ ਕੇ ਪੁੰਨਿਆਂ ਤੇ ਮਸਿਆ ਨੂੰ ਜਤਾਇਆ ਦੂਜੀ ਥਾਂ ਪੁਨਿਆਂ ਲਿਖ ਕੇ—"ਦਰਸ" ਅਮਾਵਸ ਨੂੰ ਜ਼ਾਹਿਰ ਕੀਤਾ ਹੈ ।

ਦੀਪ ਮਾਲ ਆਦਿਕ ਬਖਿਆਤ ॥
ਹੋਇ ਦੁਸੈਹਰਾ ਮਿਲ ਇਕ ਥਾਂਇ ॥
ਕਰੋ ਕਰਾਵਹੁ ਉਛਾਹ ਬਧਾਇ ॥

(ਸੂਰਜ ਪ੍ਰਕਾਸ਼ ਰਾਸੀ ਅੰਸੂ ੪੭)

ਇਸ ਦਿਤੇ ਸਾਂਝੇ ਉਪਦੇਸ਼ ਵਿਚ ਗੁਰੂ ਅਮਰ ਦੇਵ ਜੀ ਨੇ "ਦਿਨ ਗੁਰਪੁਰਬ ਦਰਸ, ਸੰਕ੍ਰਾਂਤ"—ਜੋ ਕਿਹਾ ਹੈ ਇਸ ਵਿਚ ਉਨ੍ਹਾਂ ਦਾ ਆਸ਼ਾ-ਦਿਨ ਗੁਰਪੁਰਬ ਤੋਂ ਕਤੱਕ ਪੂਰਨ ਮਾਸ਼ੀ ਦਾ ਗੁਰਪੁਰਬ ਦਿਨ ਹੈ । ਕਿਉਂਕਿ ਅਗੇ ਨਾਲ ਹੀ ਓਹਨਾਂ ਨੇ **ਦਰੱਸ** (ਅਮਾਵਸ) ਤੇ ਸੰਕ੍ਰਾਂਤ ਵੀ (ਦੇਸੀ ਮਹੀਨੇ ਦੀ ਪਹਿਲੀ ਨੂੰ) ਕਿਹਾ । ਇਨ੍ਹਾਂ ਤਿੰਨਾਂ ਦਿਨਾਂ ਨੂੰ ਭਾਵ ਗੁਰਪੁਰਬ ਦਿਨ ਹਰ ਮਹੀਨੇ **ਪੂਰਨ ਮਾਸ਼ੀ, ਅਮਾਵਸ** ਅਤੇ **ਸੰਗ੍ਰਾਂਦ** ਨੂੰ ਸਤਿਸੰਗ ਕਰਨਾਂ ਜ਼ਰੂਰੀ ਦਸਿਆ ਹੈ, ਨਾਲੇ ਦੀਪ ਮਾਲਾ ਤੇ ਦੁਸਹਿਰ ਆਦਿਕ ਤਿਉਹਾਰਾਂ ਨੂੰ ਇਕ ਥਾਂਏਂ ਮਨਾਣਾਂ, ਸਤਿਸੰਗ ਕਰਨਾਂ ਤੇ ਉਤਸ਼ਾਹ ਵਧਾਣਾਂ ਫੁਰਮਾਇਆ ਹੈ । ਗੁਰੂ ਅਮਰ ਦਾਸ ਅਪਣੇ ਸਿਖਾਂ ਨੂੰ ਐਸੀ ਤਾਕੀਦ ਕਰਦੇ ਹੁੰਦੇ ਸਨ ਤਦੇ ਆਪ ਦੇ ਭਤੀਜੇ (ਭਾਈ ਗੁਰਦਾਸ) ਜੀ ਦੇ ਦਿਲ ਦਿਮਾਗ ਵਿਚ ਇਹ ਦਿਨ ਪੂਰਨ ਮਾਸ਼ੀ ਦਾ ਵਸਿਆ ਸੀ ਤੇ ਮੰਨਿਆ ਮਨਾਇਆ ਕਰਦੇ ਸਨ ।

ਮਸ਼ਹੂਰ ਹੈ ਕਿ ਗੁਰੂ ਅਮਰ ਦੇਵ ਨੇ ਧਰਮ ਪ੍ਰਚਾਰ ਵਾਸਤੇ ਕਈ ਪ੍ਰਚਾਰਕ ਦੂਜੇ ਪ੍ਰਾਂਤਾਂ ਵਿਚ ਭੇਜੇ ਸਨ† ਐਸੇ ਹੀ ਅਪਣੇ ਭ੍ਰਾਤਾ ਭਾਈ ਈਸ਼ਰ ਦਾਸ ਨੂੰ ਅਗੇਰੇ ਭੇਜਿਆ ਸੀ । ਇਨ੍ਹਾਂ ਦੇ ਨਾਲੇ ਹੀ ਭਾਈ ਗੁਰਦਾਸ ਵੀ ਗਏ । ਜੋ ਅਪਣੇ ਪਿਤਾ ਮਗਰੋਂ ਲੱਗ ਭਗ ੧੬ ਸਾਲ (ਆਗਰਾ ਸੈਂਟਰ ਵਿਚ) ਪ੍ਰਚਾਰ ਕਰਦੇ ਰਹੇ । ਇਹ ਸ਼ੁਰੂ ਤੋਂ ਪੁਰਾਤਨ ਸਨਾਤਨ, ਧਰਮ ਗ੍ਰੰਥਾਂ ਨੂੰ ਅਪਣਾ ਜਾਣਦੇ ਅਤੇ ਸ਼ੌਕ ਨਾਲ ਪੜ੍ਹਿਆ ਕਰਦੇ ਸਨ ।

ਭਾਈ ਗੁਰਦਾਸ ਜੀ ਵੇਦਾਂ ਦੇ ਗਿਆਤਾ ਸਨ । ਉਨ੍ਹਾਂ ਦਸਿਆ ਕਿ ਕਿਹੜਾ ਵੇਦ ਗੌਤਮ ਨੇ ਅਤੇ ਕਿਹੜਾ ਜੈਮਨੀ ਰਿਸ਼ੀ ਨੇ ਵਾਚਿਆ ਤੇ ਵਿਆਖਿਆ ਕੀਤੀ ਸੀ । ਫਿਰ ਉਨ੍ਹਾਂ ਵਲੋਂ ਉਚਾਰਨ ਗਿਆਨ ਦਾ ਸਿੱਟਾ ਕਢਿਆ ਹੈ । ਭਾਈ ਜੀ ਨੇ ੬ ਸ਼ਾਸਤ੍ਰ ੨੭ ਸਿਮ੍ਰਤੀਆਂ ੧੮ ਪੁਰਾਂਣ ਤੇ ਕੁਰਾਣ

†ਭਾਸ਼ਾ ਵਿਭਾਗ ਪਟਿਆਲਾ ਦੇ ਵਲੋਂ ਨਵੇਂ ਛਾਪੇ ਮਹਾਂ ਕੋਸ਼ ਦੇ ਸਫਾ ੬੩੪ ਉਤੇ ਤਵਾਰੀਖੀ ਜ਼ਿਕਰ ਹੈ ਕਿ ਗੁਰੂ ਜੀ ਨੇ ੨੨ ਮਸੰਦ ਅਤੇ ੭੨ ਮਾਈਆਂ ਇਹ ਪ੍ਰਚਾਰਕ ਮੁਕਰੱਰ ਕੀਤੇ ਸਨ । ਉਥੇ ਸਾਰਿਆਂ ਦੇ ਨਾਮ ਲਿਖੇ ਹਨ ।

ਸ਼ਰੀਫ ਵੀ ਪੜ੍ਹਿਆ ਸੀ ਜੋ ਕੁਰਾਨ ਤੇ ਪੁਰਾਣਕ ਕਥਾ ਦੀ ਸਾਖੀਆਂ ਦਾ ਵਰਨਣ ਆਪਣੀ ਵਾਰਾਂ ਵਿਚ ਬਹੁਤ ਕੀਤਾ ਹੈ।

ਭਾਈ ਗੁਰਦਾਸ ਜੀ ਨੇ ਆਪਣੀ ਜਾਣਕਾਰੀ ਵਧਾਣ ਵਿਚ ਇਥੇ ਹੀ ਬੱਸ ਨਹੀਂ ਕੀਤੀ। ਬਲਕਿ ਉਹ "ਲੇਲੀ ਮਜਨੂੰ, ਹੀਰ ਰਾਂਝਾ, ਸੱਸੀ ਪੁੰਨੂੰ ਅਤੇ ਸੋਹਣੀ ਮਹੀਵਾਲ" ਦੇ ਕਿਸੇ ਵੀ ਪੜ੍ਹਦੇ ਰਹੇ ਤੇ ਆਪਣੀਆਂ ਵਾਰਾਂ ਵਿਚ ਉਨ੍ਹਾਂ ਦੀ ਸੱਚੀ ਆਸ਼ਕੀ ਦਾ ਜ਼ਿਕਰ ਕੀਤਾ ਹੈ । ਤਾਂ ਨਿਸ਼ਚਾ ਕਰਨਾ ਚਾਹੀਏ ! ਕਿ ਭਾਈ ਗੁਰਦਾਸ ਜੀ ਨੇ ਆਪਣੇ ਤੋਂ ੩੦ ਸਾਲ ਪਹਿਲੇ ਸਮੇਂ ਦੇ ਹੋਏ ਗੁਰੂ ਨਾਨਕ ਦੀ ਜਨਮ ਸਾਖੀ ਨੂੰ ਜ਼ਰੂਰ ਪੜ੍ਹਿਆ ਸੀ । ਜਿਸ ਵਿੱਚ ਉਨ੍ਹਾਂ ਗੁਰੂ ਜਨਮ-ਕਤਕ ਪੂਰਨ ਮਾਸ਼ੀ ਦਾ ਲਿਖਿਆ ਦੇਖਿਆ, ਅਤੇ ਭਾਈ ਬੁੱਢਾ ਜੀ ਤੋਂ ਜ਼ਬਾਨੀ ਵੀ ਸੁਣਿਆ ਸੀ। ਤਦੇ ਕਬਿਤ ਸ੍ਵੈਯਾਂ ਵਿਚ ਇਸ ਸ਼ੁਭ ਦਿਨ ਦਾ ਜ਼ਿਕਰ ਵਿਸਥਾਰ ਨਾਲ ਲਿਖਿਆ ਹੈ। ਅਫਸੋਸ ! ਕਿ ਉਨ੍ਹਾਂ ਦੀ ਲਿਖਤ ਨੂੰ ਪੂਰਾ ਸਮਝੇ ਨਹੀਂ ਹਾਂ।

ਆਪਣੇ ਕਬਿਤ ਸ੍ਵੈਯਾਂ ਵਿਚ ਭਾਈ ਗੁਰਦਾਸ ਨੇ ਬੜੇ ਸੁੰਦਰ ਅਤੇ ਅਲੰਕਾਰਕ ਸ਼ਬਦਾਂ ਨਾਲ ਗੁਰੂ ਨਾਨਕ ਸਾਹਿਬ ਦੇ ਜਨਮ ਦਿਨ (ਕਤੱਕ ਪੂਰਨ ਮਾਸ਼ੀ) ਨੂੰ ਮਹਾਂਨਤਾ ਦਿਤੀ ਅਤੇ ਸੋਹਣੇ ਸ਼ਬਦਾਂ ਨਾਲ ਬਹੁਤ ਵਡਿਆਇਆ ਹੈ । ਉਨ੍ਹਾਂ ਨੇ ਬੜੇ ਗੁਹਜ ਤੇ ਸ਼ਿੰਗਾਰ ਰਸ ਭਰੇ ਰੰਗ ਰੂਪ ਵਿਚ ਕਤਕ ਪੂਰਨ ਮਾਸ਼ੀ ਨੂੰ ਸੰਬੋਧਨ ਕੀਤਾ ਤੇ ਆਖਿਆ—ਤੇਰੇ ਇਸ ਸ਼ੁਭ ਦਿਨ ਨੂੰ (ਨਿਰੰਕਾਰ ਨਿਰਾਧਾਰ ਰੂਪ ਹੁੰਦੇ ਵੀ) ਸਤਿ ਸਰੂਪ ਸਤਿ ਗੁਰੂ ਨਾਨਕ ਸਾਕਾਰ ਹੋਇਆ ਪ੍ਰਗਟਾਇਆ ਹੈ।

## ਭਾਈ ਗੁਰਦਾਸ ਦੀ ਲਿਖਤ ਰਚਨਾਂ

੧-ਭਾਈ ਗੁਰਦਾਸ ਜੀ ਦੀ ਆਗਰੇ ਵਿਚ ਲਿਖੀ (ਗੁਰੂ ਨਾਨਕ ਜਨਮ) ਲਿਖਤ ਨੂੰ ਪੂਰਾ ਪੂਰਾ ਸਮਝਣ ਵਾਸਤੇ ਕੁਝ ਖਾਸ ਗੱਲਾਂ (ਨਿਯਮਾਂ ਤੇ ਰਿਵਾਜਾਂ) ਨੂੰ ਧਿਆਨ ਵਿਚ ਰਖਣਾ ਜ਼ਰੂਰੀ ਹੈ। ਭਾਈ ਸਾਹਿਬ ਦੀ ਪਹਿਲੀ ਰਚਨਾਂ ਦੇ ਕੁਝ (ਕਬਿਤ ਸ੍ਵੈਯੇ) ਛੰਦ ਅਕਬਰ ਬਾਦਸ਼ਾਹ ਦੇ ਜ਼ਮਾਨੇ ਵਿਚ ਮਸ਼ਹੂਰ ਆਗਰੇ ਸ਼ਹਿਰ ਅੰਦਰ ਉਚਾਰਨ ਕੀਤੇ ਗਏ । ਜਦੋਂ ਕਿ ਮੁਗਲ ਸ਼ਾਹੀ (ਦਰਬਾਰ ਅਕਬਰੀ) ਵਿਚ ਉਸਦੇ ੯ ਰਤਨ ਵਿਦਵਾਨ ਕਵੀ ਆਗਰੇ ਵਿਚ ਮੌਜੂਦ ਸਨ। ਉਨ੍ਹਾਂ ਤੋਂ ਵਖਰੇ ਹਿੰਦੀ (ਬ੍ਰਿਜ ਭਾਸ਼ਾ) ਦੇ ਉੱਚ ਸਨਮਾਨ

ਪ੍ਰਾਪਤ ਕਈ ਹੋਰ ਪੰਡਤ ਆਗਰਾ ਤੇ ਮਥਰਾ ਵਿੱਚ ਵਸਦੇ ਤੇ ਇਕ ਦੂਜੇ ਤੋਂ ਜਾਣੂੰ ਸਨ ਜਸੋ ਹੁਣ ਦੇ ਕਵੀ ਹਨ।

੨-ਉਸ ਜ਼ਮਾਨੇ ਵਿਚ ਬਹੁਤਾ ਹਿੰਦੀ ਕਵਿਤਾ (ਬ੍ਰਿਜ ਭਾਸ਼ਾ) ਵਿਚ ਲਿਖਣ ਦਾ ਰਿਵਾਜ਼ ਸੀ। ਫਿਰ ਉਹਾ ਵਿਦਵਾਨ ਪ੍ਰਮਾਣੀਕ ਮੰਨਿਆ ਜਾਂਦਾ, ਜਿਸ ਦਾ ਧਾਰਮਕ ਜਾਂ ਇਤਿਹਾਸਕ ਜ਼ਿਕਰ ਢੁਕਦੇ ਢੰਗ ਦਾ ਕਵਿਤਾ ਵਿਚ ਲਿਖਿਆ ਹੁੰਦਾ ਅਤੇ ਉਹ ਵੀ ਰੂਪ ਗੁਣ ਅਲੰਕਾਰ, ਜਾਂ ਸ਼ਿੰਗਾਰ ਰਸ ਵਿਚ ਸ਼ਿੰਗਾਰਿਆ ਦਸਦਾ ਹੁੰਦਾ ਸ਼ੀ। ਐਸੇ ਵਿਦਵਾਨਾਂ ਨੂੰ ਉਸ ਵੇਲੇ ਦੀ ਕਵੀ ਮੰਡਲੀ ਵਿਚ ਉੱਚ ਕੋਟੀ ਦਾ ਵਿਦਵਾਨ ਮੰਨਿਆ ਜਾਂਦਾ ਸੀ।

੩-ਉਸ ਵੇਲੇ ਦਾ ਕੋਈ ਕਵੀ ਵਿਦਵਾਨ ਆਪਣੇ ਵਿਚਾਰਾਂ ਨੂੰ ਕਵਿਤਾ ਵਿਚ ਜਿਤਨਾਂ ਗੂਹਜ ਅਤੇ ਰਸ ਵਿਅੰਗ ਧੁਨੀ ਸਹਿਤ-ਅਲੰਕਾਰ ਰੂਪ ਵਿਚ ਰੰਗਿਆ ਤੇ ਸ਼ਿੰਗਾਰਿਆ ਦਸਦਾ ਸੀ, ਜਾਂ ਦੂਜੇ ਵਿਦਵਾਨਾਂ ਸਾਹਮਣੇ ਪਰਚਾ ਰੂਪ ਪਾ ਕੇ ਪਰਖਣ ਦੀ ਕੋਸ਼ਸ਼ ਕਰਦਾ ਹੁੰਦਾ। ਫਿਰ ਨ ਸਮਝੱਣ ਵਾਲਿਆਂ ਨੂੰ ਖੁਦ ਸਮਝਾਇ ਕੇ ਠੀਕ ਸਾਬਤ ਹੁੰਦਾ ਸੀ ਉਹ ਵਧੇਰੇ ਸਿਆਣਾਂ ਕਵੀ ਵਿਦਵਾਨ ਬਲਕਿ ਸਭਾ ਜਿਤ ਜਾਣਿਆ ਜਾਂਦਾ ਸੀ।

ਸ੍ਰੀ ਗੁਰੂ ਗੋਬਿੰਦ ਸਿਘ ਜੀ ਦੇ ਕਵੀਆਂ ਵਿਦਵਾਨਾਂ ਨੂੰ ਪਰਖੱਣ ਵਾਸਤੇ ਬ੍ਰਿਜ ਭਾਸ਼ਾ ਦੇ ਪ੍ਰਸਿੱਧ ਕਵੀ ਚੰਦਨ ਨੇ ਆ ਕੇ ਅੜਾਉਣੀ ਰੂਪ ਅਨੋਖਾ ਸ੍ਵੈਯਾ ਛੰਦ ਸੁਣਾਇਆ ਸੀ। ਇਹ ਛੰਦ ਬਹੁਤ ਗੂਹਜ ਭਾਵ ਦਾ ਭਰਿਆ ਅਤੇ ਅਲੰਕਾਰ ਸਹਿਤ ਸਿੰਗਾਰ ਰੱਸ ਪੂਰਤ ਸੀ ਇਹ ਹੈ—

**ਸ੍ਵੈਯਾ** "ਨੱਵ ਸਾਤ ਤਿਯੇ, ਨਵ ਸਾਤ ਕਿਯੇ,
ਨੱਵ ਸਾਤ ਪਿਯੇ ਨੱਵ ਸਾਤ ਪਿਯਾਏ॥
ਨਵ ਸਾਤ ਰਚੇ, ਨਵ ਬਦੇ,
ਨਵ ਸਾਤ ਪਿੱਯਾ ਪੈ ਦਾਇਕ ਪਾਇ॥
ਜੀਤ ਕਲਾ ਨਵ ਸਾਤਨ ਕੀ,
ਨਵ ਸਾਤਨ ਕੇ ਮੁੱਖ ਅੰਚਰ ਛਾਇ॥
ਮਾਨੋਂ ਮੇਘ ਕੇ ਮੰਡਲ ਮੈਂ,
**ਕਵੀ ਚੰਦਨ ਚੰਦ** ਕਲੇਵਰ ਛਾਇ॥

(ਸੂਰਜ ਪ੍ਰਕਾਸ਼)

ਕਵੀ ਚੰਦਨ ਦਾ ਖਿਆਲ ਸੀ, ਕੋਈ ਸਮਝ ਨਹੀਂ ਪਾਏਗਾ ਤੇ ਆਪੇ ਸਾਰੇ ਹੈਰਾਨ ਹੋ ਕੇ ਪੁਛਣਗੇ, ਪਰ ਗੁਰੂ ਬਖਸ਼ਸ਼ ਦੇ ਪਾਤਰ ਭਾਈ ਧੰਨਾ ਸਿੰਘ ਘਾਹੀ ਨੇ ਅਰਥ ਸੁਣਾ ਕੇ ਉਹਨੂੰ ਹੈਰਾਨ ਕਰ ਦਿਤਾ। ਅਤੇ ਅਰਥ ਇਹ ਸੁਣਾਇਆ ਸੀ।

"ਨੱਵ ਸਾਤ ਤਿਯੇ-(ਨੌਂ ਤੇ ਸਤ) ੧੬ ਸਾਲਾਂ ਦੀ ਕਿਸੇ ਪਤਨੀ ਨੇ ੧੬ ਸ਼ਿੰਗਾਰ ਕੀਤੇ ਸੀ ਜਦੋਂ ਕਿ ੧੬ ਸਾਲ ਦਾ ਪਤੀ ਜਵਾਨੀ ਚੜ੍ਹਦਾ ਮੁੰਡਾ ੧੬ ਮਹੀਨੇ ਬੀਤੇ ਪਿਛੋਂ ਆਇਆ ਸੀ। ਉਹਨਾਂ ਦੋਹਾਂ ਨੇ ੧੬ ਕਲਾ ਵਾਲਾ ਚੌਪੜ ਖੇਡਿਆ। ਪਤੀ ਦੇਵ ਜਿਤ ਗਿਆ, ਤੇ ਸ਼ਰਮ ਸਾਰੀ ਨਾਲ ਪਤਨੀ ਨੇ ਚੰਦ ਜਿਹਾ ਮੁਖੜਾ ਛਪਾਇਆ ਸੀ। ਮਾਨੋ ਬਦਲਾਂ ਝੜਾਂ ਵਿਚ ਚੰਨ ਛਿਪਿਆ ਸੀ।

ਭਾਈ ਧੰਨਾਂ ਸਿੰਘ ਨੇ ਅਰਥ ਸੁਣਾ ਕੇ ਤਸੱਲੀ ਕਰਾ ਦਿਤੀ। ਨਾਲ ਆਪਣੀ ਵਲੋਂ ਐਸਾ ਇਕ ਅੜਾਉਣੀ ਦਾ ਇਹ ਛੰਦ ਸੁਣਾਇਆ ਸੀ—

ਸ੍ਵੈਯਾ- ਮੀਨ ਮਰੇ ਜਲ ਕੇ ਪਰਸੇ,
ਕਬਹੂ ਨ ਮਰੇ ਪਰ ਪਾਵਕ ਪਾਇ॥
ਹਾਥੀ ਮਰੇ ਮਦ ਕੇ ਪਰਸੇ,
ਕਬਹੂ ਨ ਮਰੇ ਤਨ ਤਾਪ ਕੇ ਆਇ॥
ਤੀਯਾ ਮਰੇ ਪੀਯਾ ਕੇ ਪਰਸੇ,
ਕਬਹੁ ਨ ਮਰੇ ਪਰਦੇਸ ਸਿਧਾਇ॥
ਗੂਹੜ ਮੈਂ ਬਾਤ ਕਹੀ ਦਿਜ ਰਾਜ,
ਬਿਚਾਰ ਸਕੇ ਨ ਬਿਨਾਂ ਚਿਤ ਲਾਇ॥

(ਸੂਰਜ ਪ੍ਰਕਾਸ਼)

ਐਸਾ ਸੁਣ ਚੰਦਨ ਕਵੀ ਨੇ ਸ਼ਰਮ ਸਾਰੀ ਵਿਚ ਖੁਦ ਮੰਗ ਕੀਤੀ ਤਾਂ ਧੰਨਾ ਸਿੰਘ ਨੇ ਘੁੰਡੀ ਖੋਹਲ ਕੇ ਅਰਥ ਸੁਣਾਏ। ਜੋ ਇਹ ਗੱਲ ਉਲਟੀ ਦਿਸਦੀ ਹੈ-ਕਿ "ਮੱਛੀ ਪਾਣੀ ਮਿਲੇ ਨਾਲ ਮਰਦੀ ਹੈ। ਅਤੇ ਖੰਭਾਂ ਉਤੇ ਅੱਗ ਪਾਇ ਨਾਲ ਨਹੀਂ ਮਰਦੀ! ਪਰ ਜੇਕਰ ਅਸੀਂ "ਕਬਹੂੰ ਨ" ਅਖਰਾਂ ਨੂੰ ਪਹਿਲੇ ਹਿਸੇ ਨਾਲ ਜੋੜੀਏ। "ਮੀਨ ਮਰੇ ਜਲ ਕੇ ਪਰ ਸੇ ਕਬਹੂੰ ਨ," ਤਾਂ ਸਾਰੇ ਅਰਥ ਸੁੱਧ ਸਮਝਾਂਗੇ। ਇਹ ਸੁਣ ਚੰਦਨ ਕਵੀ ਦਾ ਹੰਕਾਰ ਦੂਰ ਹੋਇਆ ਡਿਠਾ ਤਾਂ ਗੁਰੂ ਜੀ ਅਪਣੇ ਦਰਬਾਰੀ ਕਵੀਆਂ ਵਿੱਚ ਮਿਲਾ ਲਿਆ ਨੇ ਪਾਸ ਰਖਿਆ ਸੀ।

ਭਾਈ ਗੁਰਦਾਸ ਜੀ ਅਪਣੇ ਵੇਲੇ ਆਗਰਾ ਮਥਰਾ ਦੇ ਦਰਬਾਰੀ ਕਵੀਆਂ ਵਿੱਚ ਐਸੇ ਹੀ ਮਸ਼ਹੂਰ ਸਨ । ਉਹਨਾਂ ੧੬ ਸਾਲ ਐਸੀ ਧਰਤੀ ਵਿਚ ਨਿਵਾਸ ਕੀਤਾ ਜੋ ਸ੍ਰੀ ਕ੍ਰਿਸ਼ਨ ਭਗਵਾਨ ਦੀ ਪਵਿਤ੍ਰ ਕੀਤੀ ਬ੍ਰਿਜ ਭੂਮੀ ਸੀ। ਅਤੇ ਉਹਨਾਂ ਦੇ ਪ੍ਰੇਮੀ ਭਗਤਾਂ ਨਾਲ ਭਰਪੂਰ ਸੀ । ਉਹ ਲੋਕੀ ਸਾਲ ਦੇ ਸਾਲ "ਭਾਦਰੋਂ ਵਦੀ ਅਸ਼ਟਮੀ' ਨੂੰ ਸ੍ਰੀ ਕ੍ਰਿਸ਼ਨ ਜੀ ਦਾ ਅਵਤਾਰੀ ਦਿਨ (ਪੁਰਬ) ਮਨਾਂਦੇ ਸਨ, ਉਸ ਜ਼ਮਾਨੇ ਵਿਚ ਖੁਸ਼ੀਆਂ ਭਰਪੂਰ ਜੋ ਕੁਝ ਉਹ ਕਰਦੇ ਥੋੜਾ ਜਾਣਦੇ ਸਨ। ਉਥੇ ਰਾਸਾਂ ਰਚਾਂਦੇ ਹਾਰ ਸਿੰਗਾਰਾਂ ਸਹਿਤ ਗੋਪੀਆਂ ਕਾਹਨ ਸਜਾਂਦੇ ਅਤੇ ਗਵਾਲੇ ਗਵਾਲਣਾਂ ਦੇ ਰੂਪ ਵਿਚ ਮਤੇ ਹੋਏ ਭਗਵਾਨ ਦਾ ਜੱਸ ਗਾਂਦੇ ਸਨ। ਹੁਣ ਤੀਕ ਵੀ ਐਸਾ ਕਰਦੇ ਹਨ।

ਉਥੇ ਐਸੇ ਵਾਯੂ ਮੰਡਲ ਵਿਚ ਵਸ ਕੇ, ਅਤੇ ਕ੍ਰਿਸ਼ਨ ਭਗਵਾਨ ਦੇ ਭਗਤਾਂ ਤੇ ਕਵੀਆਂ ਦੀ ਸੰਗਤ ਕਰਦੇ ਭਾਈ ਗੁਰਦਾਸ ਜੀ ਨੇ ੧੫-੧੬ ਸਾਲ ਆਗਰਾ ਮਥਰਾ ਦੇ ਇਸ ਇਲਾਕੇ ਵਿੱਚ ਪ੍ਰਚਾਰ ਕਰਦੇ ਬਿਤਾਏ ਸਨ । ਜਿਥੇ ਉਹਨਾਂ ਲੋਕਾਂ ਵਿੱਚ ਗੁਰੂ ਨਾਨਕ ਮੱਤ ਸਿਧਾਤਾਂ ਦਾ ਅਦ੍ਵੈਤ ਵਾਦੀ ਸਾਂਝਾ ਪ੍ਰਚਾਰ ਕੀਤਾ ਸੀ, ਨਾਲ ਹੀ ਸ੍ਰੀ ਕ੍ਰਿਸ਼ਨ ਭਗਵਾਨ ਦੀ ਗੀਤਾ ਅਤੇ ਭਾਗਵਤ ਪੁਰਾਣ ਦੀਆਂ ਕਥਾਵਾਂ ਨੂੰ ਪੜ੍ਹ ਸੁਣ ਕੇ ਸ੍ਰੀ ਕ੍ਰਿਸ਼ਨ ਜੀ ਨੂੰ (ਸਿਰਫ ਗਵਾਲਿਆਂ ਦਾ ਮੁੰਡਾ ਨਹੀਂ) ਸਗੋਂ ਗੁਰੂ ਨਾਨਕ ਵਾਕਾਂ ਅਨੁਸਾਰ "ਏਕ ਕ੍ਰਿਸ਼ਨੰ ਸਰਬ ਦੇਵਾ" ਜਾਣਿਆ ਤੇ ਪ੍ਰਚਾਰਿਆ ਸੀ। ਜਿਸ ਤੇ ਉਥੋਂ ਦੇ ਵਿਦਵਾਨ ਪੰਡਤਾਂ ਅਤੇ ਕਵੀਆਂ ਵਿਚ ਆਪ ਦਾ ਖਾਸ ਅਸਥਾਨ ਸੀ ।

## ਜਨਮ ਅਸ਼ੱਟਮੀ ਦਾ ਪੁਰਬ

ਜਿਵੇਂ ਅਜ ਕਲ ਗੁਰੂ ਅਵਤਾਰਾਂ ਦੇ ਪੁਰਬ ਮਨਾਏ ਜਾਂਦੇ। ਸੁੰਦਰ ਰਸੀਲੇ ਭਾਸ਼ਨ ਅਤੇ ਕਵੀ ਦਰਬਾਰ ਵੀ ਹੁੰਦੇ ਹਨ ਤਿਵੇਂ ਉਸ ਪੁਰਾਤਨ ਸਮੇਂ ਵਿਚ ਇਸ ਤੋਂ ਵਧੇਰੇ ਕੁਝ ਹੁੰਦਾ ਸੀ। ਅਕਬਰ ਬਾਦਸ਼ਾਹ ਦਾ ਰਾਜ ਤੇ ਸਾਂਝਾ ਦੀਨ ਇਲਾਹੀ ਪ੍ਰਚਾਰ ਵੀ ਜਾਰੀ ਸੀ। ਹਿੰਦੂ ਮੰਦਰਾਂ ਵਿੱਚ ਸ੍ਰੀ ਰਾਮ ਚੰਦਰ ਦਾ ਅਵਤਾਰੀ ਪੁਰਬ (ਚੇਤਰ ਸੁੱਦੀ ੯ਵੀਂ ਨੂੰ) ਅਤੇ ਸ੍ਰੀ ਕ੍ਰਿਸ਼ਨ ਭਗਵਾਨ ਜੀ ਦੀ ਭਾਦਰੋਂ ਵੱਦੀ ਜਨਮ ਅਸ਼ੱਟਮੀ ਨੂੰ ਬੜੀ ਧੂਮ ਧਾਮ ਨਾਲ ਆਗਰਾ ਮਥਰਾ ਵਿਚ ਮਨਾਂਦੇ ਸਨ। ਐਸੇ ਸਮੇਂ ਭਾਈ ਗੁਰਦਾਸ ਜੀ ਨੂੰ ਉਚੇਚਾ

ਬੁਲਾਂਦੇ ਅਤੇ ਸਤਿਕਾਰ ਵਜੋਂ ਉੱਚੇ ਰਚੇ ਸਿੰਘਾਸਨ (ਸਟੇਜ) ਉਤੇ ਬਿਠਾਂਦੇ ਸਨ। ਜੈਸੇ ਹੁਣ ਵੀ ਵਿਦਵਾਨਾਂ ਨੂੰ ਸਟੇਜਾਂ ਉਤੇ ਸਤਿਕਾਰਦੇ ਹਨ।

ਕਿਸੇ ਵੀ ਕਵੀ ਦਰਬਾਰ ਜਾਂ ਵਿਦਵਾਨ ਸਭਾ ਵਿਚ ਐਸੇ ਲੋਕੀ ਜੁੜ ਬੈਠਦੇ ਤਾਂ ਉਹ ਪਹਿਲੇ ਆਪੋ ਵਿਚ ਮਿਲਾਪ ਵੇਲੇ ਦਿਲ ਲਗੀ ਦੀਆਂ ਗਲਾਂ ਕਰਦੇ। ਫਿਰ ਇਕ ਦੂਜੇ ਨੂੰ ਕਵਿਤਾ ਵੇਲੇ ਹੇਕੂਰੇ ਨਾਲ ਜਾਂ ਵਾਹ ਵਾਹ ਆਖਦੇ ਸਲਾਹੁੰਦੇ ਹਨ। ਪਰ ਨਾਲੋ ਨਾਲ ਐਸਾ ਵੀ ਹੁੰਦਾ ਕਿ ਕਵਿਤਾ ਨੂੰ ਕਹਿੰਦੇ ਹੋਇਆਂ ਇਕ ਦੂਜੇ ਨੂੰ ਮਿਠੀਆਂ ਟਕੋਰਾਂ ਨਾਲ ਸ਼ਰਮਾਂਦੇ ਵੀ ਹਨ। ਹੁਣ ਵੀ ਐਸਾ ਹੁੰਦਾ ਹੈ।

ਇਕ ਵੇਰ ਕਿਸੇ ਐਸੇ ਜਨਮ ਅਸ਼ਟਮੀ ਦੇ ਸਮਾਗਮ ਉਤੇ ਕਵੀ ਸਭਾ ਵਲੋਂ ਭਾਈ ਸਾਹਿਬ ਗੁਰਦਾਸ ਜੀ ਨੂੰ ਬੁਲਇਆ ਗਿਆ। ਜਿਥੇ ਕਿ ਦੂਜੇ ਕਵੀ ਸ੍ਰੀ ਕ੍ਰਿਸ਼ਨ ਮਹਿਮਾਂ ਵਿੱਚ ਅਪਣੀ ਸੂਝ ਬੂਝ ਨਾਲ ਸਿਫਤਾਂ ਦੇ ਪੁਲ ਬੰਨ੍ਹ ਰਹੇ ਸਨ, ਕੋਈ ਕ੍ਰਿਸ਼ਨ ਜੀ ਨੂੰ ਗਿਰਧਾਰੀ ਨਾਮ ਨਾਲ ਯਾਦ ਕਰਦਾ ਕੋਈ ਬ੍ਰਿਜ ਨਾਥ ਦਸਦਾ ਤੇ ਲੋਕਾਂ ਨੂੰ ਰੀਝਾਂਦਾ ਸੀ। ਕੋਈ ਨੰਦ ਕੇ ਲਾਲਾ ਕ੍ਰਿਸ਼ਨ ਮੁਰਾਰ ਬੋਲਦਾ ਤੇ ਸਲਾਹੁੰਦਾ ਸੀ। ਐਸੇ ਖੁਸ਼ੀ ਵਿੱਚ ਝੂੰਮਦੇ ਤੇ ਸਾਰੇ ਦੇ ਸਾਰੇ ਕ੍ਰਿਸ਼ਨ ਭਗਤ ਕਵੀ ਵਾਹ ਵਾਹ ਕਰਦੇ ਤਾੜੀ ਵਜਾਂਦੇ ਸਨ।

ਸਾਰੇ ਕਵੀਆਂ ਦੇ ਪਿਛੋਂ ਕਈ ਮਿਤ੍ਰਾਂ ਨੇ ਭਾਈ ਜੀ ਪ੍ਰਤੀ ਪ੍ਰਾਰਥਨਾ ਕੀਤੀ ਕਿ ਇਸ ਅਵਸਰ ਪਰ ਕਿਸ਼ਨ ਮਹਿਮਾਂ ਪਰ ਆਪ ਬੀ ਕੁਛ ਸੁਣਾਏਂ। ਤਦ ਉਨ੍ਹਾਂ ਦੀ ਬੇਨਤੀ ਪ੍ਰਵਾਨ ਕਰ ਕ੍ਰਿਸ਼ਨ ਜੀ ਨੂੰ ਮਹਾਂਨ ਸ਼ਕਤੀ ਵਾਨ (ਵਿਸ਼ਵ ਨਾਥ) ਦਰਸਾਂਦੇ ਹੋਇਆਂ ਕਮਾਲ ਕੀਤਾ ਅਤੇ ਨਾਲ ਹੀ ਸਾਰੀ ਕਵੀ ਸਭਾ ਨੂੰ ਇਕ ਮਿਠੀ ਟਕੋਰ ਨਾਲ ਮੂਰਖ ਸਾਬਤ ਕੀਤਾ ਸੀ। ਭਾਈ ਗੁਰਦਾਸ ਜੀ ਨੇ ਉਥੇ ਇਹ ਕਬਿਤ ਉਚਾਰਨ ਕਰ ਸੁਣਾਇਆ ਸੀ—

### ਕਬਿਤ

ਜਾਂ ਕੋ ਏਕ ਫਣੀਂ ਅਗ੍ਰ ਭਾਵ ਹੈ ਧਰਣ ਧਾਰੀ,
ਤਾਹਿ ਗਿਰਧਾਰੀ ਕਹੇ ਕਉਨ ਸੀ ਬਡਾਈ ਹੈ ?
ਜਾਹਿ ਏਕ ਬਾਵਰੋ ਹੂੰ ਵਿਸ਼ਵ ਨਾਥ ਨਾਮ ਕਹੇ,
ਤਾਹਿ ਬ੍ਰਿਜ ਨਾਥ ਕਹੇ ਕਾਂਕੀ ਅਧਿਕਾਈ ਹੈ।
ਅਨਕ ਅਕਾਰ ਓਅੰਕਾਰ ਕੇ ਬਿਥਾਰ ਤਾਹਿ,
ਨੰਦ ਕੋ ਨੰਦਨ ਕਹੇ ਕਾਂਕੀ ਪ੍ਰਭਤਾਈ ਹੈ ?

ਜਾਨਤ ਹੈਂ ਉਸਤਤ ਅਰਿ ਕਰਤ ਹੈਂ ਨਿੰਦਾ ਮੂਢ,
ਐਸੇ ਅਰਾਧਬੇ ਤੇ ਮੋਨ ਸੁਖਦਾਈ ਹੈ।

(ਕਬਿਤ ਸ੍ਵੈਯੇ)

ਇਸ ਕਵੀ ਸਭਾ ਵਿਚ ਭਾਈ ਗੁਰਦਾਸ ਨੇ ਮਿਤ੍ਰ ਕਵੀਆਂ ਨੂੰ ਇਕ ਵਿਚਾਰ ਭਰੀ ਟਕੋਰ ਦੇ ਨਾਲ ਹਰਾਇਆ ਤੇ ਸ਼ਰਮਾਇਆ ਸੀ। ਇਹ ਗਲ ਕਵੀਆਂ ਨੂੰ ਭੁਲੀ ਨਹੀਂ ਸੀ। ਉਹ ਮੌਕਾ ਤਾੜਦੇ ਸਨ, ਕਿ ਹੋਰ ਦੋ ਢਾਈ ਮਹੀਨੇ ਮਗਰੂ—"ਕਤਕ ਪੂਰਨ ਮਾਸੀ" (ਗੁਰੂ ਨਾਨਕ ਜੀ ਦਾ) ਅਵਤਾਰੀ ਗੁਰਪੁਰਬ ਆਗਰੇ ਵਿਚ ਮਨਾਇਆ ਜਾਣਾਂ ਸੀ। ਕਿਉਂਕੇ ਇਥੇ ਗੁਰੂ ਨਾਨਕ ਵੀ ਪਧਾਰੇ ਅਤੇ ਭਾਈ ਗੁਰਦਾਸ ਦੇ ਪ੍ਰਚਾਰ ਸਦਕੇ ਸਿਖ ਸੰਗਤ ਬਹੁਤ ਵਧ ਚੁਕੀ ਸੀ।

ਸ੍ਰੀ ਕ੍ਰਿਸ਼ਨ ਜਨਮ ਅਸ਼ਟਮੀ ਮਗਰੂੰ ਭਾਦੋਂ ਮਹੀਨੇ ਦੇ ਬਾਕੀ ਦਿਨ ਤੇ ਅਸੂ ਮਹੀਨਾ ਸਾਰਾ ਬੀਤ ਕੇ ਕਤੱਕ ਚਾਲੂ ਸੀ। ਕਤੱਕ ਪੂਰਨ ਮਾਸ਼ੀ ਦਾ ਸੁਭਾਗਾ ਦਿਨ ਵੀ ਆਇਆ ਤਾਂ ਸਮੂਹ ਸਿਖ ਸੰਗਤ ਨੇ ਸਦਾ ਵਾਂਗ ਉਤਸ਼ਾਹ ਭਰਪੂਰ ਗੁਰ ਪੁਰਬ ਮਨਾਇਆ, ਅਤੇ ਉਥੋਂ ਦੀ ਵਿਦਵਾਨ ਮੰਡਲੀ ਨੂੰ ਬੁਲਾਕੇ ਭਾਸ਼ਨ ਵੀ ਸੁਣੇ ਸੁਣਾਏ ਗਏ। ਕਵਿਤਾਵਾਂ ਹੋਈਆਂ ਜੋ ਬ੍ਰਿਜ ਭਾਸ਼ਾ (ਹਿੰਦੀ) ਅਤੇ ਰਿਵਾਜ ਮੁਤਾਬਕ ਕਈ ਫਾਰਸੀ ਵਿਚ ਪੜੀਆਂ ਗਈਆਂ ਸਨ। ਅਖੀਰ ਨੂੰ ਭਾਈ ਗੁਰਦਾਸ ਜੀ ਨੇ ਕੁਝ ਕਬਿੱਤ ਰਚੇ ਸਨ ਉਹ ਸੁਣਾਏ।

ਜਨਮ ਅਸ਼ਟਮੀ ਸਮੇਂ ਚੂੰਕਿ ਉਥੋਂ ਦੇ ਪ੍ਰੇਮੀ ਹਾਰ ਸਿੰਗਾਰਾਂ ਸਹਿਤ ਮੁੰਡਿਆਂ ਨੂੰ ਗੋਪੀਆਂ ਕਾਹਨ ਬਣਾਂਦੇ, ਹਾਸ ਰਸ ਵਿਚ ਭਗਤੀ ਕੀਤੀ ਜਾਂਦੇ ਤੇ ਪੁਰਬ ਮਨਾਂਦੇ ਸਨ। ਇਸ ਵਾਸਤੇ ਭਾਈ ਗੁਰਦਾਸ ਜੀ ਨੇ ਆਪਣੇ ਕਵਿਤਾ ਕਮਾਲ ਵਿਚ ਅਸੂਲ ਤਾਂ ਉਹੀ ਵਰਤਿਆ ਸੀ! ਜੋ ਕ੍ਰਿਸ਼ਨ ਭਗਵਾਨ ਦਾ ਨਿਰ-ਗੁਨ ਸਰੂਪ, ਸਰਬ ਵਿਆਪੀ ਵਿਸ਼ਵ ਨਾਥ ਦਰਸਾਇਆ ਸੀ। ਐਸੇ ਹੀ ਗੁਰੂ ਨਾਨਕ ਸਾਹਿਬ ਨੂੰ ਪਾਰ ਬ੍ਰਹਮ-ਪ੍ਰਮੇਸ਼ਰ ਸਰੂਪ ਤੇ ਰਾਮ ਨੌਮੀ-ਜਨਮ ਅਸ਼ਟਮੀ-ਮਗਰੂੰ ਕਤਕ ਪੂਰਨ ਮਾਸ਼ੀ ਨੂੰ ਉਨ੍ਹਾਂ ਦੇ ਪ੍ਰਗਟਾਉਣ ਦੀ ਬਾਰੀ ਆਈ ਦਸੀ ਹੈ।

ਚੂੰਕਿ ਜਨਮ ਅਸ਼ਟਮੀ ਦੇ ਮਹਾਂਨ ਉਤਸ਼ਵ ਸਮੇਂ ਗਵਾਲੇ ਗੋਪੀਆਂ ਵਲੋਂ ਸਿੰਗਾਰ ਰਸ ਭਰੇ ਕ੍ਰਿਸ਼ਨ ਧਿਆਨ ਵਿਚ ਭਗਤੀ ਭਾਵ ਪ੍ਰਗਟਾਇਆ ਜਾਂਦਾ ਸੀ, ਭਾਈ ਗੁਰ ਦਾਸ ਜੀ ਨੇ ਕਤਕ ਪੂਰਨ ਮਾਸ਼ੀ ਦੇ ਪੱਲ ਮਹੂਰਤ-(ਘੜੀਆਂ

ਪਹਿਰਾਂ) ਨੂੰ ਅਲੰਕਾਰ ਵਜੋਂ ਸ਼ਿੰਗਾਰ ਰੱਸ ਵਿਚ ਐਸੇ ਹੀ ਪੇਸ਼ ਕੀਤਾ ਜੈਸੇ ਗੁਰੂ ਨਾਨਕ ਨੇ ਖੁਦ ਆਸਾ ਦੀ ਵਾਰ ਵਿਚ (ਘੜੀਆਂ ਸਭੇ ਗੋਪੀਆਂ ਪਹਿਰ ਕੰਨ ਗੋਪਾਲ-ਗਹਿਣੇ ਪਉਣ ਪਾਣੀ ਬੈਸੰਤਰ ਚੰਦ ਸੂਰਜ ਅਵਤਾਰ) ਦਸਿਆ ਸੀ।

ਭਾਈ ਗੁਰਦਾਸ ਜੀ ਨੇ ਉਕਤ ਕਵੀ ਮੰਡਲੀ ਸਾਹਿਮਣੇ ਸੰਮਤ ੧੬੩੬-੩੭ ਵਿਚ ਆਗਰੇ ਹੁੰਦਿਆਂ ਗੁਰੂ ਨਾਨਕ ਜੀ ਨੂੰ ਇਨ੍ਹਾਂ ਸ਼ਬਦਾਂ ਨਾਲ ਪੇਸ਼ ਕੀਤਾ ਸਲਾਹਿਆ ਸੀ। ਜੋ ਉਨ੍ਹਾਂ ਦੇ ਕਬਿਤ ਸੈਯਾਂ ਵਿਚ ੩੪੩ ਕਬਿਤ ਤੋਂ ਐਸਾ ਸ਼ੁਰੂ ਹੁੰਦਾ ਹੈ—

੧. "ਸਤਿ ਰੂਪ ਸਤਿਗੁਰੂ ਪੂਰਨ ਬ੍ਰਹਮ ਧਿਆਨ,
ਸਤਿ ਨਾਮ ਸਤਿ ਗੁਰੂ ਸਤਿ ਪਾਰ ਬ੍ਰਹਮ ਹੈ।
ਸਤਿਗੁਰੂ ਸ਼ਬਦ ਅਨਾਹਦ ਬ੍ਰਹਮ ਗਿਆਨ,
ਗੁਰਮੁਖ ਪੰਥ ਸਤਿ ਗੰਮਤਾ ਅਗੰਮ ਹੈ।
ਗੁਰ ਸਿਖ ਸਾਧ ਸੰਗ, ਬ੍ਰਹਮ ਸਥਾਨ ਸਤਿ,
ਕੀਰਤਨ ਸਮੈਂ ਹੋਇ ਸਾਵਧਨ ਸਮ ਹੈ।
ਗੁਰ ਮੁਖ ਭਵਾਨੀ ਭਗਤਿ ਭਾਉ ਚਾਉ ਸਤਿ,
ਸਹਿਜ ਸੁਭਾਉ ਗੁਰ ਮੁਖ ਨਮੋ ਨਮ ਹੈ। (੩੪੩)

੨. ਨਿਰਾਕਾਰ ਨਿਰਾਧਾਰ, ਨਿਰਾਹਾਰੁ ਨਿਰ ਵਿਕਾਰ,
ਅਜੋਨੀ ਅਕਾਲ ਅਪਰੰਪਰ ਅਭੇਵ ਹੈ॥
ਨਿਰ ਮੋਹ ਨਿਰ ਵੈਰ ਨਿਰ ਲੇਪ ਨਿਰ ਦੋਖ,
ਨਿਰਭੈ ਨਿਰੰਜਨ ਅਭੱਰ ਭਰ ਅਭੇਵ ਹੈ।
ਅਬਿਗਤ ਅਗੰਮ ਅਗੋਚਰ ਅਗਾਧ ਬੋਧ,
ਅਚੁੱਤ ਅਲੱਖ ਅਛਲ ਅਛੇਵ ਹੈ।
ਬਿਸਮੈਂ ਬਿਸਮ ਅਸਚਰਜ ਅਧਭੁਤ,
ਪਰਮਦ ਭੁਤ ਸ੍ਰੀ ਸਤਿਗੁਰ ਗੁਰ ਦੇਵ ਹੈ। (੩੪੪)

੩. ਕਾਰਤਕ ਮਾਸ ਰੁਤਿ ਸਰਤ ਪੂਰਨ ਮਾਸ਼ੀ,
ਆਠ ਜਾਮ ਸਾਠ ਘੜੀ ਆਜ ਤੇਰੀ ਬਾਰੀ ਹੈ।
ਅਉਸਰ ਅਭੀਚ ਬਹੁ ਨਾਇਕ ਕੀ ਨਾਇਕਾ,
ਰੂਪ ਗੁਣ ਜੋਬਨ ਸ਼ਿੰਗਾਰ ਅਧਿਕਾਰੀ ਹੈ।

ਚਾਤਰ ਚਤੁਰ ਪਾਠ, ਸੇਵਕ ਸਹੇਲੀ ਸਾਠ,
ਸੰਪਦਾ ਸਮਗਰੀ ਸੁਖ ਸਹਿਜ ਸੰਚਾਰੀ ਹੈ।
ਸੁੰਦਰ ਮੰਦਰ ਸੁਭ ਲਗਨ ਸੰਜੋਗ ਭੋਗ,
"ਜੀਵਨ ਜਨਮ" ਧੰਨ ਪ੍ਰੀਤਮ ਪਿਆਰੀ ਹੈ। (੩੪੫)

ਉਕਤ ਇਸ ਤੀਜੇ ਕਬਿਤ ਵਿਚ ਬ੍ਰਿਜ ਭਾਸ਼ੀ ਵਿਦਵਾਨਾਂ ਦੇ ਸਮਝਣ ਵਾਸਤੇ (ਜੋ ਕਾਵ ਢੰਗ ਦੇ ਜਾਣੂ ਹਨ) ਭਾਈ ਗੁਰਦਾਸ ਜੀ ਨੇ ਕੋਈ ਕਸਰ ਨਹੀਂ ਛੱਡੀ। ਉਹ ਕਾਰਤਕ ਮਾਸ ਦੀ ਪੂਰਨ ਮਾਸ਼ੀ ਨੂੰ ਸੰਬੋਧਨ ਕਰਦੇ ਆਖਦੇ।

੧. ਹੇ ਸਰਦ ਰੁਤਿ-ਕਤੱਕ ਮਹੀਨੇ ਦੀ ਪੂਰਨ ਮਾਸ਼ੀ, ੮ ਪਹਿਰ ਤੇ ੬੦ ਘੜੀਆਂ ਸਣੇ- (ਰਾਮ ਨੌਮੀ ਤੇ ਜਨਮ ਅਸ਼ਟਮੀ ਮਗਰੂ) ਅੱਜ ਤੇਰੀ ਵਾਰੀ ਆਈ ਹੈ।

੨. ਤੂੰ ਅਭੀਚ ਅਉਸਰ ਸਮੇਂ ਬਹੁਤ ਨਾਇਕ ਤੇ ਨਾਇਕਾ—(ਪਲ ਤੇ ਮਹੂਰਤਾਂ) ਸਣੇ ਰੂਪ ਗੁਣ (ਸੀਤਲਤਾ) ਅਤੇ ਜੋਬਨ—(ਪੂਰਨ ਚੰਦ ਚਾਂਦਨੀ) ਨਾਲ ਮਤੀ ਸਿੰਗਾਰ ਅਧਿਕਾਰੀ ਹੈ।

੩. ਫਿਰ ਚਾਤਰ ਚਤੱਰ (ਵਿਦਵਾਨ) ਸੇਵਕ ਤੇ ਸਿਖਾਂ ਦੇ ਹੁੰਦਿਆਂ ੬੦ ਸਹੇਲੀਆਂ ਘੜੀਆਂ ਸਣੇ ਸੰਪ੍ਰਦਾ (ਧੰਨ ਪਦਾਰਥ ਚੜ੍ਹਾਈ ਭੇਟ) ਸਮਿਗਰੀ ਅਤੇ ਸੁਖ ਸਹਿਜ ਰੂਪ ਸੰਚਾਰੀ (ਭਰਪੂਰ) ਹੈ।

੪. (ਤੇਰੇ ਧੰਨ ਭਾਗ) ਤੇਰੇ ਉਤਸ਼ਾਹ ਵਿਚ ਸੁੰਦਰ ਮੰਦਰ (ਸਜਾਵਟਾਂ) ਨਾਲ ਸੰਵਾਰੇ) ਇਹ ਸ਼ੁਭ ਸਗਨ ਤੇ ਸੰਜੋਗ ਭੋਗ, ਇਸ ਤੇ ਹਨ ਕਿ—"ਜੀਵਨ ਜਨਮ" (ਸਾਰੇ ਜੀਵਾਂ ਦੇ ਜੀਵਨ) ਨਿਰੰਕਾਰੀ ਦਾ, ਤੇਰੇ ਇਸ ਦਿਨ ਜਨਮ ਹੋਇਆ ਸੀ ਇਸ ਕਾਰਨ ਤੂੰ ਧੰਨ ਹੈ ਕਿ ਪ੍ਰੀਤਮ (ਗੁਰੂ ਨਾਨਕ) ਦੀ ਪਿਆਰੀ ਹੈ ਜੋ ਜਗਤ ਦਾ ਜੀਵਨ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਰਾਮ ਦਾਸ ਦਾ ਫੁਰਮਾਣ ਹੈ—

"ਹਰਿ ਹਰਿ ਅਗਮ ਅਗਾਧਿ ਬੋਧਿ ਅਪਰੰਪਰ ਪੁਰਖ ਅਪਾਰੀ,
ਜਨ ਕਉ ਕਿਰਪਾ ਕਰੋ "ਜਗ ਜੀਵਨ" ਜਨ ਨਾਨਕ ਪੈਜ ਸਵਾਰੀ।
(ਪੰਨਾ ੬੬੭)

ਫੇਰ ਕਿਹਾ—'ਜਗ ਜੀਵਨ" ਅਪਰੰਪਰ ਸੁਆਮੀ ਜਗਦੀਸਰ ਪੁਰਖ ਬਿਧਾਤੇ,
ਜਿਤ ਮਾਰਗ ਤੁਮ ਪ੍ਰੇਰਹੁ ਸੁਆਮੀ ਤਿਤ ਮਾਰਗਿ ਹਮ ਜਾਤੇ।
(ਪੰਨਾ ੧੬੯)

ਗੁਰੂ ਅਰਜਨ ਵਾਕ ! ਅਸਾੜ ਤਪੰਦਾ ਤਿਸ ਲਗੈ ਹਰਿ ਨਾਹੁ ਨ ਜਿਨਾਂ ਪਾਸਿ,
"ਜਗ ਜੀਵਨ" ਪੁਰਖ ਤਿਆਗ ਕੈ ਮਾਣਸ ਸੰਦੀ ਆਸ ।
(ਪੰਨਾ ੧੩੪)

ਫਿਰ ਪੰਨਾ ੧੯੯-੨੪੦-੮੨੯ ਉਤੇ ਸ਼ਬਦਾਂ ਵਿਚ ਜੀਵਨ ਪੁਰਖ ਜੀਵਨ ਪ੍ਰਾਨ ਪ੍ਰਮੇਸ਼ਰ ਪ੍ਰਥਾਏ ਕਹਿਆ ਹੈ, ਸ੍ਰੀ ਗੁਰੂ ਅਰਜਨ ਸਾਹਿਬ ਨੇ ਇਸ ਸ਼ਬਦ ਵਿਚ ਪ੍ਰਮੇਸ਼ਰ ਦੇ ਬੇਅੰਤ ਨਾਮ ਲਿਖੇ ਜਗ ਜੀਵਨ ਵੀ ਦਸਿਆ ।

ਮਾਰ ਮਹਲਾ ੫— "ਅਚੁੱਤ ਪਾਰ ਬ੍ਰਹਮ ਪਰਮੇਸੁਰ ਅੰਤਰ ਜਾਮੀ,
ਮਧੁਸੂਦਨ ਦਾਮੋਦਰ ਸੁਆਮੀ ॥
ਰਿਖੀ ਕੇਸ ਗੋਵਰਧਨ ਧਾਰੀ,
ਮੁਰਲੀ ਮਨੋਹਰ ਹਰਿ ਰੰਗਾ ॥੧॥
ਮੋਹਨ ਮਾਧਵ ਕ੍ਰਿਸ਼ਨ ਮੁਰਾਰੇ,
ਜਗਦੀਸਰ ਹਰਿ ਜੀਉ ਅਸਰ ਸੰਘਾਰੇ ॥
ਜਗ ਜੀਵਨ ਅਬਨਾਸੀ ਠਾਕੁਰ,
ਘਟ ਘਟ ਵਾਸੀ ਹੈ ਸੰਗਾ ॥ (ਪੰਨਾ ੧੦੮੨)

ਗੁਰੂ ਗ੍ਰੰਥ ਸਾਹਿਬ ਵਿਚ ਭਗਤ ਨਾਮ ਦੇਵ ਨੇ ਸ਼ਬਦ ਅੰਦਰ ਫੁਰਮਾਇਆ ਹੈ । ਉਹ ਦਸਦੇ ਹਨ ਕਿ ਰੱਬ ਨੇ ਮੈਨੂੰ ਐਸਾ ਕਿਹਾ ਸੀ—

"ਮੈਂ ਗੁਨ ਬੰਧ ਸਗਲ ਕੀ ਜੀਵਨ ਮੇਰੀ ਜੀਵਨ ਮੇਰੇ ਦਾਸ !
ਨਾਮ ਦੇਵ ਜਾਕੇ ਜੀਅ ਐਸੀ ਤੈਸੋ ਤਾਕੋ ਪ੍ਰੇਮ ਪ੍ਰਕਾਸ਼ ।"(੧੨੫੩)

ਭਾਈ ਗੁਰਦਾਸ ਜੀ ਨੇ ਇਸੇ ਭਾਵ ਵਿਚ ਸਰਬ ਜੀਵਨ (ਨਿਰੰਕਾਰ) ਦਾ ਸਾਕਾਰ ਸਰੂਪ ਗੁਰੂ ਨਾਨਕ ਜਨਮ ਕਿਹਾ ਹੈ । ਬ੍ਰਿਜ ਭਾਸ਼ਾ ਦਾ ਕੋਈ ਵਿਦਵਾਨ ਭਾਸ਼ਾ ਕਵਿਤਾ ਦੀ ਅਲੰਕਾਰ ਕਲਾ ਤੋਂ ਜਾਣੂ ਹੋਵੇ ਉਹ ਸਮਝ ਸਕਦਾ ਕਿ ਜੀਵਨ ਜਨਮ ਤੋਂ ਭਾਵ ਜੱਗ ਜੀਵਨ ਪੁਰਖ (ਗੁਰ ਨਾਨਕ) ਜਨਮ ਦਸਿਆ ਹੈ ਜੋ ਸੁਭ ਲਗਨ ਸੰਜੋਗ ਭੋਗ ਸਮੇਂ ਪ੍ਰਗਟਾਇਆ ਹੈ ।

ਅਉਸੱਰ ਅਭੀਚ---(ਅਭਿਜਤ ਸਮਾਂ) ਕਿਸੇ ਮਹੀਨੇ ਕਿਸੇ ਵੇਲੇ ਵੀ ਆਇ ਸੁਭ ਗਾ ਤੇ ਮਹਾਤਮ ਭਰਿਆ ਮੰਨਦੇ । ਪੂਰਨ ਮਾਸ਼ੀ ਨੂੰ ਆਏ ਜਾਂ ਕਿਸੇ ਅਮਾਵਸ ਨੂੰ ਸੂਰਜ ਗ੍ਰਿਹਣ ਵੇਲੇ ਐਸਾ **ਨਛੱਤ੍ਰ** ਬਹੁਤ ਉੱਤਮ, ਮਹਾਂ ਪੁਰਬੀ ਦਸਦੇ ਹਨ । ਗੁਰੂ ਅਮਰ ਦਾਸ, ਅਭੀਚ ਪੂਰਬੀ ਮਹਾਤਮ ਜਾਣਦੇ ਸਨ । ਸੂਰਜ ਗ੍ਰਿਹਣ ਵੇਲੇ ਕੁਰਖੇਤ੍ਰ ਇਸ਼ਨਾਨ ਨੂੰ ਗਏ, ਗੁਰੂ ਰਾਮ ਦਾਸ ਫੁਰਮਾਇਆ—

"ਹਰਿ ਆਪ ਕਰਤੇ ਪੁਰਬ ਕੀਆ ਸਤਿਗੁਰੂ ਕੁਲਖੇਤ੍ਰ ਨਾਵਣ ਗਿਆ —
ਨਾਵਣ ਪੁਰਬ ਅਭੀਚ ਗੁਰ ਸਤਿਗੁਰ ਦਰਸ ਭਇਆ (੧੧੧੬)

ਐਸੇ ਪੁਰਬ ਦਾ ਜਨਮ ਸਮਾਂ ਕਿਸੇ ਮਹਾਂ ਪੁਰਸ਼ ਮਹਾਂ ਜੇਤੂ ਧਰਮੀ ਤੇ ਸਰਬ ਪ੍ਰਿਯਾ ਅਵਤਾਰੀ ਸ੍ਰੀਰ ਨੂੰ ਮਿਲੇ। ਜੋਤਸ਼ ਦੇ ਗ੍ਰੰਥ ਹੋਰ ਬਹੁਤ ਵਿਸ਼ੇਸ਼ਣ ਦਸਦੇ। ਸ੍ਰੀ ਰਾਮ ਚੰਦ੍ਰ ਦਾ ਜਨਮ ਅਭਿਜਤ ਸਮੇਂ ਦਾ ਸੀ, ਸੰਸਕ੍ਰਿਤ ਬਾਲਮੀਕੀ ਰਾਮਾਇਣ ਸਰਗ ੧੮ ਅਤੇ ਤੁਲਸੀ ਰਾਮਾਇਣ ਬਾਲ ਕਾਂਡ ਵਿਚ ਲਿਖਿਆਂ ਹੈ—

ਦੋਹਿਰਾ—ਯੋਗ ਲਗਨ ਗ੍ਰਿਹ ਵਾਰ ਥਿਤਿ ਸਕਲ ਭਏ ਅਨਕੂਲ ॥
ਚਰ ਅਚਰ ਸਭ ਹਰਖ ਯੁਤ ਰਾਮ ਜਨਮ ਸੁਖ ਮੂਲ ॥
ਚੌਪਈ—ਨਵਮੀ ਤਿਥਿ ਮੁਧ ਮਾਸ ਪੁਨੀਤਾ ਸੁਕਲ ਪੱਖ ਅਭਿਜਤ ਹਰ ਪ੍ਰੀਤਾ ॥

ਇਥੇ ਜੈਸੇ ਤੁਲਸੀ ਦਾਸ ਨੇ ਰਾਮ ਜਨਮ ਦੇ ਯੋਗ ਲਗਨ ਗ੍ਰਿਹ ਸੋਹਣੇ ਤੇ ਸੁਕਲਾ ਪੱਖ **ਮਧੁ ਮਾਸ** (ਚੇਤ੍ਰ ਸੁਦੀ) ਨੌਮੀ ਤਿਥਿ, **ਅਭਿਜਤ** ਸਮਾਂ ਕਿਹਾ ਹੈ ਐਸੇ ਹੀ ਭਾਈ ਗੁਰਦਾਸ ਨੇ ਗੁਰੂ ਨਾਨਕ ਜਨਮ ਬਾਬਤ, ਕਤੱਕ ਪੂਰਨਮਾਸ਼ੀ ਨੂੰ ਸੁਭ ਲਗਨ ਸੰਜੋਗ ਸਮੇਂ 'ਜੀਵਨ ਜਨਮ' ਤੇ ਅਉਸਰ ਅਭੀਚ ਲਿਖਿਆ, ਹੋਰ ਨੈਸ਼ਨਲ ਮਿਉਜ਼ਮ ਦਿਲੀ ਦੀ ਪੁਰਾਤਨ ਜਨਮ ਸਾਖੀ ਨੰ: 62-707 ਨੂੰ ਦੇਖੋ !

ਚੌਪਈ—ਸੰਮਤ ਪੰਧਰਾਂ ਸੈ ਛਬੀਸਾਂ, ਕਤੱਕ ਸੁਦੀ ਪੁਨਿਉ ਤਿਥਿ ਈਸਾ—
ਸਭ ਨਛੱਤ੍ਰ ਸ਼ੁਭ ਲਗਨ ਸੁਹਾਇਉ। ਨਾਨਕ ਜਨਮ ਕਾਲੂ ਘਰ ਪਾਇਉ ॥

ਪਰ ਐਸਾ ਪੜੇ ਤੇ ਸਮਝੇ ਬਿਨਾਂ ਭੁਲੇਖੇ ਵਿਚ ਫਸੇ ਸਾਡੇ ਮਾਨ ਯੋਗ ਇਸ ੨੦ਵੀਂ ਸਦੀ ਦੇ ਵਿਦਵਾਨ (ਸਰਦਾਰ ਕਰਮ ਸਿੰਘ ਹਿਸਟੋਰੀਅਨ ਅਤੇ ਪ੍ਰੋਫੈਸਰ ਕਰਤਾਰ ਸਿੰਘ M. A.) ਐਸਾ-"ਨਹਿਸ" ਹੁੰਦਾ ਕਤੱਕ ਮਹੀਨੇ ਬਾਬਤ ਲਿਖਦੇ—

"ਇਕ ਭਰਮ ਜਾਂ ਵਹਿਮ ਅਨੁਸਾਰ ਜੋ ਅਜ ਕਲ ਵੀ ਪ੍ਰਚਲਤ ਹੈ- "ਕਤੱਕ ਦਾ ਮਹੀਨਾ ਕਨੇਤ ਹੁੰਦਾ ਹੈ* ਫਿਰ ਕਤੱਕ ਕਿ ਵਸਾਖ ਵਿਚ ਸਰਦਾਰ ਕਰਮ ਸਿੰਘ ਕਤੱਕ ਅਤੇ ਭਾਦਰੋਂ ਮਹੀਨਾਂ ਵੀ ਐਸਾ ਹੀ ਨਹਿਸ ਦਸਦੇ ਹਨ।

---

*ਜੀਵਨ ਕਥਾ ਗੁਰੂ ਨਾਨਕ ਦੇਵ ! ਸਫਾ ੨੫੪ ਦੂਜੀ ਅਡੀਸ਼ਨ। ਪ੍ਰੋਫੈਸਰ ਕਰਤਾਰ ਸਿੰਘ M. A.

ਅਥਵਾ—ਇਤਿਹਾਸਕ ਖੋਜ—ਦੂਜੀ ਕਤੱਕ ਕਿ ਵਸਾਖ ਪੁਸਤਕ ਸਫਾ ੨੪੬-ਸ੍ਰ: ਕਰਮ ਸਿੰਘ।

ਜੋ ਪੜ੍ਹ ਨਾਲ ਮੈਨੂੰ ਹੈਰਾਨੀ ਹੋਈ ਤੇ ਹਾਸੀ ਵੀ ਆਈ ਹੈ। ਕਿ ਬਿਨਾਂ ਵਿਚਾਰੇ ਦੇ ਇਹ ਕੀ ਲਿਖਿਆ ਨੇ ? ਜਦ ਕਿ ਗੁਰੂ ਮੱਤ ਸਿਧਾਂਤ ਇਹ ਦਰਸਾਂਦਾ ਹੈ।

"ਤੁਧ ਆਪੇ ਕਾਰਣ ਆਪੇ ਕਰਣਾਂ,
ਹੁਕਮੇ ਜੰਮਣੁ ਹੁਕਮੇ ਮਰਣਾਂ । ਹੁੰਦਾ ਹੈ ।
ਅਥਵਾ "ਜੇਹਾ ਚੀਰੀ ਲਿਖਿਆ ਤੇਹਾ ਹੁਕਮ ਕਮਾਹਿ ।
'ਘਲੇ ਆਵਹਿ ਨਾਨਕ ਸਦੇ ਉਠੀ ਜਾਹਿ" (ਪੰਨਾ ੧੨੩੯)

ਭਾਵ—ਜਦੋਂ ਜਿਸਨੂੰ ਹੁਕਮ ਹੋਵੇ ਉਸੇ ਵੇਲੇ ਜੀਵ ਜੰਮਦਾ ਮਰਦਾ ਹੈ । ਭਾਗਾਂ ਵਿਚ ਲਿਖੇ ਮੁਤਾਬਿਕ ਹੁਕਮ ਅੰਦਰ ਕਰਮ ਫਲ ਭੋਗਦਾ ਹੈ। ਪਰ ਗੁਰੂ ਨਾਨਕ ! ਅਗਰ ਉਕਤ ਵਿਦਵਾਨਾਂ ਦੇ ਖਿਆਲ ਤੋਂ ਉਲਟ— (ਕਤਕ ਪੂਰਨ ਮਾਸ਼ੀ ਨੂੰ) ਜਨਮੇ ਸਾਬਤ ਹੋ ਜਾਣ ! ਤਾਂ ਕੀ ਫਿਰ ਉਹ ਐਸੇ ਹੀ ਹੋਇ ਸੀ ਜੈਸਾ ਸਰਦਾਰ ਕਰਮ ਸਿੰਘ ਆਦਿਕਾਂ ਨੇ ਲਿਖਿਆ ਹੈ ?

ਕੋਈ ਜੋਤਸ਼ੀ ! ਅਗਰ ਇਹ ਵਿਸ਼ਵਾਸ਼ ਰਖਦਾ ਹੈ ਕਿ ਕਤਕ ਜਾ ਭਾਦਰੋ ਮਹੀਨੇ ਦਾ ਬਾਲਕ ਜੰਮਿਆ ਨਹਿਸ ਹੁੰਦਾ ਹੈ ਤਾਂ ਹੋਰ ਵਧੇਰੇ ਨਿਸਚੇ ਨਾਲ ਮੰਨਣਾਂ ਪਇਗਾ ਕਿ ਗੁਰੂ ਨਾਨਕ ਇਸੇ (ਕਤਕ ਮਹੀਨੇ) ਪ੍ਰਗਟਾਇ ਸਨ । ਕਿਉਂਕਿ ਉਹ ਵਹਿਮਾਂ ਭਰਮਾਂ ਨੂੰ ਤੋੜਨ ਤੇ ਰੱਬ ਨਾਲ ਜੋੜਨ ਆਏ ਸੀ। ਉਨ੍ਹਾਂ ਇਸੇ ਮਹੀਨੇ ਜਨਮ ਪਾ ਕੇ ਇਸ ਵਹਿਮ ਨੂੰ ਨਕਾਰਾ ਸਾਬਤ ਕੀਤਾ ਹੈ। ਐਸਾ ਹੀ ਜੈਸਾ ਕਬੀਰ ਜੀ ਨੇ ਹਾੜੰਬੇ ਵਿਚ ਮਰ ਕੇ ਲੋਕਾਂ ਬਾ ਭਰਮ ਹਟਾਇਆ ਸੀ—

ਅਖੀਰਲੇ ਦਿਨਾਂ ਵਿਚ ਕਾਂਸੀ ਛੱਡ, ਕਬੀਰ ਹੜੰਬੇ ਦੀ ਧਰਤੀ ਉਤੇ ਜਾਕੇ ਰਹੇ ਸੀ । ਲੋਕਾਂ ਆਖਿਆ—ਕਾਂਸੀ ਵਿਚ ਮਰਨ ਵਾਲਾ ਮੁਕਿਤ ਅਤੇ ਹੜੰਬੇ ਮੋਇਆ ਨਰਕਾਂ ਨੂੰ ਜਾਂਦਾ ਹੈ। ਤੁਸੀਂ ਇਹ ਕੀ ਉਲਟੀ ਗਲ ਕਰਨ ਲਗੇ ਹੋ ! ਤਦ ਕਬੀਰ ਜੀ ਨੇ ਐਸਾ ਫੁਰਮਾਇਆ ਸੀ।

"ਮਨਹੁ ਕਠੋਰ ਮਰੈ ਬਾਨਾਰਸ ਨਰਕੁ ਨ ਬਾਚਿਆ ਜਾਈ"
ਹਰਿ ਕਾ ਸੰਤ ਮਰੈ ਹਾੜੰਬੇ ਸਗਲੀ ਸੈਨ ਤਰਾਈ ॥
(ਪੰਨਾ ੪੮੪)

ਤਾਂਤੇ ਸਰਦਾਰ ਕਰਮ ਸਿੰਘ ਤੇ ਇਨ੍ਹਾਂ ਨਾਲ ਸਹਿਮਤ ਲਿਖਾਰੀਆਂ ਦੀ ਇਹ ਦਲੀਲ ਫੋਕੀ ਅਤੇ ਹਾਸੋ ਹੀਣੀ ਹੈ ਕਿ ਭਾਦਰੋ ਅਤੇ ਕਤਕ ਦਾ ਮਹੀਨਾ

ਨਹਿਸ ਹੁੰਦਾ ਹੈ ਤੇ ਇਸ ਵਾਸਤੇ ਵੀ ਗੁਰੂ ਨਾਨਕ ਦੇਵ—ਕਤਕ ਪੂਰਨ ਮਾਸ਼ੀ ਨੂੰ ਨਹੀਂ ਜਨਮੇ ਹੋਣਗੇ । ਕੀ ਐਸੇ ਅੰਦਾਜ਼ੇ ਮੰਨਣ ਯੋਗ ਹਨ ?

੧—ਇਤਹਾਸ ਗਵਾਹ ਹੈ ਕਿ ਸ੍ਰੀ ਕ੍ਰਿਸ਼ਨ ਭਗਵਾਂਨ ਦਾ ਅਵਤਾਰੀ ਦਿਨ ਭਾਦਰੋਂ ਵਦੀ ੮ਵੀਂ ਹੈ ।

੨—ਗੁਰੂ ਨਾਨਕ ਸਾਹਿਬ ਦੇ ਵਡੇ ਸਾਹਿਬ ਜ਼ਾਦੇ (ਬਾਬਾ ਸ੍ਰੀ ਚੰਦ ਜੀ) ਦਾ ਜਨਮ ਦਿਨ ਭਾਦਰੋ ਸੁਦੀ ਨੌਮੀ ਹੈ । ਇਨ੍ਹਾਂ ਬਾਬਤ ਸਰਦਾਰ ਕਰਮ ਸਿੰਘ ਦੀ ਕੀ ਰਾਇ ਸੀ ? ਕੋਈ ਪਤਾ ਨਹੀਂ ਹੈ । ਜੋ ਲਿਖਦੇ ਹਨ ਕਿ ਭਾਦਰੋਂ ਜਾਂ ਕਤਕ ਮਹੀਨੇ ਜਿਸ ਇਸਤ੍ਰੀ ਦੇ ਬਾਲਕ ਜਨਮੇ ਉਹਨੂੰ ਘਰੂੰ ਕੱਢ ਦਿੰਦੇ ਸਨ ਜਾਂ ਬ੍ਰਹਮਣਾਂ ਨੂੰ--(ਦਾਨ) ਦਿੰਦੇ ਸਨ । ਅਫ਼ਸੋਸ ਹੈ ਐਸੇ ਵਿਚਾਰ ਲਿਖਦੇ ਰਹੇ ਹਨ ।

ਐਸੇ ਲੇਖਕਾਂ ਨੂੰ ਪਤਾ ਹੋਣਾ ਚਾਹੀਦਾ ਸੀ, ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਵਡੇ ਸਾਹਿਬਜ਼ਾਦੇ (ਬਾਬਾ ਗੁਰਦਿਤਾ ਜੀ) ਦਾ ਜਨਮ ਠੀਕ ਕਤੱਕ ਪੂਰਨ ਮਾਸ਼ੀ ਤੇ ਅੱਧੀ ਰਾਤ ਪਿਛੋਂ ਸੰਮਤ ੧੬੭੦ ਦਾ ਸੀ । ਜਿਨ੍ਹਾਂ ਦੇ ਪੂਜਿਯ ਪਿਤਾ ਗੁਰੂ ਹਰਗੋਬਿੰਦ ਤੇ ਸਪੁਤ੍ਰ ਗੁਰੂ ਹਰੀ ਰਾਇ ਸਨ । ਫਿਰ ਉਹ ਖੁਦ ਵੀ ਬਾਬਾ ਸ੍ਰੀ ਚੰਦ ਜੀ ਦੇ ਵਰੋਸਾਇ-(ਬਾਬਾ ਗੁਰਦਿਤਾ ਦੀਨ ਦੁਨੀਆ ਦਾ ਟਿਕਾ) ਮਸ਼ਹੂਰ ਹੋਇ ਅਤੇ ਉਦਾਸੀਨ ਸੰਪ੍ਰਦਾਇ ਦੇ ਸਤਿਗੁਰੂ ਬਣਾ ਕੇ ਬਾਬਾ ਸ੍ਰੀ ਚੰਦ ਨੇ ਇਨ੍ਹਾਂ ਤਾਈਂ ਆਪਣਾ ਜਾ ਨਸ਼ੀਨ ਥਾਪਿਆ ਸੀ । ਐਸੇ ਮਹਾਂਨ ਪੱਦ ਪ੍ਰਾਪਤ ਬਾਬਾ ਗੁਰਦਿਤਾ ਕਤੱਕ ਪੂਰਨ ਮਾਸ਼ੀ ਨੂੰ ਅੰਮ੍ਰਿਤਸਰ ਅਤੇ ਭਾਈ ਬੱਢਾ ਸਾਹਿਬ ੭ ਕਤੱਕ ਸੰਮਤ ੧੫੬੩ ਨੂੰ 'ਕੱਥੂ ਨੰਗਲ' ਵਿਚ ਜਨਮੇ ਸਨ । ਇਨ੍ਹਾਂ ਬਾਬਤ ਐਸੇ ਲੇਖਕਾਂ ਦੀ ਕੀ ਰਾਇ ਹੋਵੇਗੀ ? ਜੋ ਲਿਖਦੇ ਕਿ ਭਾਦਰੋਂ ਤੇ ਕਤੱਕ ਮਹੀਨੇ ਜਨਮੇਂ ਬਾਲਕ ਨੂੰ ਨਹਿਸ ਮੰਨਦੇ ਹਨ ।

# ਹਾਸੇ ਦੀ ਹੋਰ ਗੱਲ

ਕੁਝ ਬਾਜ਼ਾਰੀ ਜੋਤਸ਼ੀਆਂ ਅਤੇ ਸਰਦਾਰ ਕਰਮ ਸਿੰਘ ਹਿਸਟੋਰੀਅਨ ਦੇ ਖਿਆਲ ਵਿਚ ਮੰਨ ਲਿਆ ਜਾਇ ਕਿ ਭਾਦਰੋ ਅਤੇ ਕਤੱਕ ਮਹੀਨਾਂ ਨਹਿਸ ਹੈ ! ਤਾਂ ਨਾਮ ਬਦਲ ਕੇ ਸਤੰਬਰ ਤੇ ਨਵੰਬਰ ਵਿਚ ਕਿਸੇ ਬਾਲਕ ਦਾ ਜਨਮ ਲਿਖ ਦਿਤਾ ਜਾਇ ਤਾਂ ਉਨ੍ਹਾਂ ਦਾ ਕੀ ਖਿਆਲ ਹੋਵੇਗਾ ? ਇਹ ਦੋਵੇਂ ਮਹੀਨੇ ਭਾਦਰੋਂ

ਤੇ ਕੱਤਕ ਦੇ ਹੁਦੇ ਹਨ।

ਸਰਦਾਰ ਕਰਮ ਸਿੰਘ ਨੇ ਬੰਦਾ ਬਹਾਦਰ ਦਾ ਜੀਵਨ ਇਤਿਹਾਸ ਖੁੱਦ ਲਿਖਿਆ ਹੈ। ਬਾਬਾ ਜੀ ਦਾ ਜਨਮ ਵੀ ਕਤੱਕ ਸੁਦੀ ੧੩ ਸੰਮਤ ੧੭੨੭ (ਨਵੰਬਰ ਸੰਨ ੧੬੭੦) ਦਾ, ਅਤੇ ਮਹਾਰਾਜਾ ਰਣਜੀਤ ਸਿੰਘ ਦਾ ਜਨਮ ੨ ਨਵੰਬਰ ਸੰਨ ੧੭੮੦ (ਸੰਮਤ ੧੮੩੭ ) ਦਾ ਮਸ਼ਹੂਰ ਹੈ। ਇਹ ਦੋਵੇਂ ਮਹਾਨ ਵਿਅਕਤੀਆਂ ਇਕ ਦੂਜੇ ਪਿਛੋਂ ਪੰਜਾਬ ਦੇ ਬਾਦਸ਼ਾਹ ਬਣੇ ਸਨ। ਜਿਨ੍ਹਾਂ ਨੇ ਸ੍ਰੀ ਨਾਨਕ ਸ਼ਾਹੀ ਸੰਮਤ ਅਤੇ ਸਿੱਕਾ ਚਲਾਇਆ ਸੀ । ਅਗੇ ਹੋਰ ਪੜ੍ਹੀਏ।

ਮਹਾਰਾਜਾ ਸਾਹਿਬ ਸਿੰਘ ਪਟਿਆਲਾ ਦਾ ਜਨਮ ਭਾਦਰੋਂ ਵਦੀ ੧੫ ਸੰਮਤ ੧੮੩੦ (ਸਤੰਬਰ ੧੭੭੩) ਦਾ ਅਤੇ ਆਜ਼ਾਦ ਭਾਰਤ ਦੇ ਪਹਿਲੇ ਪ੍ਰਧਾਨ ਮੰਤ੍ਰੀ (ਪੰਡਤ ਜਵਾਹਰ ਲਾਲ ਨਹਿਰੂ) ਜੀ ਦਾ ਜਨਮ ੧੪ ਨਵੰਬਰ ਸੰਨ ੧੮੮੯ (ਸ਼ਾਇਦ ਕਤੱਕ) ਸੀ। ਵਿਚਾਰ ਪਾਠਕਾਂ ਨੇ ਕਰਨੀ ਹੈ, ਕੀ ਇਹ ਨਹਿਸ ਸਨ ? ਤਾਂ ਤੇ ਐਸਾ ਜਾਣੀਏ ਕਿ ਕਰਮਾਂ ਵਾਲੇ ਕਿਸੇ ਮਹੀਨੇ ਜਨਮੇ ਹੋਣ ਚੰਗੇ ਹੁੰਦੇ ਤੇ ਉਨ੍ਹਾਂ ਬਾਬਤ ਸਭ ਕੁਝ ਭਲਾ ਹੀ ਭਲਾ ਹੈ। ਗੁਰੂ ਵਾਕ ਹੈ।

"ਮਾਹੁ ਦਿਵਸ ਮੂਰਤ ਭਲੇ ਜਿਨ ਕਉ ਨਦਰ ਕਰੇ" ॥

(ਬਾਰਾਂ ਮਾਂਹ)

ਹੁਣ ਪਾਠਕ ਯਕੀਨ ਕਰਨ ! ਕਿ ਉੱਕਤ ਲਿਖਾਰੀਆਂ ਨੇ ਐਸਾ ਗਲਤ ਲਿਖਿਆ ਹੈ ਕਿ ਕਤੱਕ ਤੇ ਭਾਦਰੋ ਮਹੀਨਾ ਨਹਿਸ ਹੁੰਦੇ ਹਨ। ਤਾਂ ਤੇ ਭਾਈ ਗੁਰਦਾਸ ਜੀ ਨੇ ਜੋ ਲਿਖਿਆ ਹੈ ਉਸ ਮੁਤਾਬਕ ਗੁਰੂ ਨਾਨਕ ਦੇਵ ਕਤੱਕ ਪੂਰਨ ਮਾਸ਼ੀ ਨੂੰ ਪ੍ਰਗਟਾਏ ਸਨ। ਤਦੇ ਇਸ ਨੂੰ ਪ੍ਰੀਤਮ (ਗੁਰੂ ਨਾਨਕ) ਦੀ ਪਿਆਰੀ ਕਿਹਾ ਹੈ। ਉਨ੍ਹਾਂ ਨੇ ਹੋਰ ਕਿਸੇ ਮਹੀਨੇ ਦੀ ਪੂਰਨ ਮਾਸ਼ੀ ਦੀ ਸਿਫਤ ਨਹੀਂ ਕੀਤੀ। ਇਸ ਵਾਸਤੇ ਕਿ ਗੁਰ ਜਨਮ ਇਸੇ ਦਿਨ ਦਾ ਮੰਨਦੇ ਸਨ, ਗੁਰਪੁਰਬ ਮਨਾਂਦੇ ਹੋਇਆਂ ਸਲਾਹਿਆ ਸੀ।

ਭਾਈ ਗੁਰਦਾਸ ਜੀ ਨੇ ਇਤਨਾਂ ਹੀ ਬੱਸ ਨਹੀਂ ਕੀਤਾ ਜੋ ਉਤੇ ਦਸਿਆ ਹੈ ਉਨ੍ਹਾਂ ਨੇ ਅਗੇ ਤਿੰਨ ਕਬਿਤ (੩੪੬-੩੪੭-੩੪੮) ਹੋਰ ਵੀ ਸਬੰਧਿਤ ਲਿਖੇ ਹਨ। ਜਿਨ੍ਹਾਂ ਵਿਚ ਆਪਣੇ ਕਾਵਿ ਅਲੰਕਾਰ ਤੇ ਕਮਾਲ ਦਾ ਸ਼ਿੰਗਾਰ ਰਸ ਦਰਸਾਇਆਂ ਹੈ। ਇਸ ਵਾਸਤੇ ਕਿ ਉਹ ਗੁਰੂ ਨਾਨਕ ਦੇ ਅਵਤਾਰੀ ਦਿਨ (ਕਤੱਕ ਪੂਰਨ ਮਾਸ਼ੀ) ਨੂੰ ਕ੍ਰਿਸ਼ਨ ਭਗਤਾਂ ਦੇ ਸਨਮੁਖ ਬੋਲ ਰਹੇ ਸਨ।

ਤਦੋ ਕਿਹਾ ਸੀ ਕਿ (ਜਨਮ ਅਸ਼ਟਮੀ ਮਗਰੋਂ) ਆਜ ਤੇਰੀ ਬਾਰੀ ਹੈ । ਜੋ ਤੇਰੇ ਇਸ ਸਰਦ ਰੁਤਿ ਤੇ ਦਿਨ ਅਭੀਚ ਨਛੱਤ੍ਰ ਸਮੇਂ **ਨਿਰਾਕਾਰ ਨਿਰਾਧਾਰ ਸਤਿ ਸਰੂਪ ਗੁਰ ਦੇਵ** (ਸਰਬ ਜੀਵਨ) ਨੇ ਜਨਮ ਪਾਇਆ ਹੈ । ਜਿਸ ਤੇ ਤੂੰ ਪ੍ਰੀਤਮ ਦੀ ਪਿਆਰੀ ਸਾਬਤ ਹੋਈ ਹੈ ।

ਅਗਲੇ ੩੪੬ਵੇਂ ਕਬਿਤ ਅਤੇ ੩੪੭ਵੇਂ ਕਬਿਤ ਵਿਚ ਭਾਈ ਗੁਰਦਾਸ ਜੀ ਫੇਰ ਐਸਾ ਅਲੰਕਾਰ ਬਨ੍ਹਦੇ ਹਨ ਜੈਸਾ ਕਿ ਉਨ੍ਹਾਂ ਨੇ ਕ੍ਰਿਸ਼ਨ ਜਨਮ ਅਸ਼ਟਮੀ ਸਮੇਂ ਕ੍ਰਿਸ਼ਨ ਭਗਤਾਂ (ਪ੍ਰੇਮੀ ਤੇ ਪ੍ਰੇਮਣਾਂ) ਸਖੀਆਂ, ਉਥੋਂ ਦੀਆਂ ਤੀਵੀਆਂ ਨੂੰ ਹਾਰਾਂ ਸ਼ਿੰਗਾਰਾਂ ਤੇ ਫੂਲ ਮਾਲਾਂ ਨਾਲ ਸ਼ਿੰਗਾਰੀਆਂ ਦੇਖੀਆਂ ਸੀ । ਉਸੇ ਅਲੰਕਾਰ ਸਹਿਤ ਕਤੱਕ ਪੂਰਨ ਮਾਸ਼ੀ ਦੇ ਸਮਾਗਮ ਉਤੇ ਆਉਂਦੇ ਜਾਂਦੇ ਸਿਖ ਸੇਵਕਾਂ (ਸਖੇ ਸਖੀਆਂ) ਨੂੰ ਸ਼ਿੰਗਾਰ ਰਸ ਵਿੱਚ ਦਰਸਾਇਆ ਇਹ ਲਿਖਿਆ ਹੈ ।

## ਕਬਿੱਤ

"ਦਿਨ ਕਰ ਕਿਰਣ ਸੁਹਾਤ ਸੁਖਦਾਈ ਅੰਗ,
ਰਚਿਤ ਸਿੰਗਾਰ ਆਭਰਨ ਸਖੀ ਆਇਕੈ ।
ਪ੍ਰਿਥੱਮ ਉਬਟੱਨਾਂ ਕੈ ਸੀਸ ਮੈਂ ਮਿਲਉਨੀ ਮੇਲ,
ਮਜਨ ਉਸਨ ਜੱਲ ਨਿਰਮਲ ਭਾਇਕੈ ।
ਕੁਸਮ ਅਵੇਸ ਕੇਸ ਸਾਬਤ ਫੁਲੇਲ ਮੇਲ,
ਅੰਗ ਅਗਰਜਾ ਲੇਤ ਹੋਤ ਉਪਜਾਇਕੈ ।
ਚੀਰ ਚਾਰ ਦਰਪੱਣ ਮਧਿ ਆਪਾ ਆਪ ਚੀਨ,
ਬੈਠੀ ਪਰਜੰਕ ਪਰ ਧਾਵਰੀ ਨ ਧਾਇਕੈ" । (੩੪੬)

---

"ਕਕੱਹੀ ਦੇ ਮਾਂਗ ਉਰਝਾਏ ਸੁਰਝਾਏ ਕੇਸ,
ਕੁੰਕਮ ਚੰਦਨ ਕੋ ਤਿਲਕ ਦ ਲਿਲਾਰ ਮੈਂ ।
ਅੰਜਨ ਖੰਜਨ ਦ੍ਰਿੱਗ ਬੇਸਹਿ ਕਰਨ ਫੂਲ,
ਬਾਰੀ ਸੀਸ ਫੂਲ ਦੈ ਤੰਬੋਲ ਮੁਖ ਦਵਾਰ ਮੈਂ ।

ਕੰਠ ਸਰੀ, ਕਪੋਤ ਮਰਕਤ ਅਉ ਮੁਕਤਾਹਲ,
ਬਰਨ ਬਰਨ ਫੂਲ ਸੋਭਾ ਓਰ ਹਾਰ ਮੈਂ।
ਚੰਦਰੀ ਚਰੀ ਕੰਕਨ ਮੁੰਦ੍ਰਕਾ ਮਹਿੰਦੀ ਬਨੀ,
ਅੰਗੀਆ ਅਨੂਪ ਛੱਬ ਪੀਠ ਕਟ ਧਾਰ ਮੈਂ। (੩੪੭)

---

੧. ਅਰਥ ਪਹਿਲਾ-(ਭਾਈ ਗੁਰਦਾਸ ਦਸਦੇ) ਠੰਡਕ ਦਾ ਸਮਾਂ ਸੀ ਸੂਰਜ ਦੀ ਕਿਰਣਾਂ ਸੁਖਾਦੀਆਂ ਸ਼ਰੀਰਾਂ ਨੂੰ ਸੁਖਦਾਈ ਸ਼ਨ। (ਸਿਖ ਬੀਬੀਆਂ) ਸ਼ਿੰਗਾਰ ਕੀਤੇ ਜ਼ੇਵਰ (ਸਖੀਆਂ) ਪਹਿਨੇ ਹੋਈਆਂ ਨੇ।

੨. ਪਹਿਲੇ ਵਟੱਣਾਂ ਮਲਿਆ, ਫਿਰ ਸੀਸ ਉਤੇ ਮਨ ਭਾਂਵਦੀ ਸੁਗੰਧਿਤ ਮਿਲਉਣੀ ਦਿਤੀ ਅਤੇ ਅਸ਼ਨਾਨ ਵੀ ਗਰਮ ਤੇ ਨਿਰਮਲ ਸੁਖਾਂਦੇ ਜਲ ਨਾਲ ਕੀਤਾ ਹੈ।

੩. ਫਿਰ ਫੁਲਾਂ ਨੂੰ ਬਿਖਰੇ ਘੁੰਘਰਾਲੇ ਸਾਬਤ (ਲੰਮੇ ਕੇਸਾਂ) ਵਿਚ ਤੇ ਅਤਰ ਫੁਲੇਲ ਮੋਲਿਆ। ਸਰੀਰਾਂ ਉਤੇ ਅੰਗੀਆਂ ਤੇ ਅਗਰਜਾ (ਸੁਗੰਧੀ) ਲੀਪਤ (ਹੋਤ) ਗੁੱਤਾਂ ਦੇ ਜੂੜੇ ਪਿਛੇ ਉਰੇਰੇ ਕੀਤੇ ਹਨ।

੪. ਸੁੰਦਰ ਬਸਤ੍ਰ ਪਹਿਨੇ, ਸ਼ੀਸ਼ੇ ਵਿਚੋਂ ਅਪਣਾ ਆਪ ਦੇਖ ਕੇ ਪਲੰਘ ਤੇ ਬੈਠੀਆਂ ਡੋਲਦੀਆਂ ਨਹੀਂ ਨ ਕਿਸੇ ਦੇ ਬੁਲਾਂਦਿਆਂ ਬੋਲਦੀਆਂ ਜਾਂ ਦੋੜ ਕੇ ਜਾਂਦੀਆਂ। ਭਾਵ ਇਕ ਰਸ ਬੈਠੀਆਂ ਹਨ।

ਨੋਟ—ਇਹ ਯਾਦ ਰਹੇ ਕਿ ਉਸ ਵਕਤ ਦੇ ਗੁਰਪੁਰਬ ਐਸੇ ਹੀ ਮਨਾਂਦੇ ਸਨ। ਗੁਰੂ ਇਕੋ ਹੀ ਸ੍ਰੀਰ ਧਾਰੀ ਗੁਰੂ ਅਮਰ ਦੇਵ ਗੋਇੰਦਵਾਲ ਮੁਕੀਮ ਸਨ। ਗੁਰੂ ਗ੍ਰੰਥ ਸਾਹਿਬ ਅਜੇ ਲਿਖਤ ਵਿਚ ਨਹੀਂ ਸੀ। ਜੋ ਹਰ ਥਾਂਏਂ ਪ੍ਰਕਾਸ਼ ਹੁੰਦਾ ਹੋਵੇ! ਫਿਰ ਜੈਸੇ ਮੰਦਰਾਂ ਅੰਦਰ ਠਾਕਰ ਮੂਰਤੀਆਂ ਸਾਹਮਣੇ ਜਾਂ ਹਿੰਦੂਆਂ ਦੇ ਧਾਰਮਕ ਅਕੱਠਾਂ ਵਿਚ ਕੋਈ ਉੱਚਾ ਕੋਈ ਨੀਵਾਂ ਕੋਈ ਸਾਹਮਣੇ ਦੁਰਾਢੇ ਜਾਂ ਮੰਜੇ ਮੇਜ਼ ਉਤੇ ਸਿਰੋਂ ਨੰਗਾ ਵੀ ਬੈਠਾ ਹੋਵੇ। ਮਰਦ ਜਾਂ ਤੀਵੀਂ ਉਤੇ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੁੰਦਾ। ਐਸੇ ਹੀ ਉਸ ਵੇਲੇ ਹੁੰਦਾ ਸੀ।

ਆਗਰੇ ਹੁੰਦਿਆਂ ਭਾਈ ਗੁਰਦਾਸ ਜੀ ਪਾਸ ਗੁਰਬਾਣੀ ਦੀ ਕੋਈ ਵਡੀ ਪੋਥੀ ਨਹੀਂ ਸੀ, ਜਿਸ ਦਾ ਪ੍ਰਕਾਸ਼ ਕਰਦੇ, ਦੀਵਾਨ ਸਜਾਂਦੇ, ਤੇ ਅਦੱਬ ਵਿਚ ਬਿਠਾਂਦੇ। ਉਥੇ ਆਗਰੇ ਵਿਚ ਉਹ ਵੀ ਦੂਜੇ ਹਿੰਦੂਆਂ ਵਾਂਗੂ ਖੁਲੇ ਅਸਥਾਨ ਵਿਚ ਜਨਮ ਅਸਟਮੀ ਦੇ ਸਮਾਗਮ ਜਿਹਾ (ਗੁਰਪੁਰਬ) ਕਤੱਕ ਪੂਰਨ ਮਾਸੀ

ਨੂੰ ਮਨਾਦੇ ਸਨ। ਜਿਥੇ ਕਦੀ ਉਚੇ ਨੀਵੇਂ ਬੈਠੇ ਤੇ ਹਾਰ ਸ਼ਿੰਗਾਰ, ਅੱਜ ਕਲ ਵਾਂਗੂ ਦਿਖਾਵਾ ਕਰਨ ਨੂੰ ਜੋ ਬੀਬੀਆਂ ਆਈਆਂ ਸਨ ਉਨ੍ਹਾਂ ਦੇ ਉਤਸ਼ਾਹ ਤੇ ਹਾਰ ਸ਼ਿੰਗਾਰ ਨੂੰ ਨਰੂਪਿਆ ਹੈ।

ਇਸ ਵਿਚ ਸੰਸਾ ਨਹੀਂ ਚਾਹੀਦੇ, ਕਿ ਅਗਰ ਗੁਰਪੁਰਬ ਮਨਾਂਦੇ ਸਨ ਤਾਂ ਉਥੇ ਅਗੇ ਪਿਛੇ ਪਲੰਘਾਂ ਉਤੇ ਬੈਠੀਆਂ ਤੇ ਹਾਰ ਸ਼ਿੰਗਾਰ ਕੀਤੀਆਂ ਦਾ ਜ਼ਿਕਰ ਕਰਨ ਦੀ ਕੀ ਲੋੜ ਸੀ ? ਉਹ ਇਸ ਵਾਸਤੇ ਕਿ ਰਿਵਾਜ ਮੁਤਾਬਕ ਉਸ ਵੇਲੇ ਦੇ ਗੁਰਪੁਰਬ ਉਤਸ਼ਾਹ ਦਾ ਨਕਸ਼ਾ ਖਿੱਚ ਕੇ ਅਪਣੀ ਕਾਵਿ ਕਲਾ ਨੂੰ ਕਵੀ ਮੰਡਲੀ ਸਾਹਮਣੇ ਪ੍ਰਗਟਾਂਦੇ ਸਨ। ਉਹ ਮਹਾਨ ਕਵੀ ਸਨ।

ਇਤਿਹਾਸ ਕਾਰ ਮੁਸੱਵਰ ਹੁੰਦਾ ਹੈ। ਉਹ ! ਹੋ ਬੀਤੀ ਵਾਰਤਾ ਦੀ ਇਤਿਹਾਸਕ ਤਸਵੀਰ ਨੂੰ ਖਿੱਚਦਾ ਹੈ ਜੋ ਸੁਣੀ ਸੁਣਾਈ ਲਿਖਦਾ ਤੇ ਕਿਸੇ ਵੇਲੇ ਗ਼ਲਤ ਵੀ ਲਿਖਿਆ ਜਾਂਦਾ ਹੈ। ਜੈਸਾ ਕਿ ਹੱਥੀਂ ਬਣਾਈ ਤਸਵੀਰ ਵਿਚ ਕੋਈ ਕੰਮੀ ਵੀ ਰਹਿ ਜਾਂਦੀ ਹੈ। ਪਰ ਕਮਾਲ ਦੇ ਕਵੀ ਫੋਟੂ ਦਾ ਕੈਮਰਾ ਹੁੰਦੇ। ਜੋ ਕੁਝ ਵੀ ਅਖੀਂ ਵੇਖਦੇ ਸਮੇਂ ਮੁਤਾਬਕ ਉਸ ਨੂੰ ਪੂਰੇ ਅਲੰਕਾਰ ਸਹਿਤ ਵਰਨਣ ਕਰਦੇ ਹਨ। ਉਹ ਹਸਾ ਵੀ ਦੇਂਦੇ ਰੁਆ ਵੀ ਸਕਦੇ ਅਤੇ ਭਿਆਨਕ ਜੰਗ ਵੇਲੇ ਜੰਗ ਦਾ ਨਕਸ਼ਾ ਖਿੱਚਦੇ ਡੌਹਲੇ ਫੜਕਾ ਦਿੰਦੇ ਹਨ। ਭਾਈ ਗੁਰਦਾਸ ਜੀ ਐਸੇ ਹੀ ਮਹਾਨ ਕਵੀ ਸਨ। ਉਨ੍ਹਾਂ ਸਾਹਮਣੇ ਗੁਰਪੁਰਬ ਕਤੱਕ ਪੂਰਨ ਮਾਸ਼ੀ ਦਾ ਜੋ ਉਤਸ਼ਾਹ ਸੀ ਉਸ ਨੂੰ ਰੂਪਕ ਅਲੰਕਾਰ ਅਤੇ ਸ਼ਿੰਗਾਰ ਰੱਸ ਵਿਚ ਦਰਸਾਇਆ ਹੈ। ਹੁਣ ਉਹਨਾਂ ਦੇ ੩੪੭ਵੇਂ ਕਬਿਤ ਦਾ ਅਰਥ ਪੜੀਏ।

ਉਕਤ ਲਿਖੇ ਕਬਿਤ (੩੪੭) ਵਿਚ ਭਾਈ ਗੁਰਦਾਸ ਨੇ ਆਈਆਂ ਬੀਬੀਆਂ ਦੀ ਸਜਾਵਟ ਨੂੰ ਹੋਰ ਵਧੇਰੇ ਖੋਲ੍ਹ ਕੇ ਦਸਿਆ ਹੈ। ਉਹਨਾਂ ਦੇ ਲਿਖੇ ਦਾ ਭਾਵ ਇਹ ਹੈ।

੧. ਉਨ੍ਹਾਂ ਬੀਬੀਆਂ ਨੇ ਕਸੁੰਭੇ ਕੇਸੂ ਜਿਹੇ ਫੁੱਲਾਂ ਜਹੀ ਮਾਂਗ (ਧੜੀ) ਨਾਲ ਬਿਖਰੇ ਤੇ ਉਲਝੇ ਕੇਸ ਸੁਲਝਾਏ (ਸੰਵਾਰੇ) ਹੋਇਆਂ ਕੇਸਰ ਤੇ ਚੰਦਨ ਦੇ ਤਿਲਕ ਮੱਥੇ ਤੇ ਲਾਏ ਹਨ।

੨. ਨੇਤਰ ਮਮੋਲੇ ਦੇ ਬੱਚੇ (ਪੰਛੀ) ਵਾਂਗੂ ਸੁਰਮੇ ਸਹਿਤ, ਦਾਉਣੀ ਟਿੱਕਾ (ਮਸਤਕ ਤੇ) ਕੰਨ ਝੁਮਕੇ ਅਤੇ ਕੰਘੀ ਸਿਰ ਕੀਤੀ ਉਤੇ ਫੁਲ ਰਖੇ ਪਾਨ ਤੰਬੋਲ ਨੂੰ (ਸੀਰ ਚੇ) ਮੁਖ ਦਰਵਾਜ਼ੇ ਲਿਆ ਹੈ।

੩. ਪਤਲੇ ਕੰਠ (ਗਲੇ) ਕਪੋਤ ਸਰੀਖੇ, ਮੋਤੀ ਅਤੇ ਮੋਤੀਆਂ ਜਿਹੇ ਰੰਗਾਂ ਰੰਗ ਦੇ ਫੁਲਾਂ ਦੇ ਹਾਰ ਗਲਾਂ ਵਿਚ ਸਭਾ ਪਾਂਦੇ ਹਨ।

੪. ਚੰਦਰੀ (ਚੰਦ ਦੀ ਚਾਂਦਨੀ) ਚਰੀ (ਪਸੱਰੀ) ਵਾਂਗੂ ਜਿਨ੍ਹਾਂ ਦੇ ਹਥੀਂ (ਸੋਨੇ ਦੇ) ਕੰਗਨ, ਕੜੇ, ਮੁੰਦ੍ਰਕਾਂ (ਮੁੰਦਰੀਆਂ ਤੇ ਛਾਪਾਂ ਛਲੇ) ਮਹਿੰਦੀ ਬਣੀ ਹੈ। ਅੰਗੀਆਂ ਅਨੂਪ ਛੱਬ ਐਸੀ ਹੈ ਜੋ ਕਹੀ ਨਹੀਂ ਜਾਂਦੀ ਅਤੇ ਕਮਰ ਧਾਰ ਪੀਂਦੀ ਹੈ।

ਭਾਈ ਗੁਰਦਾਸ ਜੀ ਦੇ ਇਨ੍ਹਾਂ ਇਸਤ੍ਰੀ ਸ਼ਿੰਗਾਰ ਭਰੇ ਉਕਤ ਦੋਹਾਂ ਕਬਿਤਾਂ ਨੂੰ ਇਸ ਸਦੀ ਦੇ ਕੱਟੜ ਪੰਥੀ ਵਿਦਵਾਨ ! ਪੜ੍ਹ ਕੇ ਬਹੁਤ ਚਕੱਰਾਏ। ਅਤੇ ਭਰਮਾਂ ਵਿਚ ਫਸੇ ਰਹੇ ਹਨ। ਉਹ ਪਹਿਲੇ ਦੇ ਕਬਿਤਾਂ ਨੂੰ ਪੜ੍ਹਦੇ, ਤਾਂ ਥੋੜਾ ਬਹੁਤ ਮੰਨਦੇ ਕਿ ਭਾਈ ਗੁਰਦਾਸ ਵਲੋਂ ਇਹ ਕਤੱਕ ਪੂਰਨ ਮਾਸ਼ੀ ਦਾ ਦਿਨ ਹੀ ਸਿਧ ਕੀਤਾ ਹੈ, ਪਰ ਉੱਕਤ ਸ਼ਿੰਗਾਰ ਭਰੇ ਦੋ ਕਬਿਤਾਂ ਨੂੰ ਪੜ੍ਹਦੇ ਸਾਰ ਡੋਲ ਜਾਂਦੇ ਕਿ ਗੁਰੂ ਨਾਨਕ ਦਾ ਗੁਰਪੁਰਬ ਜ਼ਿਕਰ ਅਤੇ ਇਸਤ੍ਰੀ ਸ਼ਿੰਗਾਰਾਂ ਦਾ ਜ਼ਿੱਕਰ ਉਨ੍ਹਾਂ ਕੀ ਕਰਨਾਂ ਸੀ ? ਇਹ ਅਜੋੜ ਹੈ। ਜਿਸ ਤੋਂ ਐਸੇ ਵਿਦਵਾਨਾਂ ਦੀ ਸੁਰਤੀ ਫੇਰ ਮਿਹਰਬਾਨ ਦੀ ਲਿਖਤ (ਜਨਮ ਸਾਖੀ) ਉਤੇ ਜਾ ਟਿਕਦੀ, ਜੋ ਸਭ ਤੋਂ ਪੁਰਾਣੀ ਅਤੇ ਗੁਰੂ ਘਰ ਦੇ ਇਕ ਸੋਢੀ ਸਾਹਿਬ ਜ਼ਾਦੇ ਦੀ ਲਿਖੀ ਹੈ ਗਲਤ ਨੂੰ ਸਹੀ ਮੰਨਦੇ ਜਾਂਦੇ ਹਨ।

ਐਸੇ ਵਿਦਵਾਨ ਲਿਖਾਰੀਆਂ ਨੂੰ ਪਤਾ ਹੋਵੇ ਕਿ ਮਹਾਨ ਕਵੀ ਦਾ ਅਪਣਾ ਅਪਣਾ ਢੰਗ ਹੁੰਦਾ ਹੈ ਤੇ ਅਸੂਲ ਹੁੰਦਾ ਹੈ। ਕਿ ਜਿਸ ਪ੍ਰਕਰਣ ਨੂੰ ਛੋਂਹਦੇ ਅਲੰਕਾਰਾਂ ਸਹਿਤ ਪੂਰਾ ਢੁੱਕਾ ਕੇ ਦਸਦੇ ਹਨ। ਗੁਰੂ ਨਾਨਕ ਸਾਹਿਬ ਅਪਣੇ ਨੂੰ ਸ਼ਾਇਰ ਵੀ ਮੰਨਦੇ ਸਨ ਇਸੇ ਅਸੂਲ ਨੂੰ ਵਰਤਿਆ ਹੈ। ਉਹਨਾਂ ਬਾਬਰ ਦੇ ਹਲੇ ਵੇਲੇ ਉਥੇ ਐਮਨਾਂ ਬਾਦ (ਸੈਦਪੁਰ) ਦੀਆਂ ਦੇਵੀਆਂ ਦੀ ਬੇ-ਪਤੀ ਨੂੰ ਅੱਖੀਂ ਦੇਖਿਆ ਤੇ ਕਰੁਣਾਂ ਰੱਸ ਅਲੰਕਾਰ ਵਿਚ ਐਸਾ ਫੁਰਮਾਇਆ ਸੀ—

"ਜਿਨ ਸਿਰ ਸੋਹਨਿ ਪਟੀਆ ਮਾਂਗੀ ਪਾਇ ਸੰਧੂਰਿ ॥
ਸੇ ਸਿਰ ਕਾਤੀ ਮੁਨੀਅਨਿ ਗਲ ਵਿਚ ਆਵੈ ਧੂੜਿ ॥
ਮਹਿਲਾਂ ਅੰਦਰਿ ਹੋਂਦੀਆਂ ਹੁਣਿ ਬਹਣਿ ਨ ਮਿਲਿਨਿ ਹਦੂਰ ॥ (੪੧੪)

ਉਪ੍ਰੰਤ ਫਿਰ ਜਦੋਂ ਕਿਤੇ ਖੁਸ਼ੀਆਂ ਭਰੀਆਂ ਬੀਬੀਆਂ ਨੂੰ ਸਾਵਣ ਵਿਚ ਚੂੜੇ ਖੜਕਾਂਦੀਆਂ ਨੂੰ ਦੇਖਿਆ ਤੇ ਕਿਹਾ ਸੀ—

"ਮੋਰੀ ਰੁਣ ਝੁੰਣ ਲਾਇਆ ਭੈਣੇ ਸਾਵਣੁ ਆਇਆ।
ਤੇਰੇ ਮੁੰਧ ਕਟਾਰੇ ਜੇ ਵਡਾ ਤਿਨਿ ਲੋਭੀ ਲੋਭ ਲੁਭਾਇਆ।
ਤੇਰੇ ਦਰਸ਼ਨ ਵਿਟਹੁ ਖੰਨੀਐ ਵੰਞਾਂ ਨਾਮੁ ਵਿਟਹੁ ਕੁਰਬਾਣ।
ਜਾ ਤੂ ਤਾ ਮੈ ਮਾਣ ਕੀਆ ਹੈ ਤੁਧ ਵਿਣ ਕਿਹਾ ਮੇਰਾ ਮਾਣੋ।
ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣ ਬਾਹੀ ਸਣ ਬਾਹਾ।
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹ।
ਨਾ ਮਨੀਆਰ ਨਾ ਚੂੜੀਆਂ ਨ ਸੇ ਵੰਗੜੀਆਹ।
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੁੜੀਆਹ॥ (੫੫੭-੫੮)

---

ਫਰੀਦ ਸਾਹਿਬ ਦਾ ਇਕ ਰਾਤ ਨੂੰ ਬੰਦਗੀ ਵਿਚ ਮਨ ਨਹੀਂ ਜੁੜਿਆ ਸੀ। ਪਾਸੇ ਮਾਰਦੇ ਰਹੇ ਸੀ। ਸੁਬ੍ਹਾ ਨੂੰ ਇਸਤ੍ਰੀ ਅਲੰਕਾਰ ਰੂਪ ਵਿਚ ਅਪਣੇ ਕਈ ਮਿਤ੍ਰਾਂ (ਫਕੀਰ ਸਾਥੀਆਂ) ਨੂੰ ਐਸਾ ਸੁਣਾਇਆ ਸੀ—

"ਅਜ ਨ ਸੁੱਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥
ਜਾਇ ਪੁਛਹ ਡੋਹਾਗਣੀ ਤੁਮ ਕਿਉ ਕਰ ਰੈਣ ਵਿਹਾਇ॥ (੧੩੭੯)

ਗੁਰੂ ਅਰਜਨ ਸਾਹਿਬ ਨੇ ਅਪਣੀ ਸਾਲੀ (ਹਰਿ ਹਾਂ) ਜਾਂ ਸਿਖ ਸਹੇਲੀਆਂ ਪ੍ਰਥਾਇ ਫੁਰਮਾਇਆ ਸੀ-(ਜ਼ਿਕਰ ਛੰਦ ਬੋਲੇ ਸੰਬੰਧ ਵਿਚ ਹੈ)—

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥
ਸੋਲਹਿ ਕੀਏ ਸ਼ਿੰਗਾਰ ਕਿ ਅੰਜਨ ਪਾਜਿਆ॥
ਜੇ ਘਰ ਆਵੈ ਕੰਤ ਤ ਸਭ ਕਿਛੁ ਪਾਈਐ॥
ਹਰਿ ਹਾਂ ਕੰਤੈ ਬਾਝੁ ਸ਼ਿੰਗਾਰ ਸਭ ਬਿਰਥਾ ਜਾਈਐ॥
(ਗੁਰੂ ਗ੍ਰੰਥ ਜੀ ੧੩੬੧)

ਇਸ ਅਲੰਕਾਰਕ ਉਪਦੇਸ਼ ਦੀ ਰੋਸ਼ਨੀ ਵਿਚ ਅਗਰੇ ਦੀਆਂ ਦੇਵੀਆਂ (ਬੀਬੀਆਂ) ਦਾ ਹਾਰ ਸ਼ਿੰਗਾਰ ਕਰਕੇ ਆਉਣਾ ਸਭ ਸੁਫਲ ਸੀ। ਕਿ ਉਹ ਪ੍ਰੀਤਮ (ਗੁਰੂ ਨਾਨਕ) ਦੇ ਜਨਮ ਉਤਸ਼ੱਵ ਦੇ ਪ੍ਰੇਮ ਵਿਚ ਭਿਜੀਆਂ ਤੇ ਖਿਚੀਆ ਆਈਆਂ ਸਨ, ਜਿਸ ਤੇ ਭਾਈ ਗੁਰਦਾਸ ਜੀ ਵਲੋਂ ਉਨ੍ਹਾਂ ਦੇ ਸਰੂਪ ਸ਼ਿੰਗਾਰ ਦਾ ਵਰਨਣ ਹਰ ਤਰ੍ਹਾਂ ਢੁਕਵਾਂ ਤੇ ਸੁਫਲ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਗੁਣ, ਕਮਾਲ ਤੇ ਕਲਾ ਵਿਚ ਕਿਸੇ ਨੂੰ ਵਧਣ ਨਹੀਂ ਦਿਤਾ। ਉਨ੍ਹਾਂ ਸ੍ਰੀ ਕ੍ਰਿਸ਼ਨਾਂ ਅਵਤਾਰ ਵਿਚ ਜਿਥੇ ਬੀਰ ਰੱਸ ਨੂੰ ਮਹਾਨਤਾ ਦਿਤੀ, ਉਥੇ ਕ੍ਰਿਸ਼ਨ ਪਿਆਰ ਵਿਚ ਰੰਗੀਆਂ ਗੋਪੀਆਂ ਦੇ ਕੀਤੇ

ਸ਼ਿੰਗਾਰ ਤੇ ਸੁੰਦਰਤਾ ਅਲੰਕਾਰ ਦੀ ਹੱਦ ਮੁਕਾਣੀ ਹੈ।

ਸ੍ਰੀ ਕ੍ਰਿਸ਼ਨ ਜੀ ਗੋਪੀਆਂ ਦੀ ਸੁੰਦਰਤਾ ਸੁਹਪਣ ਉਤੇ ਮੋਹੇ ਗਏ ਤੇ ਅਸਾ ਉਨ੍ਹਾਂ ਨੂੰ ਆਖਦੇ ਹਨ। ਗੁਰੂ ਗੋਬਿੰਦ ਸਿੰਘ ਨੇ ਇਸ ਜ਼ਿਕਰ ਨੂੰ ਸ਼ਿੰਗਾਰ ਰੱਸ ਵਿਚ ਲਿਖਿਆ ਹੈ—ਇਹ ਹੈ—

ਸ੍ਵੈਯਾ—ਕਾਮ ਸੇ ਰੂਪ, ਕਲਾ ਨਿਧ ਸੇ ਮੁਖ,
ਕੀਰ ਸੇ ਨਾਕ, ਕੁਰੰਗ ਸੇ ਨੈਨਨ॥
ਕੰਚਨ ਸੇ ਤਨ, ਦਾਰਮ ਦਾਂਤ,
ਕਪੋਤ ਸੇ ਕੰਠ, ਸੁ ਕੋਕਲ ਬੈਨਨ॥
ਕਾਹਨ ਲਗਜੇ ਕਹਿਨੇ ਤਿਨ ਸੋਂ,
ਹਸਿ ਕੈ ਕਬਿ ਸਿਜਾਮ ਸਹਾਇਕ ਧੈਨਨ॥
ਮੋਹਿ ਲਯੋ ਸਭ ਹੀ ਮਨੁ ਮੇਰੋ ਸੁ,
ਭਉਹਨ ਚਾਇ ਤੁਨੇ ਸੰਗ ਸੈਨਨ॥*

(ਕ੍ਰਿਸ਼ਨਾਂ ਅਵਤਾਰ ੨੭੩)

ਅਸੀਂ ਪਹਿਲੇ ਲਿਖਿਆ ਹੈ ਕਿ ਕਿਸੇ ਵੀ ਮਹਾਂਨ ਕਵੀ ਦਾ ਅਪਣਾ ਕਮਾਲ ਹੁੰਦਾ ਹੈ ਕਿ ਉਹ ਜਿਸ ਪ੍ਰਕਰਣ ਨੂੰ ਜਿਥੋਂ ਸ਼ੁਰੂ ਕਰੇ, ਜਿਸ ਅਲੰਕਾਰ ਰਾਹੀਂ ਸਮਝਣਾ ਚਾਹੇ! ਉਸ ਅਸਲ ਲਖਸ਼ ਨੂੰ (ਧੇਅ ਨੂੰ) ਨ ਵਿਸਾਰੇ। ਅਤੇ ਅਪਣੇ ਵਿਦਵਤਾ ਭਰੇ ਗੁਣ ਕਮਾਲ ਸਣੇ ਸਬੰਧਿਤ ਸਮਾਚਾਰਾਂ ਤੇ ਵਿਚਾਰਾਂ ਨੂੰ ਦਰਸਾਂਦਾ ਮੁੜ ਅਸਲੀ ਨਿਸ਼ਾਨੇ ਉਤੇ ਅਪੜ ਜਾਇ! ਇਸ ਭੇਦ ਨੂੰ ਬ੍ਰਿਜ ਭਾਸ਼ਾ ਦੇ ਕਵੀ ਭਾਈ ਸੰਤੋਖ ਸਿੰਘ ਭਲੀ ਪ੍ਰਕਾਰ ਜਾਣਦੇ ਸਨ। ਇਸ ਵਾਸਤੇ ਉਨ੍ਹਾਂ ਵੀ ਗੁਰੂ ਨਾਨਕ ਜੱਸ ਵਰਨਣ ਕਰਦੇ ਹੋਇਆਂ ਸ੍ਰੀ ਨਾਨਕ ਪ੍ਰਕਾਸ਼ ਗ੍ਰੰਥ ਵਿਚ ਲਿਖਿਆ ਕਿ ਗੁਰੂ ਨਾਨਕ ਜੀ ਦੇ ਅਵਤਾਰ ਧਾਰਣ ਵੇਲੇ ਖੁਸ਼ੀ ਵਿਚ ਭਰਪੂਰ ਬੇਦੀ ਬੰਸ ਦੀਆਂ ਦੇਵੀਆਂ ਅਤੇ ਤਲਵੰਡੀ ਦੀਆਂ ਹੋਰ ਬੀਬੀਆਂ ਜਦੋਂ ਵਧਾਈ ਦੇਣ ਨੂੰ ਆਈਆਂ ਸਨ ਤਾਂ ਉਹ ਹਾਥੀ ਚਾਲ ਮਮੋਲੇ ਵਾਂਗੂ ਅਖਾਂ, ਸਨ। ਚੰਚਲ ਤੇ ਨਵੇਂ ਬਸੱਤ੍ਰ ਪਾਏ ਹੋਇਆਂ ਗੀਤ ਗਾਂਦੀਆਂ ਸਨ।

---

*ਹੁਣ ਦਾ ਕੋਈ ਕਾਵਿ ਕਲਾ ਤੋਂ ਅਨਜਾਣ, ਤੇ ਕਟੱੜ, ਪੰਥੀ ਇਹ ਆਖੇ ਕਿ ਗੁਰੂ ਜੀ ਨੂੰ ਐਸਾ ਲਿਖੇ ਦੀ ਕੀ ਲੋੜ ਸੀ ਤਾਂ ਉਹਦੀ ਆਪਣੀ ਮਰਜ਼ੀ ਹੈ। ਪਰ ਮਹਾਂਨ ਕਵੀਆਂ ਨੇ ਅਪਣਾ ਕਮਾਲ ਪ੍ਰਗਟਾਣਾ ਹੁੰਦਾ ਹੈ ਪ੍ਰਗਟਾਂਦੇ ਹਨ।

ਉਨ੍ਹਾਂ ਦੇ ਲੱਕ ਪਤਲੇ, ਛਾਤੀ ਉੱਭਰੀ ਪੀਢੀ ਸੀ। ਉਹਨਾਂ ਸੋਨੇ ਦੇ ਜ਼ੇਵਰ ਪਾਏ ਹੋਇ ਜਿਨਾਂ ਵਿਚ ਨੱਗ ਖਚਤਿ ਸਨ। ਕੰਨਾਂ ਵਿਚ ਵਾਲੇ ਤੇ ਨੱਕ ਵਿਚ ਨੱਥ ਸੀ-

ਚੌਪਈ --ਗਜਿ ਗਾਮਨਿ ਕੇ ਖੰਜਨਿ ਨੈਨੀ,
ਨਾਗਰ ਗੀਤ ਗਾਇ ਪਿੱਕ ਬੈਨੀ॥
ਬਰਨ ਬਰਨ ਪੱਟ ਪਾਇ ਨਵੀਨਾਂ,
ਕਟਿ ਜਿਹ ਛੀਨ ਉਰੋਜਨ ਪੀਨਾਂ॥
ਅਲੰਕਾਰ ਨੱਗ ਕੰਚਨ ਭੀਨੇ,
ਕਰਨ ਪੂਰ ਬਰ ਬੇਸਰ ਕੀਨੇ॥ (ਪੂਰਬਾਰਧੇ ਧਿਆਇ ੪)

ਨੋਟ —ਸੁਹਿਰਦ ਪਾਠਕਾਂ ਨੂੰ ਹੁਣ ਯਕੀਨ ਕਰਨਾਂ ਚਾਹੀਏ ਕਿ ਗੁਰੂ ਨਾਨਕ ਸਾਹਿਬ ਦਾ ਅਵਤਾਰੀ ਗੁਰਪੁਰਬ ਮਨਾਂਦੇ ਹੋਇਆਂ ਆਗਰੇ ਦੀਆਂ ਉਤਸ਼ਾਹਤ ਬੀਬੀਆਂ ਪ੍ਰਥਾਇ ਜੋ ਸ਼ਿੰਗਾਰ ਰਸ ਭਰੇ ਅਲੰਕਾਰ ਉਥੇ ਭਾਈ ਗੁਰਦਾਸ ਨੇ ਵਰਤੇ ਸਨ, ਉਹਨਾਂ ਨੂੰ ਪੜ੍ਹੇ ਪਿਛੋਂ ਉਸੇ ਹੱਦ ਅੰਦਰ ਕਵੀ ਸੰਤੋਖ ਸਿੰਘ ਜੀ ਨੇ ਵਰਤੇ ਹਨ।

ਕਿਸੇ ਵੇਲੇ ਦੇ ਮਸ਼ਹੂਰ ਕਵੀਸ਼ਰਾਂ, ਸ਼ਾਇਰਾਂ ਨੂੰ ਕਿਹਾ ਜਾਇ ਕਿ ਉਹ ਪੂਰੇ ਵਿਸਥਾਰ ਨਾਲ ਕਿਸੇ ਵਡੇ ਛੋਟੇ ਸ਼ਹਿਰ ਵਿਚ ਗੁਰੂ ਨਾਨਕ ਦੇਵ ਦੇ ਅਵਤਾਰੀ ਗੁਰਪੁਰਬ ਦੀ ਮਹਿਮਾਂ ਤੇ ਸੁਹਪਣ ਉਤੇ ਕਵਿਤਾ ਲਿਖਣ ! ਤਾਂ ਜ਼ਰੂਰੀ ਹੈ ਕਿ ਉਹ ਜਿੱਥੇ ਰਾਗੀਆਂ ਪ੍ਰਚਾਰਕਾਂ ਦੇ ਪ੍ਰਚਾਰ ਠੱਟ ਦਾ ਵਰਨਣ ਕਰਣਗੇ, ਨਾਲ ਹੀ ਗੁਰ ਸਿਖਾਂ ਦੀਆਂ ਸ੍ਰੀਰਕ ਸਜਾਵਟਾਂ ਮਾਨਸਕ ਉਚਿਆਈਆਂ ਤੇ ਵਲ ਵਲਿਆਂ ਦਾ ਜ਼ਿੱਕਰ ਕਰਨਗੇ। ਐਸੇ ਹੀ ਸਿਖ ਬੀਬੀਆਂ ਦੇ ਹਾਰ ਸ਼ਿੰਗਾਰ ਤੇ ਰਿਵਾਜ ਮੁਤਾਬਕ ਰੰਗ ਬਰੰਗੇ ਪਹਿਰਾਵੇ ਦਸਣਗੇ। ਕਿ ਉਹ ਗੁਰੂ ਨਾਨਕ ਅਵਤਾਰ ਦੇ ਗੁਰਪੁਰਬ ਸਮੇਂ ਉਤਸ਼ਾਹ ਦਾ ਪ੍ਰਗਟਾਵਾ ਕਰਦੀ ਸੰਗਤ ਨੂੰ ਦੇਖ ਕੇ ਐਸਾ ਹੀ ਲਿਖਣਗੇ। ਜਿਵੇਂ ਕਿ ਇਸ ਸਮੇਂ ਦੇ ਪ੍ਰਸਿਧ ਕਵੀ, ਲੋਕ ਪ੍ਰਿਯਾ-"ਪਦਮ ਸ੍ਰੀ ਰਾਜ ਕਵੀ" (ਸਰਦਾਰ ਇੰਦਰਜੀਤ ਸਿੰਘ ਤੁਲਸੀ) ਜੀ ਨੇ ਆਪਣੀ ਇਕ ਕਵਿਤਾ ਵਿਚ ਗੁਰਪੁਰਬ ਮਨਾਉਂਦੀਆਂ ਸੰਗਤਾਂ ਦੇ ਉਤਸ਼ਾਹ ਨੂੰ ਸਮੇਂ ਮੁਤਾਬਿਕ ਸੁੰਦਰ ਸ਼ਬਦਾਂ ਵਿਚ ਚਿਤਰ ਕੇ ਭਾਈ ਗੁਰਦਾਸ ਜੀ ਅਤੇ ਕਵੀ ਭਾਈ ਸੰਤੋਖ ਸਿਘ ਦੇ ਸ਼ਿਗਾਰ ਭਰੇ ਖਿਆਲਾਂ ਦੀ ਪ੍ਰੋੜਤਾ ਕੀਤੀ ਜੋ ਐਸਾ ਲਿਖਿਆ ਹੈ।

# ਪੁਰਬ ਗੁਰਾਂ ਦਾ ਆਇਆ

ਰਾਤ ਗਈ ਤਾਂ ਮਿਟੇ ਅੰਧੇਰੇ ਮੁਕਿਆ ਕੂੜ ਕੁਵੇਲਾ।
ਸਿਮ੍ਰਨ ਕਰਦਾ ਅਰਸ਼ਾਂ ਉਤੋਂ ਲਥਿਆ ਅੰਮ੍ਰਿਤ ਵੇਲਾ।

———

'ਪੂਰਨ ਮਾਸੀ" ਦੀ ਛੱਬ ਅਗੇ ਝੁਕਦੇ ਜਾਣ ਸਿਤਾਰੇ।
ਸ਼ੁਕੱਰ ਸ਼ੁਕੱਰ ਸ਼ੁਕਰਾਨਾ ਕਹਿ ਕੇ ਜਾਗੇ ਗੁਰਮੁਖ ਪਿਆਰੇ।

———

ਚੜ੍ਹਿਆ ਸੂਰਜ ਲੈ ਖੁਸ਼ ਖ਼ਬਰੀ ਪੁਰਬ ਗੁਰਾਂ ਦਾ ਆਇਆ।
ਸਭਨਾਂ ਨੂੰ ਚਾ ਚੜ੍ਹੇ ਅਗੰਮੇ ਇਕ ਇਕ ਸਿਖ ਹਰਸ਼ਾਇਆ।

———

ਪੁਰਬ ਮਨਾਵਣ ਨਿਕਲੇ ਗੁਰ ਸਿਖ ਜਾਪ ਪ੍ਰਭੂ ਦਾ ਕਰਦੇ।
ਕਿਸੇ ਇਲਾਹੀ ਰੰਗ 'ਚ ਡੁੱਬੇ ਚਾਨਣ ਦੇ ਵਿਚ ਤਰਦੇ।

———

ਬੁੱਲਾਂ ਉਤੇ ਸੱਚ ਮਹਿਕਦਾ ਜੀਭਾਂ ਤੇ ਗੁਰਬਾਣੀ।
ਬਿਰਤੀ ਵਿਚ ਇਕਾਗਰਤਾ ਹੈ ਸੁਰਤੀ ਸਹਿਜ ਸੁਹਾਣੀ।

———

ਕਿਧਰੇ ਹੱਥਾਂ ਦੇ ਵਿਚ ਗੁੱਟਕੇ ਕਿਧਰੇ ਫਿਰਦੀ ਮਾਲਾ।
ਕਿਰਤ-ਕੀਰਤੀ, ਅਤੇ ਕੀਰਤਨ ਰੰਗਿਆ ਆਲ ਦੁਆਲਾ।

———

ਕਿਧਰੇ ਛੱਣਕਣ ਛੈਣੇ ਚਿਮਟੇ ਕਿੱਧਰੇ ਵੱਜਦੀ ਢੋਲਕ।
ਕੰਠ ਪਰੋ ਕੇ ਰਖਿਆ ਸਿਖਾਂ ਹੀਰਾ ਨਾਮ ਅਮੋਲਕ।

———

ਕਰ ਕਰ ਕੇ ਪ੍ਰਭਾਤ ਫੇਰੀਆਂ ਪਹੁੰਚੇ ਗੁਰੂ ਦੁਆਰੇ।
ਆਸਾ ਜੀ ਦੀਆਂ ਵਾਰਾਂ ਗਾਉਂਦੇ ਰਾਗੀ ਗੁਰੂ ਸਵਾਰੇ।

———

ਸਤਿਗੁਰ ਦੇ ਗੁਰ ਪੁਰਬ ਦੀਆਂ ਨੇ ਖੁਸ਼ੀਆਂ ਦੂਣ ਸਵਾਈਆਂ।
ਇਕ ਦੂਜੇ ਨੂੰ ਦੇਵਣ ਗੁਰ ਸਿਖ ਲੱਖ ਲੱਖ ਵਾਰ ਵਧਾਈਆਂ।

———

ਪਹਿਣ ਪੱਚਰ ਕੇ ਆਈਆਂ ਸੰਗਤਾਂ ਸੱਜ ਧਜ ਬੜੀ ਨਿਰਾਲੀ।
ਹਰ ਮਸਤਕ ਚੋਂ ਕਿਰਨਾਂ ਫੁਟੱਣ ਹਰ ਮੁਖੜੇ ਤੇ ਲਾਲੀ।

ਸਭ ਦੀ ਰੰਗਤ ਨਿਖਰੀ ਨਿਖਰੀ ਉੱਜਲੇ ਉੱਜਲੇ ਕਪੜੇ।
ਲੈ ਕੇ ਮਨ ਦੇ ਪ੍ਰੇਮ ਪਟੱਲੇ ਗੁਰ ਦਰਬਾਰੇ ਅਪੜੇ।

———

ਹਰ ਇਕ ਰੂਹ ਨੂੰ ਚੜ੍ਹਦੇ ਜਾਵਨ ਰੰਗ ਰੂਹਾਨੀ ਗਾੜ੍ਹੇ।
ਬਿਰਧਾਂ ਦੇ ਮੁਖ ਉਤੇ ਝੂੰਮਣ ਝੰਮ ਝੰਮ ਨੂਰੀ ਦਾਹੜੇ।

———

ਸਤਿਗੁਰ ਦੇ ਦਰਬਾਰ 'ਚ ਝੁਕਦੀ ਸ਼ਰਧਾ ਨਾਲ ਜਵਾਨੀ।
ਹਰ ਸੂਰਤ ਦੇ ਵਿੱਚ ਲਿਸ਼ਕਦੀ ਸੀਰਤ ਸੂਰਤ ਨੂਰਾਨੀ।

———

ਕਿਧਰੇ ਬੈਠੀ ਬਾਲ ਪਨੀਰੀ ਕੱਕੀ ਕਿਤੇ ਅੰਗੂਰੀ।
ਇਕ ਇਕ ਰਸਨਾਂ ਜਾਪ ਰਹੀ ਹੈ ਸ਼ਬਦਾਂ ਨਾਲ ਸਹੂਰੀ।

———

ਭਰਦਾ ਜਾਵੇ ਗੁਰਮਤ ਮੇਲਾ ਵਧਦੀ ਜਾਵੇ ਸੰਗਤ।
ਲੰਗਰ ਦੇ ਵਿਚ ਸਜਦੀ ਜਾਵੇ ਪੰਗਤ ਉਤੇ ਪੰਗਤ।

———

ਇਕੋ ਪੰਗਤ ਵਿਚ ਨੇ ਬੈਠੇ ਰਾਜੇ ਅਤੇ ਭਿਖਾਰੀ।
ਨਾਨਕ ਦੇ ਦਰਬਾਰ ਨੇ ਲਾਈ ਨਾਲ ਗਰੀਬਾਂ ਯਾਰੀ।

———

ਗੁਰ ਦਰਬਾਰ ਦੀ ਸੇਵਾ ਕੀਤੀ ਵਡਿਆਂ ਵਡਿਆਂ ਸ਼ਾਹਾਂ।
ਲੰਗਰ ਦੇ ਵਿਚ ਭਾਂਡੇ ਮਾਂਜਣ ਚੂੜੇ ਵਾਲੀਆਂ ਬਾਹਾਂ।

———

ਸੇਵਾ ਕਰਕੇ ਸਾਧ ਸੰਗਤ ਦੀ ਆਸਾਂ ਜਾਵਣ ਪੁੰਨੀਆਂ।
ਤਾਂਹੀਉਂ ਬਰਤਨ ਪੂੰਝ ਰਹੀਆਂ ਨੇ ਗੋਟੇ ਜੜੀਆਂ ਚੁੰਨੀਆਂ।

———

ਸੌ ਸੌ ਮਣ ਦਾ ਅੰਨ ਪਕਾਵਣ ਮਾਈਆਂ ਰਜ ਰਜ ਈਆਂ।
ਅਗਲਾ ਜਨਮ ਸੰਵਾਰੀ ਜਾਵਣ ਗੁਰੂ ਦਰੋਂ ਵਰੋਸਾਈਆਂ।

(ਚਲਦਾ ਹੈ)

ਹੁਣ ਪਾਠਕਾਂ ਨੇ ਦੇਖ ਲਿਆ ਹੈ ਕਿ ਸਮੇਂ ਸਮੇਂ ਦੇ ਮਹਾਨ ਕਵੀਆਂ ਨੇ ਅਪਣੇ ਅਪਣੇ ਸ਼ਿੰਗਾਰ ਰਸ ਦੇ ਢੰਗ ਨਾਲ ਗੁਰਪੁਰਬ ਦੀ ਸੋਭਾ ਸੁਹੱਪਣ ਨੂੰ ਨਰੂਪਿਆ ਹੈ, ਕਵੀ ਭਾਈ ਗੁਰਦਾਸ ਅਤੇ ਭਾਈ ਸੰਤੋਖ ਸਿੰਘ ਜੀ ਨੇ ਉਸ

ਸਮੇਂ ਦੀ ਚਾਲੂ ਬ੍ਰਿਜ ਭਾਸ਼ਾ ਵਿਚ ਖੁਲ੍ਹਾ ਡੁੱਲ੍ਹਾ ਸ਼ਿੰਗਾਰ ਰਸ ਵਰਤਿਆ ਤੇ ਫਿਰ ਵਰਤਮਾਨ ਸਮੇਂ ਦੇ ਰਾਜ ਕਵੀ ਤੁਲਸੀ ਜੀ ਨੇ ਪੰਜਾਬੀ ਵਿਚ ਨਵੀਨ ਸ਼ੈਲੀ ਤੇ ਸੁਚਜੇ ਢੰਗ ਚੂੜੇ ਚੁੰਨੀਆਂ ਦੇ ਸ਼ਿੰਗਾਰ ਨੂੰ ਲਿਖਿਆ। ਕਿਉਂਕਿ ਹੁਣ ਗੁਰੂ ਗ੍ਰੰਥ ਦੀ ਹਜ਼ੂਰੀ ਵਿਚ ਦੀਵਾਨ ਸਜਦੇ ਹਨ* ।

ਕਿਸੇ ਵੀ ਸਿਆਣੇ ਕਵੀ ਦਾ ਕਰਤੱਵ ਅਤੇ ਫਰਜ਼ ਹੈ ਕਿ ਉਹ ਸ਼ਿੰਗਾਰ ਰੱਸ ਨੂੰ ਅਲੰਕਾਰ ਸਹਿਤ ਅਪਣੇ ਕਾਵ ਕਮਾਲ ਵਿਚ ਪ੍ਰਗਟਾਇ। ਕਿਉਂਕਿ ਐਸੇ ਖੁਸ਼ੀਆਂ ਭਰਪੂਰ ਸਮੇਂ ਨੂੰ ਸ਼ਿੰਗਾਰ ਰੱਸ ਵਿਚ ਵਰਨਣ ਕਰਨਾਂ ਦੋਸ਼ ਨਹੀਂ ਹੈ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇ ਅਵਤਾਰੀ ਉਤਸ਼ਾਹ ਵੇਲੇ ਹਾਰ ਸ਼ਿੰਗਾਰੀਆਂ ਉਨ੍ਹਾਂ ਬੀਬੀਆਂ ਦੇ ਉਤਸ਼ਾਹ ਦਾ ਵਰਨਣ ਹੀ ਸ਼ਿੰਗਾਰ ਰਸ ਵਿਚ ਕੀਤਾ ਸੀ ਤੇ ਇਨ੍ਹਾਂ ਦੇ ਉੱਕਤ ਸ਼ਿੰਗਾਰ ਰਸ ਭਰੇ ਕਬਿਤਾਂ ਨੂੰ ਪਹਿਲੇ ੩ ਕਬਿੱਤਾਂ ਨਾਲ ਹੀ ਸਬੰਧਿਤ ਜਾਣਿਆ ਜਾਇ। ਕਿਉਂਕਿ ਇਨ੍ਹਾਂ ਤੋਂ ਅਗਲੇ ੩੪੯ਵੇਂ (ਅਖੀਰ ਦੇ) ਕਬਿਤ ਨੂੰ ਫਿਰ ਪੂਰਨ ਮਾਸ਼ੀ ਦੇ ਸਬੰਧ ਨਾਲ ਜੋੜ ਕੇ ਪਹਿਲੇ ਜ਼ਿਕਰ ਨੂੰ ਦੁਹਰਾਇਆ ਹੈ।

ਜਨਮ ਅਸ਼ਟਮੀ ਦਾ ਪੁਰਬ ਮਨਾਉਣ ਵਾਲੇ ਪ੍ਰੇਮੀ ਦਿਨ ਬਿਤਾ ਕੇ ਅਧੀ ਰਾਤ ਬੀਤੇ ਪਿਛੋਂ ਸ੍ਰੀ ਕ੍ਰਿਸ਼ਨ ਜੀ ਦਾ ਅਵਤਾਰੀ ਸਮਾਂ ਮੰਨਦੇ ਤੇ ਉਸ ਵੇਲੇ ਤੀਕ ਭਗਤੀ ਭਾਵ ਵਿਚ ਰਤੇ ਜਗਰਾਤਾ ਕਰਦੇ ਗੁਣ ਗਾਂਦੇ ਹਨ। ਅਜ ਗੁਰੂ ਨਾਨਕ ਜੀ ਦੇ ਅਵਤਾਰੀ ਦਿਨ ਨੂੰ ਆਗਰੇ ਵਿਚ ਦਿਨ ਭਰ ਮਨਾਇਆ ਗਿਆ ਸੀ। ਠੰਡੀ ਰੁੱਤ ਸੀ, ਸੂਰਜ ਦੀਆਂ ਸੁਖਾਂਦੀਆਂ ਕਿਰਣਾਂ ਦਾ ਜ਼ਿਕਰ ਭਾਈ ਗੁਰਦਾਸ ਨੇ ਸ਼ਿੰਗਾਰ ਦੇ ਪਹਿਲੇ ਕਬਿਤ ਵਿਚ ਲਿਖਿਆ ਜੋ ਪਿਛੇ ਦਸਿਆ ਹੈ ਇਹ ਸੀ—

"ਦਿਨ ਕਰ ਕਿਰਣ ਸੁਹਾਤ ਸੁਖਦਾਈ ਅੰਗ,
ਰਚੱਤ ਸ਼ਿੰਗਾਰ ਆਭਰਣ ਸਖੀ ਆਇਕੈ" ॥

ਭਾਵ—ਸੂਰਜ ਦੀਆਂ ਕਿਰਣਾਂ ਸੁਖਾਂਦੀਆਂ ਤੇ ਸੁਖਦਾਈ ਹਨ। ਸਖੀਆਂ

---

*ਰਾਜ ਕਵੀ ਸ: ਤੁਲਸੀ ਜੀ ਨੂੰ ਪੱਦਮ ਸ੍ਰੀ ਦਾ ਖਤਾਬ ਭਾਰਤ ਸਰਕਾਰ ਵਲੋਂ ਅਤੇ 'ਰਾਜ ਕਵੀ' ਦਾ ਪੰਜਾਬ ਸਰਕਾਰ ਵਲੋਂ ਪ੍ਰਾਪਤ ਹੈ ਜਿਨ੍ਹਾਂ ਦੀ **'ਗੁਰੂ ਨਾਨਕ ਪਾਤਸ਼ਾਹ'** ਅਤੇ **'ਬਾਦਸ਼ਾਹ ਦਰਵੇਸ਼'** ਦੋਵੇਂ ਪੁਸਤਕਾਂ ਮਹਾਨ ਕਾਵ ਪੰਜਾਬੀ ਸਾਹਿਤ, ਅਤੇ ਸਿਖ ਜਗਤ ਵਿਚ ਪ੍ਰਸਿਧ ਹਨ।

ਸਮੇਂ ਦੀ ਚਾਲੂ ਬ੍ਰਿਜ ਭਾਸ਼ਾ ਵਿਚ ਖੁਲ੍ਹਾ ਡੁੱਲ੍ਹਾ ਸ਼ਿੰਗਾਰ ਰਸ ਵਰਤਿਆ ਤੇ ਇਸ ਵਰਤਮਾਨ ਸਮੇਂ ਦੇ ਰਾਜ ਕਵੀ ਤੁਲਸੀ ਜੀ ਨੇ ਪੰਜਾਬੀ ਵਿਚ ਨਵੀਨ ਸ਼ੈਲੀ ਤੇ ਸੁਚਜੇ ਢੰਗ ਚੂੜੇ ਚੁੰਨੀਆਂ ਦੇ ਸ਼ਿੰਗਾਰ ਨੂੰ ਲਿਖਿਆ। ਕਿਉਂਕਿ ਹੁਣ ਗੁਰੂ ਗ੍ਰੰਥ ਦੀ ਹਜ਼ੂਰੀ ਵਿਚ ਦੀਵਾਨ ਸਜਦੇ ਹਨ* ।

ਕਿਸੇ ਵੀ ਸਿਆਣੇ ਕਵੀ ਦਾ ਕਰਤੱਵ ਅਤੇ ਫਰਜ਼ ਹੈ ਕਿ ਉਹ ਸਿੰਗਾਰ ਰੱਸ ਨੂੰ ਅਲੰਕਾਰ ਸਹਿਤ ਅਪਣੇ ਕਾਵ ਕਮਾਲ ਵਿਚ ਪ੍ਰਗਟਾਇ। ਕਿਉਂਕਿ ਐਸੇ ਖੁਸ਼ੀਆਂ ਭਰਪੂਰ ਸਮੇਂ ਨੂੰ ਸ਼ਿੰਗਾਰ ਰੱਸ ਵਿਚ ਵਰਨਣ ਕਰਨਾਂ ਦੋਸ਼ ਨਹੀਂ ਹੈ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇ ਅਵਤਾਰੀ ਉਤਸ਼ਾਹ ਵੇਲੇ ਹਾਰ ਸਿੰਗਾਰੀਆਂ ਉਨ੍ਹਾਂ ਬੀਬੀਆਂ ਦੇ ਉਤਸਾਹ ਦਾ ਵਰਨਣ ਹੀ ਸ਼ਿੰਗਾਰ ਰਸ ਵਿਚ ਕੀਤਾ ਸੀ ਤੇ ਇਨ੍ਹਾਂ ਦੇ ਉੱਕਤ ਸ਼ਿੰਗਾਰ ਰਸ ਭਰੇ ਕਬਿਤਾਂ ਨੂੰ ਪਹਿਲੇ ੩ ਕਬਿੱਤਾਂ ਨਾਲ ਹੀ ਸਬੰਧਿਤ ਜਾਣਿਆ ਜਾਇ। ਕਿਉਂਕਿ ਇਨ੍ਹਾਂ ਤੋਂ ਅਗਲੇ ੩੪੯ਵੇਂ (ਅਖੀਰ ਦੇ) ਕਬਿਤ ਨੂੰ ਫਿਰ ਪੂਰਨ ਮਾਸ਼ੀ ਦੇ ਸਬੰਧ ਨਾਲ ਜੋੜ ਕੇ ਪਹਿਲੇ ਜ਼ਿੱਕਰ ਨੂੰ ਦੁਹਰਾਇਆ ਹੈ।

ਜਨਮ ਅਸ਼ਟਮੀ ਦਾ ਪੁਰਬ ਮਨਾਉਣ ਵਾਲੇ ਪ੍ਰੇਮੀ ਦਿਨ ਬਿਤਾ ਕੇ ਅਧੀ ਰਾਤ ਬੀਤੇ ਪਿਛੋਂ ਸ੍ਰੀ ਕ੍ਰਿਸ਼ਨ ਜੀ ਦਾ ਅਵਤਾਰੀ ਸਮਾਂ ਮੰਨਦੇ ਤੇ ਉਸ ਵੇਲੇ ਤੀਕ ਭਗਤੀ ਭਾਵ ਵਿਚ ਰਤੇ ਜਗਰਾਤਾ ਕਰਦੇ ਗੁਣ ਗਾਂਦੇ ਹਨ। ਅਜ ਗੁਰੂ ਨਾਨਕ ਜੀ ਦੇ ਅਵਤਾਰੀ ਦਿਨ ਨੂੰ ਆਗਰੇ ਵਿਚ ਦਿਨ ਭਰ ਮਨਾਇਆ ਗਿਆ ਸੀ। ਠੰਡੀ ਰੁੱਤ ਸੀ, ਸੂਰਜ ਦੀਆਂ ਸੁਖਾਂਦੀਆਂ ਕਿਰਣਾਂ ਦਾ ਜ਼ਿਕਰ ਭਾਈ ਗੁਰਦਾਸ ਨੇ ਸ਼ਿੰਗਾਰ ਦੇ ਪਹਿਲੇ ਕਬਿਤ ਵਿਚ ਲਿਖਿਆ ਜੋ ਪਿਛੇ ਦਸਿਆ ਹੈ ਇਹ ਸੀ—

"ਦਿਨ ਕਰ ਕਿਰਣ ਸੁਹਾਤ ਸੁਖਦਾਈ ਅੰਗ,
ਰਚੱਤ ਸ਼ਿੰਗਾਰ ਆਭਰਣ ਸਖੀ ਆਇਕੈ" ॥

ਭਾਵ—ਸੂਰਜ ਦੀਆਂ ਕਿਰਣਾਂ ਸੁਖਾਦੀਆਂ ਤੇ ਸੁਖਦਾਈ ਹਨ। ਸਖੀਆਂ

---

*ਰਾਜ ਕਵੀ ਸ: ਤੁਲਸੀ ਜੀ ਨੂੰ ਪੱਦਮ ਸ੍ਰੀ ਦਾ ਖਤਾਬ ਭਾਰਤ ਸਰਕਾਰ ਵਲੋਂ ਅਤੇ 'ਰਾਜ ਕਵੀ' ਦਾ ਪੰਜਾਬ ਸਰਕਾਰ ਵਲੋਂ ਪ੍ਰਾਪਤ ਹੈ ਜਿਨ੍ਹਾਂ ਦੀ **'ਗੁਰੂ ਨਾਨਕ ਪਾਤਸ਼ਾਹ'** ਅਤੇ **'ਬਾਦਸ਼ਾਹ ਦਰਵੇਸ਼'** ਦੋਵੇਂ ਪੁਸਤਕਾਂ ਮਹਾਨ ਕਾਵ ਪੰਜਾਬੀ ਸਾਹਿਤ, ਅਤੇ ਸਿਖ ਜਗਤ ਵਿਚ ਪ੍ਰਸਿਧ ਹਨ।

ਹਾਰ ਸ਼ਿੰਗਾਰ ਤੇ ਉੱਜਲ ਗਹਿਣੇ ਬਸਤ੍ਰਾਂ ਦੀਆਂ ਸਜਾਵਟਾਂ ਬਣਾ ਬਣਾ ਕੇ ਆ ਰਹੀਆਂ ਹਨ।

ਹੁਣ ਦਿਨ ਬੀਤ ਗਏ ਪਿਛੋਂ ਰਾਤ ਦਾ ਸਮਾਂ ਆਇਆ ਸੀ। ਅਧੀ ਰਾਤ ਅਤੇ ਅੱਧਾ ਪਹਿਰ ਹੋਰ ਬੀਤੇ ਮਗਰੋਂ ਗੁਰੂ ਨਾਨਕ ਦਾ ਅਵਤਾਰੀ ਵੇਲਾ ਮੰਨਿਆ ਜਾਂਦਾ ਹੈ। ਇਸ ਵੇਲੇ ਤੀਕ ਆਗਰੇ ਵਿਚ ਵੀ ਜਾਗਰਨ ਕੀਤਾ ਗਿਆ ਅਤੇ ਅਵਤਾਰੀ ਸਮੇਂ ਦਾ ਉਤਸ਼ਾਹ ਮਨਾਇਆ ਗਿਆ ਸੀ। ਭਾਈ ਗੁਰਦਾਸ ਜੀ ਨੇ ਐਸੇ ਉਤਸ਼ਵ ਵਿਚ ਸ਼ਾਮਲ ਹੋਣ ਵਾਲੀਆਂ ਬੀਬੀਆਂ ਦੀ ਕਿਤੇ ਗਲ ਬਾਤ ਹੁੰਦੀ ਸੁਣੀ ਤੇ ਪ੍ਰੇਮ ਰੱਸ ਭਰੇ ਸ਼ਬਦਾਂ ਵਿਚ ਐਸਾ ਲਿਖ ਦਰਸਾਇਆ ਸੀ ਕਿ ਇਕ ਸਹੇਲੀ ਨੇ ਦੂਜੀ ਸੱਖੀ ਭੈਣ (ਗੁਵਾਂਢਣ ਸਹੇਲੀ) ਨੂੰ ਗੁਰੂ ਦਾ ਪ੍ਰੇਮ ਰਸ ਪਾਨ ਕਰਨ ਲਈ ਐਸੀ ਪ੍ਰੇਰਨਾਂ ਕੀਤੀ ਸੀ—

੧. ਕਬਿਤ—"ਸੋਭਤ ਸਰਦ ਨਿੱਸ ਜਗ ਮੱਗ ਜੋਤਿ ਸੱਸ,
ਪ੍ਰਿਥਮ ਸਹੇਲੀ ਕਹੈ ਪ੍ਰੇਮ ਰਸ ਚਾਖੀਐ॥
੨. ਪੂਰਨ ਕ੍ਰਿਪਾ ਕੈ ਤੇਰੇ ਆਇ ਹੈ, ਕ੍ਰਿਪਾ ਨਿਧਾਨ,
ਮਿਲੀਐ ਨਿਰੰਤਰ ਹੋਇ ਅੰਤਰ ਨ ਰਾਖੀਐ॥
੩. ਚਰਨ ਕਮਲ ਮਕਰੰਦ ਰੱਸ ਲੁਭਿਤ ਹੋਇ,
ਮਨ ਮਧੁਕਰ ਸੁਖ ਸੰਪਟ ਭਿਲਾਖੀਐ॥
੪. ਜੋਈ ਪਲ ਜਾਇ, ਪਾਈਐ ਨ ਪਦ ਪਦਮਹੂੰ,
ਪਲਕ ਅਮੋਲ ਪ੍ਰਿਆ ਸੰਗ ਸੁਖ ਸਾਖੀਐ"॥ (੩੪੮)

ਭਾਵ-੧. (ਭਾਈ ਗੁਰਦਾਸ ਦਸਦੇ) ਕਿ ਠੰਡਕ ਭਰੀ ਰਾਤ (ਪੁਨਿਆ) ਚੰਦ ਦੀ ਚਾਂਦਨੀ ਨਾਲ ਜਗ ਮੱਗ ਕਰਦੀ ਹੈ। ਇਕ ਸਹੇਲੀ ਦੂਜੀ ਨੂੰ ਕਹਿੰਦੀ ਸੀ। ਚਲੋ ਚਲੀਏ ! (ਸਤਿਗੁਰੂ ਨਾਨਕ ਆਗਮਨ ਸਮੇਂ) ਉਨ੍ਹਾਂ ਦੇ ਜੱਸ ਵਰਨੱਣ ਦਾ ਪ੍ਰੇਮ ਰੱਸ ਚਾਖੀਏ ! ਪਾਨ ਕਰੀਏ !

੨. ਅਜ ਦਿਨ ਨੂੰ ਪੂਰਨ ਕਿਰਪਾ ਨਿਧਾਨ (ਗੁਰੂ ਨਾਨਕ) ਤੇਰੇ ਆਇ ਹਨ (ਐਸਾ ਜਾਣੀਏ) ਤੇ ਨਿਰੰਤਰ (ਆਤਮਾਂ ਕਰਕੇ) ਇਕ ਰਸ ਮਿਲੀਏ ! ਕੋਈ ਅੰਤਰਾ ਨ ਰਖੀਏ ! (ਮਨ ਮੇਲੀ ਕਰ ਮੇਲ ਮਿਲੰਦੇ, ਜਿਵੇਂ ਕਿਹਾ ਹੈ) ਇਕ ਮਿਕ ਹੋਈਏ !

੩. (ਐਸਾ ਮਿਲੀਏ) ਜੋ ਚਰਨ ਕਮਲ ਦੇ ਸੁਗੰਧੀ ਰੱਸ ਉਤੇ

ਲੁਭਾਇਮਾਨ ਹੋ ਕੇ ਮਨ ਨੂੰ ਭੌਰਾ ਬਣਾ ਕੇ ਸੁੱਖ ਸੰਪਟ ਨੂੰ ਚਾਹੀਏ। ਭਾਵ ਚਰਨਾਂ ਵਿਚ ਵਸੀਏ।

੪. ਜੇਕਰ ਐਸੇ ਗੁਰ ਦੇਵ ਦੇ ਚਰਨ ਕਮਲ ਦੋਵੇਂ ਪ੍ਰਾਪਤ ਨ ਹੋਣ ! (ਨ ਹਿਰਦੇ ਵਿੱਚ ਵਸਣ) ਤਾਂ ਐਸਾ ਜੋ ਵੀ ਪੱਲ ਛਿੱਨ ਹੈ ਬਿਅਰਥ ਗਿਆ ਜਾਣੀਏ ! ਤਾਂ ਤੇ ਅੱਜ ਦਾ (ਪਲਕ ਮਾਤ੍ਰ) ਅਮੋਲ ਹੈ ਅਮੁੱਲ ਹੈ। (ਜੇਕਰ) ਪ੍ਰਿਆ (ਪ੍ਰੀਤਮ ਗੁਰੂ ਨਾਨਕ) ਦੇ ਸੰਗ ਬੀਤੇ। ਤੱਥਾ ਉਹਨਾਂ ਦਾ ਜੱਸ ਸੁਣ ਸੁੱਣ ਕੇ ਸੁੱਖ ਮਨੀਏ।

ਨੋਟ—ਭਾਈ ਗੁਰਦਾਸ ਜੀ ਦੇ ਜਜ਼ਬਾਤ ਅਤੇ ਕਹੇ ਦੇ ਅਰਥ ਭਾਵ ਨੂੰ ਸ਼ਾਇਦ ਪੂਰਾ ਪੂਰਾ ਦਰਸਾਣ ਵਿਚ ਊਣਤਾਈ ਰਹੀ ਹੋਵੇ, ਜਾਂ ਅਲੰਕਾਰਕ ਸ਼ਬਦਾਂ ਦਾ ਅਰਥ ਭਾਵ ਗਲਤ ਕੀਤਾ ਹੋਵੇ, ਪਰ ਉਕਤ ਸਾਰੇ ਕਬਿਤਾਂ ਵਿਚੋਂ ਇਹੋ ਸਾਬਤ ਕੀਤਾ ਹੈ ਕਿ ਇਹ ਸਾਰੇ ਦੇ ਸਾਰੇ ਕਬਿਤ ! ਗੁਰੂ ਨਾਨਕ ਸਾਹਿਬ ਦੇ ਅਵਤਾਰੀ ਗੁਰਪੁਰਬ ਨਾਲ ਸਬੰਧਤ ਉਚਾਰਨ ਕੀਤੇ ਦਿਸਦੇ ਹਨ, ਇਸ ਵਿਚ ਸ਼ੰਸਾ ਨਹੀਂ ਹੈ।

ਭਾਈ ਗੁਰਦਾਸ ਜੀ ! ਇਕ ਐਸੇ ਮਹਾਨ ਕਵੀ ਤੇ ਕਾਵਿ ਨਿਯਮਾਂ ਤੋਂ ਜਾਣੂ ਸਨ, ਜਿਨ੍ਹਾਂ ਦੇ ਸਮਾਨ ਦਾ ਕੋਈ ਸਮਕਾਲੀ ਕਵੀ ਨਹੀਂ ਸੀ। ਉਨ੍ਹਾਂ ਨੇ ਜਿਸ ਪ੍ਰਕਰਣ ਨੂੰ ਛੋਹਿਆ ਸੀ (ਕੂਜ਼ੇ ਵਿਚ ਸਮੁੰਦਰ ਡੱਕੇ ਵਾਂਗੂੰ) ਵਾਰ ਦੀ ਇਕ ਇਕ ਪਉੜੀ ਵਿਚ ੭-੮ ਤੁਕਾਂ ਅੰਦਰ ਰੂਪ ਮਾਨ ਕਰ ਦਸਿਆ ਹੈ।

ਜੇਕਰ ਉਨ੍ਹਾਂ ਗੁਰੂ ਮਹਿਮਾਂ ਲਿਖੀ ਤਾਂ ਹੱਦ ਮੁਕਾਈ। ਭਗਤ ਮਹਿਮਾਂ ਵਿਚ ਕਮਾਲਤਾ ਵਿਖਾਈ। ਜੇ ਮੂਰਖ ਮੰਡਲੀ ਨੂੰ ਚਿਤਰਿਆ ਤਾਂ ਪੂਰਾ ਰੰਗ ਰੂਪ ਦਰਸਾਇਆ। ਆਸ਼ਕਾਂ ਦੇ ਵਰਨਣ ਨੂੰ ਸੱਚੇ ਸੁਚੇ ਗੁਣਾਂ ਵਿਚ ਲਿਖ ਵਖਾਇਆ ਸੀ। ਐਸੇ ਹੀ ਜੇ ਰੁੱਖਾਂ ਬਿਰਖਾਂ ਦੀ ਲਿਖਣ ਵੇਲੇ ਕਰੁੱਖ, ਅਰਿੰਡ ਤੇ ਕਨੀਰਾ ਲਿਖਿਆ। ਫਲਾਂ ਫੁੱਲਾਂ ਤੇ ਵਣਾਸਪਤੀ ਨੂੰ ਐਸਾ ਚਿਤ੍ਰਿਆ ਕਿ ਇਸ ਚਿੱਤ੍ਰਕਾਰੀ ਦੇ ਅਲੰਕਾਰ ਨਾਲ ਕਪਟੀ ਲੋਕਾਂ ਦਾ ਫੋਟੂ ਖਿਚਿਆ ਹੈ।

"ਵੱਣ ਵਿਚ ਫਲੈ ਵਣਾਸਪਤਿ ਬਹੁ ਰਸ ਗੰਧ ਸੁਗੰਧ ਸੁਹੰਦੇ।
ਅੰਬ ਸਦਾ ਫਲ ਸੋਹਣੇ ਆੜੂ ਸੇਵ ਅਨਾਰ ਫਲੰਦੇ।
ਦਾਖ ਬਿਜਉਰੀ ਜਾਮਣੰ ਖਿਰਣੀ ਤੂਤ ਖਜੂਰ ਅਨੰਦੇ।
ਪੀਲੂ ਪੀਝੂ ਬੇਰ ਬਹੁ ਕੇਲੇ ਤੇ ਅਖਰੋਟ ਬਣੰਦੇ।

ਮੂਲ ਨ ਭਾਵਨ ਅੱਕ ਟਿੱਡ ਅੰਮ੍ਰਿਤ ਫਲ ਤੱਜ ਅੱਕ ਵਸੰਦੇ ।
ਜੇ ਥੱਣ ਜੋਕ ਲਵਾਈਐ ਦੁਧ ਨ ਪੀਐ ਲਹੂ ਲਹਿ ਗੰਦੇ ।
ਸਾਧ ਸੰਗਤ ਗੁਰ ਸ਼ਬਦ ਸੁਣਿ ਗਿਣਤੀ ਅੰਦਰ ਝਾਖ ਝਖੰਏ ।
ਕਪਟ ਸਨੇਹ ਨ ਥੇਹ ਚੜ੍ਹੰਦੇ" ॥ (ਵਾਰ ੧੭ ਪਉੜੀ ੧੯)

ਭਾਈ ਗੁਰਦਾਸ ਮਹਾਨ ਕਵੀ ਨੇ ਐਸੇ ਹੀ ਥੋੜੇ ਸ਼ਬਦਾਂ ਵਿਚ ਗੁਰੂ ਨਾਨਕ ਦਾ ਜਨਮ ਦਿਨ 'ਕਤਕ ਪੂਰਨਮਾਸ਼ੀ" ਨੂੰ ਸਲਾਹਿਆ, ਤੇ ਇਸਤ੍ਰੀ ਪੁਰਸ਼ (ਸਿਖਾਂ ਤੇ ਬੀਬੀਆਂ ਦੇ ਮਨਾਂ ਵਿਚ ਭਰੇ ਉਤਸ਼ਾਹ ਨੂੰ ਸ਼ਿੰਗਾਰ ਰੱਸ ਵਿਚ ਵਕਤ ਦੇ ਮੁਤਾਬਕ ਵਰਨਣ ਕੀਤਾ ਹੈ । ਜਿਸ ਤੇ ਸਾਰੇ ਦੇ ਸਾਰੇ ਕਬਿਤਾਂ ਨੂੰ ਗੁਰਪੁਰਬ ਨਾਲ ਸਬੰਧਿਤ ਜਾਨਣਾ ਚਾਹੀਏ ।

ਜਿਵੇਂ ਭਾਈ ਗੁਰਦਾਸ ਜੀ ਨੇ ਸ੍ਰੀ ਕ੍ਰਿਸ਼ਨ ਭਗਵਾਨ ਦੀ ਨਿਰਾਕਾਰ, ਵਿਸ਼ੱਵ ਨਾਥਕਤਾ ਅਤੇ ਸਰਬ ਪ੍ਰਿਆ ਸਰਬ ਵਿਆਪੀ ਅਵਸਥਾ ਨੂੰ ਦਰਸਾ ਕੇ ਦੂਜੇ ਕਵੀਆਂ ਦਾ ਮਨ ਜਿਤਿਆ, ਤੇ ਉਹਨਾਂ ਉਤੇ ਮਿਠੀ ਟਕੋਰ ਦਾ ਪ੍ਰਭਾਵ ਪਾਇਆ ਸੀ, ਤਿਵੇਂ ਅੱਜ ਗੁਰੂ ਨਾਨਕ ਨੂੰ (ਉਨ੍ਹਾਂ ਦੇ ਅਵਤਾਰੀ ਦਿਨ) ਉਤਸ਼ਵ ਭਰੇ ਸਮੇਂ ਵਿਚ ਸ੍ਰੀ ਕ੍ਰਿਸ਼ਨ ਵਾਂਗੂ (ਵਧੇਰੇ ਸ਼ਬਦਾਂ ਵਿਚ) ਨਿਰਾਕਾਰ, ਨਿਰਾਧਾਰ, ਨਿਰਬਿਕਾਰ, ਸਤਿ ਸਰੂਪ ਵਾਲਾ ਸਤਿਗੁਰੂ ਦਸਿਆ ਕਿ ਸਾਕਾਰ ਹੋਇ ਪ੍ਰਗਟਾਇਆ ਹੈ । ਨਾਲ ਹੀ ਕਤੱਕ ਦੀ ਪੂਰਨ ਮਾਸ਼ੀ ਨੂੰ ਵਡਿਆਇਆ, ਕਿ ਤੇਰੇ ਇਸ਼ ਦਿਨ ਨੂੰ ਜਗਤ ਜੀਵਨ ਨੇ ਜਨਮ ਪਾਇਆ ਹੈ । ਇਸ ਵਾਸਤੇ ਤੂੰ ਪ੍ਰੀਤਮ ਦੀ ਪਿਆਰੀ ਹੈ ਕਿ ਰਾਮਨੌਮੀ ਜਨਮ ਅਸ਼ਟਮੀ ਮਗਰੋਂ ਆਜ ਤੇਰੀ ਬਾਰੀ ਆਈ ਹੈ ।

# ਇਤਿਹਾਸਕ ਵਿਚਾਰ

ਸਰਦਾਰ ਕਰਮ ਸਿੰਘ ਹਿਸਟੋਰੀਅਨ ਅਤੇ ਭਾਈ ਕਾਹਨ ਸਿੰਘ ਜੀ ਨਾਭਾ ਵਾਲਿਆਂ ਨੇ ਜੋ ਬਿਅੰਤ ਲਿਖਣ ਸੇਵਾ ਹੋਰ ਕੀਤੀ ਅਤੇ ਪਲੋਕ ਪਧਾਰ ਚੁੱਕੇ ਹਨ, ਅੱਜ ਉਹ ਹੁੰਦੇ ਤਾਂ ਜ਼ਰੂਰ ਮੰਨ ਜਾਣਾ ਸੀ ਕਿ ਭਾਈ ਗੁਰਦਾਸ ਜੀ ਵਲੋਂ 'ਕਤੱਕ ਪੂਰਨ ਮਾਸ਼ੀ' ਨੂੰ ਇਤਨੀ ਮਹਾਨਤਾ ਦੇਣ ਦਾ ਹੋਰ ਕੋਈ ਕਾਰਨ ਨਹੀਂ ਸੀ । ਇਹੋ ਗੱਲ ਰਹੀ ਕਿ ਇਸ ਵੇਲੇ ਤੀਕ ਉਹ ਪਹਿਲੀ ਜਨਮ ਸਾਖੀ (ਗੁਰੂ ਅੰਗਦ ਜੀ ਵਲੋਂ ਲਿਖਾਈ) ਸ੍ਰੀ ਗੁਰੂ ਅਮਰ ਦੇਵ ਜੀ ਦੇ ਪਾਸ ਗੋਇੰਦਵਾਲ ਮੌਜੂਦ ਸੀ । ਭਾਈ ਗੁਰਦਾਸ਼ ਸ੍ਰੀ ਗੁਰੂ ਜੀ ਦੇ ਭਤੀਜੇ ਅਤੇ

ਨਿਕੱਟ ਵਰਤੀ ਸਿਖ ਸਨ, ਜਿਨ੍ਹਾਂ ਕਈ ਵੇਰ ਉਸ ਜਨਮ ਸਾਖੀ ਨੂੰ ਪੜਿਆ ਸੀ ਜਦੋਂ ਅਜੇ ਗੋਇੰਦਵਾਲ ਵਿਚ ਹੁੰਦੇ ਸਨ।

ਭਾਈ ਗੁਰਦਾਸ, ਸ਼ੁਰੂ ਤੋਂ ਧਰਮ ਗ੍ਰੰਥਾਂ ਦੇ ਅਭਿਆਸੀ ਸਨ, ਉਸ ਵੇਲੇ ਸਿਖਾਂ ਵਾਸਤੇ ਵੀ ਉਹੀ ਧਰਮ ਗ੍ਰੰਥ ਸਨ ਜੋ ਵੇਦ ਸ਼ਾਸਤ੍ਰ ਜਾਂ ਰਾਮਾਇਣ ਗੀਤਾ ਆਦਿਕ ਹਿੰਦੂਆਂ ਦੇ ਹੁੰਦੇ ਸਨ। ਫਿਰ ਇਨ੍ਹਾਂ ਦੇ ਅਧੈਨ ਦੇ ਨਾਲੋਂ ਨਾਲ ਗੁਰ ਬਾਣੀ ਅਤੇ ਗੁਰਮਤਿ ਸਿਧਾਤਾਂ ਦੇ ਜਾਣੂੰ ਹੁੰਦੇ ਜਾ ਰਹੇ ਸਨ। ਕੁਦਰਤੀ ਲਗਨ ਸੀ। ਤਦੇ ਇਨ੍ਹਾਂ ਨੇ ਸੋਹਣੀ ਰੀਤ ਦਾ ਸਨਾਤਨ ਸਿਧਾਂਤਾਂ ਨੂੰ ਮੱਥ ਮੱਥ ਕੇ ਵਰਨਣ ਕੀਤਾ, ਤੇ ਮਖੱਣ ਰੂਪ (ਗੁਰਮਤਿ ਸਿਧਾਂਤਾਂ) ਨੂੰ ਉਤੇ ਟਿਕਾ ਦਸਿਆ ਹੈ। ਫਿਰ ਭਗਤ ਮਾਲ ਆਦਿਕ ਕਈ ਹਿੰਦੂ ਗ੍ਰੰਥਾਂ ਵਿਚੋਂ ਭਗਤ ਜੀਵਨੀਆਂ ਨੂੰ ਲਿਖਿਆ ਹੈ।

ਐਸੇ ਭਾਈ ਗੁਰਦਾਸ ਜੀ ਨੇ, ਅਗਰ ਗੁਰੂ ਨਾਨਕ ਜਨਮ! ਵਸਾਖ ਸੁਦੀ ਤੀਜ ਦਾ ਸੁਣਿਆ ਹੁੰਦਾ ਤਾਂ ਫਿਰ ਜ਼ਰੂਰੀ ਸੀ ਕਿ ਹੋਰ ਕਿਸੇ ਅਲੰਕਾਰ ਨਾਲ ਇਸੇ ਦਿਨ ਨੂੰ ਸਲਾਹੁੰਦੇ! ਜੈਸੇ "ਵੈਸਾਖ ਭਲਾ ਸਾਖਾ ਵੇਸ ਕਰੇ" ਗੁਰੂ ਨਾਨਕ ਨੇ ਬਾਰਾਂ ਮਾਂਹ ਵਿਚ ਵਸਾਖ ਨੂੰ ਸਲਾਹਿਆ ਸੀ। ਪਰ ਐਸਾ ਨਹੀਂ ਸੀ, ਨਾ ਕਿਧਰੇ ਲਿਖਿਆ ਹੈ, ਭਾਈ ਸਾਹਿਬ ਨੇ 'ਕਤੱਕ ਪੂਰਨ ਮਾਸ਼ੀ' ਦਾ ਗੁਰੂ ਨਾਨਕ ਜਨਮ ਸੁਣਿਆ ਸੀ। ਪੂਰਨ ਮਾਸ਼ੀ ਕਤੱਕ ਨੂੰ ਸਲਾਹਿਆ ਹੈ।

ਭਾਈ ਗੁਰਦਾਸ ਨੇ ਵਾਰ ਪਹਿਲੀ ਦੇ ਅਰੰਭ ਵਿਚ ਗੁਰ ਮੰਤ੍ਰ ਦਾਤੇ ਗੁਰ ਦੇਵ (ਗੁਰੂ ਅਮਰ ਦਾਸ ਜੀ) ਨੂੰ ਨਿਮਸਕਾਰ ਕਰਦੇ ਲਿਖਿਆ ਹੈ–"ਨਿਮਸਕਾਰ ਗੁਰਦੇਵ ਕਉ ਸਤਿਨਾਮ ਜਿਸ ਮੰਤ੍ਰ ਸੁਣਾਇਆ" ਇਸ ਤੋਂ ਵਖਰੇ ਉਨ੍ਹਾਂ ਗੁਰਪੁਰਬ ਕਰਨ ਦੀ ਤਾਕੀਦ ਨਾਲ '**ਨਾਮ ਦਾਨ ਇਸ਼ਨਾਨ**' ਕਰਨਾ ਜਰੂਰੀ ਦਸਿਆ ਹੈ।

"ਭਾਉ ਭਗਤ ਗੁਰਪੁਰਬ ਕਰ!
ਨਾਮ ਦਾਨ ਇਸ਼ਨਾਨ ਦ੍ਰਿੜਾਇਆ।
ਜਿਹਾ ਬੀਉ ਤਿਹਾ ਫੱਲ ਪਾਇਆ।

(ਭਾਵ ਜੈਸਾ ਬੀਜੋਗੇ ਫਲ ਪਾਂਉਗੇ ਦਸਿਆ)

ਇਸ ਅਰੰਭ ਦੀ ਪਉੜੀ ਤੋਂ ਸਾਬਤ ਹੈ ਕਿ ਸਤਿਨਾਮ ਦਾ ਮੰਤ੍ਰ ਜੋ ਗੁਰੂ ਨਾਨਕ ਨੇ ਚਾਲੂ ਕੀਤਾ ਸੀ। ਉਹਾ ਮੰਤ੍ਰ ਗੁਰੂ ਅੰਗਦ ਨੇ ਸੁਣਿਆ, ਫਿਰ ਗੁਰੂ ਅਮਰ ਦੇਵ ਨੂੰ ਉਪਦੇਸਿਆ ਸੀ। ਉਨ੍ਹਾਂ ਹੀ ਗੁਰੂ ਨਾਨਕ ਦਾ ਜਨਮ ਦਿਨ

ਹੋਰ ਕਿਸੇ ਅਵਤਾਰ ਜਾਂ ਮਹਾਂ ਪੁਰਸ਼ ਦਾ ਜਨਮ ਹੋਇਆ ਸਿੱਧ ਹੈ ਜਿਸ ਦਾ ਸਬੰਧ ਗੁਰੂ ਘਰ ਨਾਲ ਹੋਵੇ ਅਤੇ ਭਾਈ ਜੀ ਦੇ ਐਸਾ ਲਿਖੇ ਦਾ ਹੋਰ ਭਾਵ ਪਤਾ ਚਲੇ ! ਫਿਰ ਇਹੋ ਮੰਨਣਾ ਚਾਹੀਏ । ਕਿ ਗੁਰੂ ਨਾਨਕ ਦੇ ਜਨਮ ਦਿਨ ਨਾਲ ਸਬੰਧਤ ਪੂਰਨਮਾਸ਼ੀ ਸਿਰਫ਼ ਕਤੱਕ ਦੀ ਪੂਰਨ ਮਾਸ਼ੀ ਹੈ । ਜਿਸ ਦਾ ਜ਼ਿੱਕਰ (ਗੁਰੂ ਨਾਨਕ ਤੋਂ ਕੇਵਲ ੪੦ ਸਾਲ ਪਿਛੋਂ) ਸੰਮਤ ੧੬੩੫-੩੬ ਵਿਚ ਉਨ੍ਹਾਂ ਲਿਖਿਆ । ਫਿਰ ਆਗਰੇ ਤੋਂ ਵਾਪਸ ਅੰਮ੍ਰਿਤਸਰ ਆਏ ਤੇ ਇਥੇ ਹੀ ਰਹੇ ਸੀ ।

——

# ਇਕ ਹੋਰ ਸਵਾਲ

ਅਗਰ ਇਹ ਸਵਾਲ ਕੀਤਾ ਜਾਇ ਕਿ ਭਾਈ ਗੁਰਦਾਸ ਨੇ ਇਸ ਜ਼ਿਕਰ ਨੂੰ ਵਿਸਥਾਰ ਨਾਲ ਹੋਰ ਖੋਹਲ ਕੇ ਕਿਉਂ ਨਹੀਂ ਲਿਖਿਆ ? ਤਾਂ ਉੱਤਰ ਇਹ ਹੈ ਕਿ ਗੁਰੂ ਨਾਨਕ ਦਾ ਅਵਤਾਰੀ ਦਿਨ (ਕਤੱਕ ਪੂਰਨ ਮਾਸ਼ੀ) ਬਹੁਤ ਮਸ਼ਹੂਰ ਸੀ । ਵਕਤ ਦੇ ਮੁਤਾਬਕ ਜੋ ਬਹੁਤ ਮਸ਼ਹੂਰ ਜ਼ਿਕਰ ਹੁੰਦਾ ਹੈ ਉਸ ਨੂੰ ਵਿਸਥਾਰ ਨਾਲ ਲਿਖਣਾਂ ਇਤਿਹਾਸਕਾਰ ਦਾ ਕੰਮ ਹੁੰਦਾ ਹੈ । ਕਵੀ ਦਾ ਕੰਮ ਟੂਕ ਮਾਤਰ ਪ੍ਰਗਟ ਕਰਨਾਂ ਹੁੰਦਾ ਹੈ । ਜਿਸ ਨੂੰ ਕਿ ਸਿਆਣੇ ਲੋਕੀ ਖੁਦ ਸਮਝ ਸਕਦੇ ਹਨ । ਭਾਈ ਗੁਰਦਾਸ ਕਵੀ ਵਿਦਵਾਨ ਸਨ, ਨ ਕਿ ਇਤਿਹਾਸਕਾਰ ?

ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਜੇਠ ਸੁਦੀ ੪ ਸੰਮਤ ੧੬੬੩ ਲਾਹੌਰ ਵਿਚ ਹੋਈ ਸੀ, ਕੀ ਕੁਝ ਅਤਿਆਚਾਰ ਉਨ੍ਹਾਂ ਉਤੇ ਨਹੀਂ ਢਾਏ ਗਏ ਸਨ ? ਇਹ ਦੂਜੇ ਇਤਿਹਾਸਕਾਰਾਂ ਨੇ ਵਿਸਥਾਰ ਨਾਲ ਲਿਖੇ ਸਨ, ਪਰ ਇਸ (ਸੂਰਜ ਵਾਂਗ ਪ੍ਰਗਟ) ਵਾਕਿਆ ਨੂੰ ਜੋ ਬਹੁਤ ਮਸ਼ਹੂਰ ਸੀ, ਭਾਈ ਗੁਰਦਾਸ ਜੀ ਨੇ ਇਕੋ ਪਉੜੀ ਵਿਚ, ਉਹ ਵੀ ਨਾਮ ਮਾਤ੍ਰ ਇਤਨਾਂ ਹੀ ਲਿਖਿਆ ਸੀ—

੧. ਰਹਿੰਦੇ ਗੁਰ ਦਰਿਆਉ ਵਿਚ ਮੀਨ ਕੁਲੀਨ ਹੇਤ ਨਿਰਬਾਣੀ ॥
੨. ਦਰਸ਼ਨ ਦੇਖ ਪਤੰਗ ਜਿਉ ਜੋਤੀ **ਅੰਦਰ ਜੋਤ ਸਮਾਣੀ** ॥
੩. ਸ਼ਬਦ ਸੁਰਤ ਲਿੱਵ ਮ੍ਰਿਗ ਜਿਉ **ਭੀੜ ਪਈ ਚਿਤ** ਅਵਰ ਨ ਜਾਣੀ ॥
੪. ਚਰਨ ਕਮਲ ਮਿਲ ਭੰਵਰ ਜਿਉ ਸੁਖ ਸੰਪਟ ਵਿਚ ਰੈਣ ਵਿਹਾਣੀ ॥
੫. ਗੁਰ ਉਪਦੇਸ਼ ਨ ਵਿਸਰੈ ਬਾਬੀਹੇ ਜਿਉਂ ਆਖ ਵਖਾਣੀ ।
੬. ਗੁਰਮੁਖ ਸੁਖ ਫਲ ਪਿਰਮ ਰਸ ਸਹਿਜ ਸਮਾਧ ਸਾਧਿ ਸੰਗ ਜਾਣੀ ॥
੭. ਗੁਰੂ ਅਰਜਨ ਵਿਟਹੁ ਕਰਬਾਂਣੀ । (ਵਾਰ ੨੪ ਪਉੜੀ ੨੩)

੧. ਇਸ ਉਕਤ ਪਉੜੀ ਦੀ ਪਹਿਲੀ ਪੰਗਤੀ ਵਿਚ ਦਸਿਆ ਕਿ ਗੁਰੂ ਅਰਜਨ ਸਦਾ ਹੀ ਗੁਰੂ (ਵਾਹਿਗੁਰੂ ਦੇ ਪ੍ਰੇਮ ਦਰਿਯਾ ਵਿਚ ਐਸੇ ਲੀਨ ਰਹਿੰਦੇ ਜਿਵੇਂ ਜਲ ਵਿਚ ਮੱਛਲੀ ਲੀਨ ਹੁੰਦੀ ਤੇ ਉਸ ਦੇ ਨਾਲ ਇਕ ਮਿੱਕ ਸੁਭਾਉ ਦੀ ਹੋ ਜਾਂਦੀ ਹੈ। ਐਸੇ ਵਾਹਿਗੁਰੂ ਦੇ ਪ੍ਰੇਮ ਦਰਿਆਉ ਵਿਚ ਲੀਨ ਗੁਰੂ ਜੀ, ਨਿਰਬਾਨ ਅਵਸਥਾ ਦੇ ਧਾਰਨੀ ਸਨ।

੨. ਜਿਵੇਂ ਪਤੰਗਾ, ਦੀਪਕ ਜੋਤ ਦੇ ਦਰਸ਼ਨ ਕਰਦਾ, ਤੇ ਮਿਲਦੇ ਸਾਰ ਭਸਮ ਹੋ ਜਾਂਦਾ ਹੈ ਤਿਵੇਂ ਗੁਰੂ ਅਰਜਨ ਦੇਵ ਦੀ ਜੋਤ ਵੀ ਵਾਹਿਗੁਰੂ ਦੀ ਪਰਮ ਜੋਤੀ ਵਿਚ ਸਮਾ ਗਈ ਸੀ।

੩. ਉਨ੍ਹਾਂ ਦੀ ਸੁਰਤੀ ਦੀ ਲਿਵਤਾਰ, ਸ਼ਬਦ ਗੁਰਮੰਤ੍ਰ ਵਿਚ ਹਰਨ ਵਾਂਗੂ ਮਸਤ ਰਹੀ ਸੀ। ਇਸੇ ਕਾਰਨ ਕਠੱਨ ਭੀੜ ਪਈ ਵੇਲੇ ਉਨ੍ਹਾਂ ਨੇ ਚਿਤ ਨੂੰ ਡੁਲਾਇਆ ਨਹੀਂ ਨਹੀਂ ਸੀ, ਨ ਕੋਈ ਹੋਰ ਖਾਹਸ਼ ਸੀ **ਬੱਸ ਇਤਨਾ ਹੀ ਸਬੰਧਤ ਜ਼ਿਕਰ ਹੈ। ਇਤਨੀ ਵੱਡੀ ਸ਼ਹੀਦੀ ਦਾ।**

**ਨੋਟ**—ਹੋਰ ਬਾਕੀ ਦੀਆਂ ੪ ਪੰਗਤੀਆਂ ਵਿਚ ਗੁਰੂ ਜੀ ਦੀ ਇਕ ਸਾਰ ਅਵਸਥਾ ਦਾ ਵਰਨਣ ਅਤੇ ਉਨ੍ਹਾਂ ਉਤੋਂ ਕੁਰਬਾਨੀ ਹੋਣਾ ਕਿਹਾ ਤੇ ਅਲੰਕਾਰ ਸਹਿਤ ਲਿਖਿਆ ਹੈ।

ਹੁਣ ਪਾਠਕ ਵਿਚਾਰ ਕਰਨ ! ਕਿ ਗੁਰੂ ਅਰਜਨ ਦੇਵ ਦੇ ਸ਼ਹੀਦ ਕਰਾਂਣ ਦਾ ਅਸਲ ਕਾਰਨ ਜਿਤਨਾ ਤੋਜ਼ਕੇ ਜਹਾਂਗੀਰੀ ਵਿਚ, ਅਪਣੇ ਹਥਾਂ ਨਾਲ ਜਹਾਂਗੀਰ ਬਾਦਸ਼ਾਹ ਨੇ ਖੋਹਲ ਕੇ ਲਿਖਿਆ ਤੇ ਉਸ ਵੇਲੇ ਦੇ ਕਈ ਹੋਰ ਸਮਕਾਲੀ ਇਤਿਹਾਸਕਾਰਾਂ ਨੇ ਦਸਿਆ, ਫਿਰ ਦਿਨ ਮਹੀਨਾਂ ਅਤੇ ਸੰਮਤ ਵੀ ਜ਼ਾਹਿਰ ਕੀਤਾ ਹੈ ਭਾਈ ਗੁਰਦਾਸ ਨੇ ੧੦੦ਵਾਂ ਹਿਸਾ ਵੀ ਨਹੀਂ ਲਿਖਿਆ, ਚਾਹੇ ਹੋਰ ਵਾਰਾਂ ਵਿਚ ਕਈ ਕਥਾਵਾਂ ਦਾ ਵਰਨੱਣ ਹੈ। ਤਾਂ ਕੀ ਹੁਣ ਇਸ ਕਰਕੇ ਐਸਾ ਮੰਨ ਲਿਆ ਜਾਏ, ਜੋ ਭਾਈ ਗੁਰਦਾਸ ਨੇ ਖੋਹਲ ਕੇ ਸਾਫ ਸਾਫ ਨਹੀਂ ਲਿਖਿਆ—ਜਿਸ ਤੇ ਗੁਰੂ ਅਰਜਨ ਦੀ ਸ਼ਹੀਦੀ ਦਾ ਜੇਠ ਸੁਦੀ ੪ ਨੂੰ ਹੋਣਾ ਯਕੀਨੀ ਨਹੀਂ ? ਕੀ ਕੋਈ ਐਸਾ ਮੰਨ ਸਕਦਾ ਹੈ ?

ਇਸ ਵਾਸਤੇ ਐਸਾ ਹੀ ਮੰਨਣਾਂ ਚਾਹੀਏ ਕਿ ਟੂਕ ਮਾਤਰ ਕਵਿਤਾ ਵਿਚ, ਉਨ੍ਹਾਂ ਨੇ ਇਸ ਮਸ਼ਹੂਰ ਵਾਕਿਆ ਨੂੰ ਇਸ਼ਾਰੇ ਰੂਪ ਲਿਖਿਆ ਸੀ ਤਿਵੇਂ ਹੀ ਆਗਰੇ ਹੁੰਦਿਆਂ ਮਹਾਂਨ ਕਵੀ ਜੀ ਨੇ ਗੁਰੂ ਨਾਨਕ ਦੇ ਮਸ਼ਹੂਰ ਅਵਤਾਰੀ ਦਿਨ

ਨੂੰ ਜਿਤਨਾਂ ਮੁਨਾਸਬ ਸੀ ਅਲੰਕਾਰਾਂ ਸਣੇ ਇਤਨਾਂ ਹੀ ਦਸਿਆ ਕਿ (ਰਾਮਨੌਮੀ, ਜਨਮ ਅਸ਼ਟਮੀਂ ਮਗਰੋਂ) ਹੇ ਸਰਤ ਰੁਤ ਦੀ ਕਤੱਕ ਪੂਰਨ ਮਾਸ਼ੀ ! ਆਜ ਤੇਰੀ ਬਾਹੀ ਹੈ ਜੋ **ਜੀਵਨ ਜਨਮ** (ਸਰਬ ਦੇ ਜੀਵਨ ਦਾ ਜਨਮ) ਤੇਰੇ ਇਸ ਦਿਨ ਹੋਇਆ ਤੂੰ ਪ੍ਰੀਤਮ (ਗੁਰੂ ਨਾਨਕ) ਦੀ ਪਿਆਰੀ ਹੈ। ਨਾਲ ਹੀ ਸ਼ਿੰਗਾਰ ਰੱਸ ਵਿਚ ਗੁਰਪੁਰਬ ਦੀ ਸੋਭਾ ਵਰਨਣ ਕੀਤੀ ਹੈ । ਹੋਰ ਵਧੇਰੇ ਲਿਖਣਾਂ ਇਤਿਹਾਸ ਕਾਰਾਂ ਦਾ ਕੰਮ ਸੀ ਤੇ ਲਿਖਿਆ ਹੈ।

---

ਵਰਤਮਾਨ ਸਮੇਂ ਦੇ ਲਿਖਾਰੀ ਡਾਕਟਰ ਗੰਡਾ ਸਿੰਘ ਸਾਹਿਬ, ਪ੍ਰੋਫੈਸਰ ਕਰਤਾਰ ਸਿੰਘ ਜੀ M. A. ਅਤੇ ਹੋਰ ਸਮਕਾਲੀ ! ਜੋ ਗੁਰੂ ਨਾਨਕ ਜੀ ਦਾ ਜਨਮ ਦਿਨ ਵਸਾਖ ਸੁਦੀ ਤੀਜ ਸੰਮਤ ੧੫੨੬ ਦਾ ਮੰਨਦੇ ਹਨ ਇਨ੍ਹਾਂ ਦੀ ਇਸ ਮਨੌਤ ਦਾ ਅਧਾਰ (ਮਹਾਂ ਕੋਸ਼) ਭਾਈ ਕਾਹਨ ਸਿੰਘ ਨਾਭਾ ਦੀ ਲਿਖਤ ਅਤੇ ਭਾਈ ਕਾਹਨ ਸਿੰਘ ਦੀ ਲਿਖਤ ਦਾ ਅਧਾਰ ਮਿਹਰਬਾਨ ਦੀ ਲਿਖਤ ਹੈ : ਬਾਕੀ ਦੀਆਂ (ਜਿਨ੍ਹਾਂ ਵਿਚ ਗੁਰੂ ਨਾਨਕ ਜਨਮ ਕਤੱਕ ਪੂਰਨ ਮਾਸ਼ੀ ਦਾ ਲਿਖਿਆ) ਜੋ ਹਨ, ਉਨ੍ਹਾਂ ਵਿਚੋਂ ਅਸਲ ਇਕ ਅੱਧ ਛੇਵੇਂ ਗੁਰੂ (ਹਰ ਗੋਬਿੰਦ ਸਾਹਿਬ ਦੇ ਵੇਲੇ ਦੀ ਅਤੇ ਬਾਕੀ ਦੀਆਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਵੇਲੇ ਜਾਂ ਹੋਰ ਪਿਛੋਂ ਦੀਆਂ ਲਿਖੀਆਂ ਮੰਨਦੇ ਹਨ।

'ਇਹੋ ਵਜਾਹ ਹੈ ਕਿ ਭਾਈ ਕਾਹਨ ਸਿੰਘ ਜੀ ਸਣੇ ਹੁਣ ਤੀਕ ਦੇ ਬਹੁਤ ਲਿਖਾਰੀਆਂ ਨੇ ਅਪਣੀ ਖੋਜ ਕੀਤੇ ਬਿਨਾਂ ਮਿਹਰਬਾਨ ਦੀ ਲਿਖਤ ਨੂੰ ਬਹੁਤ ਪੁਰਾਣਾਂ ਅਤੇ ਇਤਬਾਰੀ ਮੰਨ ਲਿਆ ਹੈ, ਇਸ ਵਾਸਤੇ ਇਸ ਵਿਚ ਲਿਖੇ ਹੋਇ (ਗੁਰੂ ਨਾਠਕ ਜਨਮ) ਵਸਾਖ ਸੁੱਦੀ ਤੀਜ ਨੂੰ ਸਹੀ ਮੰਨਿਆ ਤੇ ਸਾਰੇ ਪ੍ਰਚਾਰਦੇ ਹਨ।

ਅਸੀਂ ਹੁਣ ਇਸ ਨੂੰ ਜਿਵੇਂ ਗਲਤ ਸਾਬਤ ਕਰਨਾ ਹੈ ਅਗਲੇ ਪੰਨਿਆਂ ਉਤੇ ਨਿਰਨੇ ਨਾਲ ਦਸਾਂਗੇ, ਪਰ ਹੁਣ ਦੇ ਲਿਖਾਰੀ ਬਹੁਤੇ ਆਪਣੀ ਮਨੌਤ (ਵਸਾਖ ਸੁਧੀ ਤੀਜ) ਦੀ ਪ੍ਰੋੜਤਾ ਵਿਚ ਭਾਈ ਗੁਰਦਾਸ ਦੀਆਂ ਵਾਰਾਂ ਵਿਚੋਂ ਜ਼ੁਬਾਨੀ ਜਾਂ ਲਿਖਤੀ ਇਕ ਇਹ ਹਵਾਲਾ ਵੀ ਦਿੰਦੇ ਹਨ ਕਿ ਉਨ੍ਹਾਂ ਨੇ ਦੂਜੀ ਥਾਂਇ ਐਸਾ ਜੋ ਲਿਖਿਆ ਹੈ—"ਘਰ ਘਰ ਅੰਦਰ ਧਰਮ ਸਾਲ ਹੋਵੇ ਕੀਰਤਨ ਸਦਾ ਵਸੋਆ"

ਹੁਣ ਇਸ ਨੂੰ ਸਮਝਣ ਵਾਸਤੇ ਸਾਰੀ ਪਉੜੀ ਨੂੰ ਸਾਹਮਣੇ ਰਖਣਾ ਜ਼ਰੂਰੀ

ਹੈ, ਜੋ ਐਸਾ ਹੈ ਕਿ ਭਾਈ ਗੁਰਦਾਸ ਨੇ ਸਭ ਤੋਂ ਪਹਿਲੇ ਆਗਰੇ ਵਿਚ ਜੋ ਕਬਿਤ ਸ੍ਵੈਯੇ ਰਚੇ ਸਨ, ਉਹ ਫੁਟਕੱਲ ਸਨ। ਜਦੋਂ ਵੀ ਗੁਰੂ ਮਹਿੰਮਾਂ ਵਿਚ ਕੁੱਝ ਲਿਖਿਆ ਉਹ ਸੰਚਿਤ ਰਖਿਆ, ਅਤੇ "ਗੁਰੂ ਨਾਨਕ ਪੁਰਬ" ਪਰਥਾਏ ਜੋ ਉਚਾਰੇ ਸਨ ਉਹ ਨੰਬਰ ੩੪੩ ਤੋਂ ੩੪੯ ਤੱਕ ਦਾ ਲਿਖਿਆ ਸੀ। ਫਿਰ ਹੋਰ ਜਦ ਕਦੀ ਉਚਾਰਨ ਮਗਰੋਂ ਸਮੁਚੇ ਉਹ ਪੁਸਤਕ ਰੂਪ ਕੀਤੇ ਸਨ। ਜੈਸਾ ਕਿ ਹੁਣ ਦੇ ਕਵੀ ਲੋਕ ਕਈ ਥਾਂ ਵੱਖ ਵੱਖ ਤਰ੍ਹਾਂ ਦੀ ਉਚਾਰਨ ਕੀਤੀ ਕਵਿਤਾ ਨੂੰ ਸੰਚਿਤ ਰਖਦੇ ਤੇ ਬਹੁਤ ਲਿਖੇ ਪਿਛੋਂ ਪੁਸਤਕ ਰੂਪ ਛਾਪ ਦਿੰਦੇ ਹਨ, ਭਾਈ ਗੁਰਦਾਸ ਜੀ ਨੇ ਪਹਿਲੀ ਵੇਰ ਆਗਰੇ ਵਿਚ ਐਸਾ ਹੀ ਕੀਤਾ ਸੀ।

ਫਿਰ ਜਦੋਂ ਗੁਰੂ ਰਾਮ ਦਾਸ ਜੋਤੀ ਜੋਤ ਸਮਾਇ ਸਨ। ਉਸ ਵੇਲੇ ਸੰਮਤ ੧੬੩੯ ਵਿਚ ਭਾਈ ਜੀ ਆਗਰੇ ਤੋਂ ਸ੍ਰੀ ਅੰਮ੍ਰਿਤਸਰ ਆਏ ਸਨ। ਇਥੇ ਅਪਣੀ ਭੈਣ (ਭਾਨੀ ਜੀ) ਪਾਸੋਂ ਸਭ ਕੁਝ ਪਤਾ ਲਗਾ ਕਿ ਗੁਰੂ ਅਰਜਨ ਦੇਵ ਤੇ ਇਨ੍ਹਾਂ ਨਾਲ ਪ੍ਰਿਥੀ ਚੰਦ ਵਲੋਂ ਕੀ ਕੀ ਵਧੀਕੀਆਂ ਹੋਈਆਂ ਸਨ। ਉਸ ਦਿਨ ਤੋਂ ਭਾਈ ਗੁਰਦਾਸ ਆਗਰੇ ਨ ਗਏ, ਤੇ ਇਥੇ ਹੀ ਗੁਰੂ ਅਰਜਨ ਜੀ ਦੀ ਸੇਵਾ ਵਿਚ ਰਹੇ। ਇਥੇ ਆਏ ਹੋਇਆਂ ਹੁਣ ਇਨ੍ਹਾਂ ਨੂੰ ਗੁਰੂ ਰਾਮ ਦਾਸ ਅਤੇ ਗੁਰੂ ਅਰਜਨ ਦੇਵ ਦੀ ਸ੍ਰੀ ਮੁਖ ਵਾਕ ਬਾਣੀ ਸੁਣਨਿ ਤੇ ਵਿਚਾਰਨ ਦਾ ਸਮਾਂ ਮਿਲਿਆ ਸੀ।

ਭਾਈ ਗੁਰਦਾਸ ਜੀ ਦੇ ਦਿਲ ਦਿਮਾਗ ਵਿਚ ਜਿੱਥੇ ਹਿੰਦੂ ਸ਼ਾਸਤ੍ਰਾਂ ਦੀ ਅਤੇ ਪੁਰਾਂਣਕ ਮੱਤਾਂ ਦੀ ਰੰਗਤਿ ਚੜ੍ਹੀ ਹੋਈ ਸੀ। ਉਥੇ ਗੁਰੂ ਬਾਣੀ ਦੇ ਗੁਰਮਤਿ ਸਿਧਾਂਤਾਂ ਨੇ ਆਪਣਾ ਨੱਸ਼ਾ ਚੜ੍ਹਾ ਦਿਤਾ ਤੇ ਸਿਖ ਹੋਣ ਵਿਚ ਫਖਰ ਵੀ ਜਾਣਦੇ ਸਨ ਬਲਕਿ ਸਮੂਹ ਪੰਜਾਬ ਵਾਸੀਆਂ ਨੂੰ ਆਪਣੇ ਜਿਹਾ ਸਾਦਕ ਸਿਖ ਬਨਾਣ ਦੇ ਖਿਆਲ ਨਾਲ ਇਨ੍ਹਾਂ ਦੇ ਮਨ ਚਾਂਉ ਪੈਦਾ ਹੋਇਆ ਜੋ ਗੁਰੂ ਨਾਨਕ ਮਤਿ ਸਿਧਾਂਤਾਂ ਨੂੰ ਪੰਜਾਬੀ ਵਾਰ ਦੀ ਸ਼ਕਲ ਵਿਚ ਦੇਸ ਵਾਸੀਆਂ ਸਾਹਮਣੇ ਰਖਿਆ ਜਾਏ, ਤਾਕਿ ਗੁਰਬਾਣੀ ਦੇ ਗੂਹੜ ਭਾਵ ਦੇ ਜੰਦਰੇ ਨੂੰ (ਜੋ ਨਹੀਂ ਖੋਹਲ ਸ਼ਕਦੇ) ਖੋਹਲਣ ਵਾਸਤੇ ਇਹ ਪੰਜਾਬੀ ਵਿਚ ਲਿਖੀਆਂ ਵਾਰਾਂ ਕੁੰਜੀ ਰੂਪ ਸਾਬਤ ਹੋਣਗੀਆਂ ਭਾਈ ਗੁਰਦਾਸ ਨੇ ਇਸ ਖਿਆਲ ਵਿਚ ਲੜੀ ਵਾਰ ਵਾਰਾਂ ਨੂੰ ਸ਼ੁਰੂ ਕੀਤਾ ਰਖਿਆ, ਪਰ ਅੰਤਮ ਵਾਰ ਰੂਪ ਦੀ ਤਰਤੀਬ ਗੁਰੂ ਅਰਜਨ ਦੇਵ ਦੇ ਪਿਛੋਂ (ਗੁਰੂ ਹਰਗੋਬਿੰਦ ਸਾਹਿਬ ਦੇ ਵੇਲੇ) ਦਿਤੀ ਗਈ। ਸਾਬਤ ਹੈ।

ਚੂੰਕਿ ਇਸ ਗ੍ਰੰਥ (ਵਾਰਾਂ) ਨੂੰ ਉਨ੍ਹਾਂ ਨੇ ਪੂਰੇ ਇਰਾਦੇ ਨਾਲ ਸ਼ੁਰੂ ਕੀਤਾ,

ਸੀ, ਇਹ ਫੁਟਕਲ ਰੂਪ ਨਹੀਂ ਸਨ ਜਿਸ ਤੇ ਪਹਿਲੀ ਵਾਰ ਵਿਚ ਮੰਗਲ ਰੂਪ ਅਕਾਲ ਪੁਰਖ ਦੇ ਸਿਮ੍ਰਨ ਉਤੇ ਲਿਖੇ ਮਗਰੋਂ ਅਪਣੇ (ਗੁਰਮੰਤ੍ਰ ਦਾਤੇ) ਗੁਰੂ ਅਮਰ ਦਾਸ ਨੂੰ ਨਿਮਸਕਾਰ ਕੀਤੀ ਤੇ ਦਸਿਆ ਜੋ ਉਨ੍ਹਾਂ ਨੇ ਸਤਿਨਾਮ ਦਾ ਮੰਤ੍ਰ ਅਤੇ ਗੁਰਪੁਰਬ ਮਨਾਉਣ ਦੇ ਨਾਲ ਨਾਮ ਦਾਨ ਇਸ਼ਨਾਨ ਕਰਨਾ ਜ਼ਰੂਰੀ ਦਸਿਆ ਦ੍ਰਿੜ ਕਰਾਇਆ ਸੀ।

---

## ਵਾਰਾਂ ਦਾ ਅਸਲ ਮਜ਼ਮੂੰਨ

ਹੁਣ ਭਾਈ ਗੁਰਦਾਸ ਨੇ ਵਾਰਾਂ ਦਾ ਮੁੱਢ ਇਵੇਂ ਬੱਧਾ ਤੇ ਦਸਿਆ ਕਿ ਪਹਿਲੇ ਕੁਝ ਨਹੀਂ ਸੀ, ਸੁੰਨੋ ਸੁੰਨ ਸੀ, ਫਿਰ ਪੰਜ ਤੱਤਾਂ ਦੀ ਦੇਹੀ ਕਿਵੇਂ ਬਣਾਈ ਗਈ ? ਭਾਵ ਇਕੋ ਬਚਨ ਨਾਲ ਵਾਹਿਗੁਰੂ ਜੀ ਨੇ ਸਭ ਕੁਝ ਪਸਾਰਾ ਪਹਿਲੀ ਵੇਰ ਉਤਪਤ ਕੀਤਾ ਸੀ । ਫਿਰ ਵੇਦਾਂ ਕਤੇਬਾਂ ਮੁਤਾਬਿਕ ਜੋ ਜੋ ਨਿਰੰਕਾਰ ਵਲੋਂ ਭੇਜੇ ਗਏ ਸਨ। ਉਨ੍ਹਾਂ ਕੀ ਕੀ ਕੀਤਾ ਸੀ ਦਸਿਆ ਹੈ ?

ਫਿਰ ਗੋਤਮ ਰਿਸ਼ੀ ਵਲੋਂ ਰਿਗ ਵੇਦ ਅਤੇ ਜੈਮਨੀ ਵਲੋਂ ਯੱਜਰ ਵੇਦ ਦੀ ਕਥਾ ਸੁਣਾਈ ਦਾ ਜ਼ਿਕਰ ਕੀਤਾ ਅਤੇ ਕਰਮਾਂ ਉਤੇ ਨਿਬੇੜਾ ਦਸਿਆ ਹੈ। ਉਪ੍ਰੰਤ ਪਾਪ ਪਸਾਰੇ ਵੇਲੇ ਤ੍ਰੇਤਾ ਜੁਗ ਰਾਮ ਚੰਦਰ ਅਤੇ ਦੁਆਪਰ ਕ੍ਰਿਸ਼ਨ ਭਗਵਾਨ ਆਏ ਸੀ ਵਰਨੱਣ ਕੀਤਾ ਤੇ ਹੁਣ ਕਲਿਜੁਗ ਵਿਚ ਪਾਪਾਂ ਦਾ ਪਸਾਰਾ ਬਹੁਤ ਵੱਧ ਗਿਆ ਸੀ ਦਸਿਆ, ਅਤੇ ਪਾਪੀਆਂ ਪਖੰਡੀਆਂ ਵਲੋਂ ਦੁਖਾਈ ਪਰਜਾ ਨੂੰ ਪੁਕਾਰਾਂ ਕਰਦੇ ਫੁਰਮਾਇਆ ਹੈ ਜਿਨ੍ਹਾਂ ਦੀਆਂ ਦੁਖੀ ਹਿਰਦੇ ਦੀਆਂ ਪੁਕਾਰਾਂ ਨੂੰ ਕਰਤਾਰ ਦਾਤਾਰ ਨੇ ਸੁਣਿਆ ਸੀ ਦਿਆ ਕੀਤੀ ਤੇ ਗੁਰੂ ਨਾਨਕ ਨੂੰ ਜੱਗ ਵਿਚ ਭੇਜਿਆ ਸੀ ਐਸਾ ਦਸਿਆ ਹੈ—

**ਸੁਣੀ ਪੁਕਾਰ ਦਾਤਾਰ ਪ੍ਰਭ ਗੁਰ ਨਾਨਕ ਜਗ ਮਾਹਿ ਪਠਾਇਆ**

(ਵਾਰ ੧)

ਅਗੇ ਹੋਰ ਬਹੁਤ ਕੁਝ ਦਸੱਣ ਤੋਂ ਬਾਅਦ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਜੀ ਦੇ ਆਏ ਤੋਂ ਪਹਿਲੇ ਦਾ ਨਕਸ਼ਾ ਖਿਚ ਦਸਿਆ ਹੈ ਕਿ ਕੀ ਕੁੱਝ ਪਾਪ ਵਰਤ ਰਿਹਾ ਸੀ ? ਫਿਰ ਜ਼ਾਲਮ ਰਾਜਿਆਂ ਤੋਂ ਵਖਰੇ, ਧਰਮ ਦੇ ਭੇਸ ਵਿਚ ਜੋ ਆਗੂ ਸਨ ਉਨ੍ਹਾਂ ਵਲੋਂ ਕੀ-ਕੀ ਅਨਰਥ ਕੀਤੇ ਜਾਂਦੇ ਸਨ। ਵਾਰ ਪਹਿਲੀ ਪਉੜੀ ੨੯ ਵਿਚ ਐਸਾ ਲਿਖਿਆ ਹੈ—

"ਜਤੀ ਸਤੀ ਚਿਰ ਜੀਵਣੇ ਸਾਧਕ ਸਿਧ ਗੁਰੂ ਬਹੁ ਚੇਲੇ ॥
ਦੇਵੀ ਦੇਵ ਰਿਖੀਸ਼ਰਾ ਭੈਰੋ ਖੇਤ੍ਰ ਪਾਲ ਬਹੁ ਮੇਲੇ ॥
ਗੱਣ ਗੰਧਰਬ ਅਪਸਰਾ ਕਿੰਨੱਰ ਜੱਛ ਚਲਿਤ ਬਹੁ ਖੇਲੇ ॥
ਰਾਖਸ਼ ਦਾਨੋ ਦੈਂਤ ਲੱਖ ਅੰਦਰ ਦੂਜਾ ਭਾਉ ਦੁਹੇਲੇ ॥
ਹਉਮੈਂ ਅੰਦਰ ਸਭ ਕੋ ਡੁੱਬੇ ਗੁਰੂ ਸਣੇ ਬਹੁ ਚੇਲੇ ॥
ਗੁਰਮੁਖ ਕੋਇ ਨ ਦਿਸਈ ਢੂੰਢੇ ਤੀਰਥ ਯਾਤ੍ਰੀ ਮੇਲੇ ॥
ਢੂੰਢੇ ਹਿੰਦੂ ਤੁਰਕ ਸਭ ਪੀਰ ਪੈਗੰਬਰ ਕਉਮ ਕਤੇਲੇ ॥
ਅੰਧੀ ਅੰਧੇ ਖੂਹੇ ਠੇਲੇ ॥ ਪਉੜੀ (੨੬)

---

ਭਾਈ ਗੁਰਦਾਸ ਦਸਦੇ ਕਿ ਐਸਾ ਕੁਝ ਜਦੋਂ ਹੋ ਰਿਹਾ ਸੀ । ਤਦ ਗੁਰੂ ਨਾਨਕ ਨੂੰ ਸੰਸਾਰ ਵਿਚ ਕਰਤਾਰ ਨੇ ਭੇਜਿਆ ਸੀ। ਫਿਰ ਉਨ੍ਹਾਂ ਦੇ ਸੰਸਾਰ ਵਿਚ ਆਉਣ ਦਾ ਅਤੇ ਸ਼ੁਭ ਮਾਰਗ ਚਲਾਕੇ ਗੁਰਮਤਿ ਦਰਸਾਉਣ ਦਾ ਜੋ ਸਿੱਟਾ ਨਿਕਲਿਆ ਸੀ ਉਸ ਨੂੰ ਭਾਈ ਗੁਰਦਾਸ ਜੀ ਨੇ ਇਨ੍ਹਾਂ ਸ਼ੁਭ ਸ਼ਬਦਾਂ ਵਿਚ ਵਰਨਣ ਕੀਤਾ ਹੈ—

੧. ਸਤਿ ਗੁਰ ਨਾਨਕ ਪ੍ਰਗਟਿਆ ਮਿੱਟੀ ਧੁੰਧ ਜੱਗ ਚਾਨਣ ਹੋਯਾ।
੨. ਜਿਉ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।
੩. ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰ ਧਰੋਆ।
੪. ਜਿਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ।
੫. ਸਿਧ ਆਸਣ ਸਭ ਜਗਤ ਦੇ ਨਾਨਕ ਆਦਿ ਮਤੇ ਜੇ ਕੋਆ।
੬. ਘਰ ਘਰ ਅੰਦਰ ਧਰਮ ਸਾਲ ਹੋਵੈ ਕੀਰਤਨ **ਸਦਾ ਵਸੋਆ**।
੭. ਬਾਬੇ ਤਾਰੇ ਚਾਰ ਚੱਕ ਨੌ ਖੰਡ ਪ੍ਰਿਥਮੀ ਸਚਾ ਢੋਆ।
੮. ਗੁਰ ਮੁਖ ਕਲ ਵਿਚ ਪ੍ਰਗਟ ਹੋਆ" (ਪਉੜੀ ੨੭ ਵਾਰ੧)

ਹੁਣ ਵਿਚਾਰ ਵਾਨ ਪਾਠਕਾਂ ਨੂੰ ਵਿਚਾਰ ਨਾਲ ਦੇਖਣਾਂ ਚਾਹੀਏ, ਕਿ ਇਸ ਪਉੜੀ ਦਾ ਸਬੰਧ ਗੁਰੂ ਨਾਨਕ ਜੀ ਦੇ ਅਵਤਾਰ ਪ੍ਰਗਟਾਉਣ ਦੇ ਦਿਨ ਦਿਹਾੜੇ ਜਾਂ ਮਹੀਨੇ ਨਾਲ ਨਹੀਂ ਹੈ। ਭਾਈ ਗੁਰਦਾਸ ਜੀ ਨੇ—(ਕੂਜੇ ਵਿਚ ਸਮੁੰਦਰ ਡਕੇ ਵਾਂਗੂ) ਇਸ ਪਉੜੀ ਦੀਆਂ ੮ ਤੁਕਾਂ ਵਿਚ ਸਤਿਗੁਰ ਨਾਨਕ ਸਾਹਿਬ ਦੇ ਪੂਰੇ ਜੀਵਨ ਸਮਾਚਾਰ ਦੇ ਨਤੀਜਿਆਂ ਨੂੰ ਪ੍ਰਗਟ ਕੀਤਾ ਹੈ ਕਿ ਉਹਨਾਂ ਦੇ ਜਗਤ ਵਿਚ ਪ੍ਰਸਿਧ ਹੋਇ—(ਪ੍ਰਗਟੇ) ਦਾ ਕੀ ਕੁਝ ਫਲ ਸਰੂਪ (ਨਤੀਜਾ)

ਸਿਟਾ ਸਾਹਮਣੇ ਆਇਆ ਹੈ ਉਨ੍ਹਾਂ ਦੇ ਲਿਖੇ ਦਾ ਅਰਥ ਭਾਵ ਇਹ ਹੈ ਜੋ ਅਲੰਕਾਰਾ ਸਹਿਤ ਦਰਸਾਇਆ ਹੈ---

੧. ਸਤਿਗੁਰੂ ਨਾਨਕ—(ਜਦੋਂ ਗਿਆਨ ਪ੍ਰਕਾਸ਼ ਅਤੇ ਆਤਮਕ ਬੱਲ ਨਾਲ) ਪ੍ਰਗਟਿਆ ਸੀ—ਮਾਨੋ ਭਰਮਾਂ ਪਖੰਡਾਂ ਤੇ ਵਹਿਮਾਂ ਦੀ ਜੋ ਧੁੰਧ ਛਾਈ ਸੀ ਉਹ ਮਿਟ ਗਈ ਤੇ ਜਗਤ ਵਿਚ ਗੁਰਬਾਣੀ ਗਿਆਨ ਦਾ ਪ੍ਰਕਾਸ਼ (ਚਾਨਣ) ਹੋਇਆ ਸੀ।

੨. ਐਸਾ ਚਾਨਣ ! ਕਿ ਜਿਵੇਂ ਸੂਰਜ ਨਿਕਲੇ ਨਾਲ ਤਾਰੇ ਛਿਪ ਜਾਂਦੇ, ਅੰਧੇਰਾ ਪਲੋਇਆ ਜਾਂਦਾ (ਨਸਦਾ) ਹੈ ਤਿਵੇਂ ਭਰਮਾਂ ਵਿਹਮਾਂ ਦਾ ਅੰਧੇਰਾ ਨਸਿਆ ਹੈ।

੩. ਜਿਵੇਂ ਸ਼ੇਰ ਦੇ ਭਬਕਾਰਨ ਵੇਲੇ ਜੰਗਲ ਦੇ ਹਰਨਾਂ ਦੀਆਂ ਡਾਰਾਂ ਨਸ ਜਾਂਦੀਆਂ ਤਿਵੇਂ ਭਰਮਾਂ ਪਖੰਡਾਂ ਦੇ ਪ੍ਰਚਾਰਕ ਨਸ ਗਏ ਸਨ, ਜਿਨਾਂ ਨੂੰ ਸ਼ਬਦ ਵਿਚਾਰ ਨਾਲ ਹਰਾਇਆ ਸੀ।

ਭਾਵ— ਸਿੱਧਾਂ ਜੋਗੀਆਂ ਜੈਨੀਆਂ, ਹਰ ਦਵਾਰ ਦੇ ਪੰਡਤਾਂ ਨੂੰ ਹਰਾਇਆ ਸੀ। ਤਿਵੇਂ ਮੱਕੇ ਮਦੀਨੇ ਦੇ ਕਾਜ਼ੀਆਂ ਨੂੰ ਸ਼ਬਦ ਵਿਚਾਰ ਨਾਲ ਸਿਧੇ ਰਸਤੇ ਪਾਇਆ ਜਾਂ ਹਰ ਪਾਸੇ ਰੱਬ ਵਸਦਾ ਦਿਖਾਇਆ ਸੀ। ਇਹੋ ਉਨ੍ਹਾਂ ਦੀ ਸ਼ੇਰ ਜੈਸੀ ਸਚਾਈ ਭਰੀ ਭੜਕ ਸੀ ਜੋ ਕਿਹਾ ਹੈ—"ਸਿੰਘ ਬੁਕੇ ਮਿਰਗਾਵਲੀ ਭਨੀ ਜਾਏ—ਨ "ਧੀਰ ਧਰੋਆ" ਭਾਈ ਗੁਰਦਾਸ ਨੇ ਖੁਦ ਨਿਰਨਾਂ ਕੀਤਾ ਹੈ ਕਿ ਇਹ ਕੁਝ ਹੋਇਆ ਹੈ ਸਚਾਈ ਭਰੀ ਗੁਰੂ ਵਿਚਾਰ ਅਗੇ ਕੋਈ ਟਿਕ ਨ ਸਕਿਆ ਉਹ ਨੱਸ ਗਏ ਸੀ—

"ਧਰੀ ਨਿਸ਼ਾਨੀ ਕੌਸ ਦੀ ਮੱਕੇ ਅੰਦਰ ਪੂਜ ਕਰਾਈ।
ਜਿਥੇ ਜਾਇ ਜਗਤਿ ਵਿਚ ਬਾਬੇ ਬਾਝ ਨ ਖਾਲੀ ਜਾਈ।
ਘਰ ਘਰ ਬਾਬਾ ਪੂਜੀਏ ਹਿੰਦੂ ਮੁਸਲਮਾਨ ਜੋ ਆਈ।
ਛਪੇ ਨਾਹਿ ਛਪਾਇਆ ਚੜ੍ਹਿਆ ਸੂਰਜ ਜਗ ਰੁਸ਼ਨਾਈ।
ਬੁਕਿਆ ਸਿੰਘ ਉਜਾੜ ਵਿਚ ਸਭ ਮਿਰਗਾਵਲੀ ਭੰਨੀ ਧਾਈ।
ਚੜ੍ਹਿਆ ਚੰਨ ਨ ਲੁਕਈ ਕੱਢ ਕੁਨਾਲੀ ਜੋਤ ਛਪਾਈ।
ਉਗਵੱਣ ਤੇ ਆਥਵੱਣ ਨੌ ਖੰਡ ਪ੍ਰਿਥਵੀ ਸਭ ਝੁਕਾਈ।
ਜੱਗ ਅੰਦਰ ਕੁਦਰਤ ਵਰਤਾਈ। (ਵਾਰ ੧ ਪਉੜੀ ੩੪)

——

੪. ਜਗਤ ਵਿਚ ਫੇਰੀ ਪਾਂਦੇ ਜਿੱਥੇ ਜਿੱਥੇ ਬਾਬੇ ਨੇ ਪੈਰ ਧਰਿਆ ਸੀ ਉਥੇ ਉਥੇ ਪੂਜਾ ਆਸਨ (ਅਸਥਾਨ) ਸੁਭਾਇਮਾਨ ਡੇਰੇ, ਥਾਪੇ ਗਏ, ਅਥਵਾ ਧਰਮਸਾਲਾਂ ਜਾਂ ਗੁਰਦਵਾਰੇ ਬਣੇ !

੫. ਜਗਤ ਵਿਚ ਸਿੱਧਾਂ ਦੇ ਡੇਰੇ (ਸ੍ਰੀ ਨਾਨਕ ਮਤਾ) ਜੈਸੇ ਕਈ ਅਸਥਾਨ ਸਨ, ਉਨ੍ਹਾਂ ਪਾਸ ਬਾਬਾ ਗਿਆ ਸੀ।

੬. ਫੱਲ ਇਹ ਹੋਇਆ ਕਿ ਘਰ ਘਰ ਅੰਦਰ ਧਰਮ ਸਾਲਾਂ ਸਥਾਪਤ ਹੋਈਆਂ, ਕੀਰਤਨ ਹੁੰਦੇ ਹਨ ਮਾਨੋ ਸਦਾ ਵਸੋਆ-(ਵਸਾਖੀ) ਜਹੀ ਖੁਸ਼ੀ ਤੇ ਰੌਣਕਾਂ ਹਨ।

੭. ਬਾਬੇ ਗੁਰੂ ਨਾਨਕ ਨੇ ਸੰਸਾਰ ਵਿਚ ਫਿਰ ਕੇ ਚਾਰੇ ਚੱਕ (ਦਿਸਾਂਵਾਂ) ਅਤੇ ਨੌਂ ਖੰਡਾਂ ਵਿਚ ਵੰਡੀ ਪ੍ਰਿਥਵੀ ਦੇ ਲੋਕਾਂ ਸਾਹਮਣੇ ਸੱਚਾ ਢੋਆ-(ਸਚੇ ਗਿਆਨ ਦਾ ਤੁਹਫਾ) ਰਖਿਆ ਸੀ।

੮. ਐਸਾ ਗੁਰਮੁਖ (ਗੁਰੂ ਨਾਨਕ) ਕਲਜੁਗ ਵਿਚ ਪ੍ਰਗਟ ਹੋਇਆ ਸੀ (ਪ੍ਰਸਿੱਧ ਹੋਇਆ) ਜਿਸ ਨੇ ਇਹ ਕੁਝ ਉਕਤ ਦਸਿਆ ਕੀਤਾ ਸੀ। ਬਾਕੀ ਦੇ ਅਵਤਾਰ ਪਹਿਲੇ ਯੁੱਗਾਂ ਵਿਚ ਹੋਏ ਸੀ ਇਹ ਗੁਰੂ ਨਾਨਕ (ਗੁਰਮੁਖ) ਕਲ ਜੁਗ ਵਿਚ ਪ੍ਰਗਟ ਹੋਇਆ ਹੈ।

---

**ਨੋਟ**—ਅਸੀਂ ਪਾਠਕਾਂ ਪ੍ਰਥਾਏ ਪਿਛੇ ਦਸਿਆ ਹੈ ਕਿ ਇਸ ਪਉੜੀ ਦੀਆਂ ੮ ਤੁਕਾਂ ਦਾ ਗੁਰੂ ਨਾਨਕ ਦੇ ਜਨਮ ਦਿਹਾੜੇ ਜਾਂ ਥਿਤ ਵਾਰ ਨਾਲ ਕੋਈ ਸਬੰਧ ਨਹੀਂ ਹੈ। ਬਲਕਿ ਸਮੁੱਚੀ ਜਨਮ ਸਾਖੀ ਵਿਚ ਲਿਖੇ ਜੋ ਸਮਾਚਾਰ ਤੇ ਸਾਖੀਆਂ ਹਨ ੮ ਤੁਕਾਂ ਵਿਚ ਕਲਮ ਬੰਦ ਕੀਤਾ ਹੈ। ਅਗਰ ਕੋਈ ਹਠੀ ਬੰਦਾ ਅਪਣੀ ਵਸਾਖ ਸੁਦੀ ਤੀਜ ਮਨੌਤ ਨੂੰ ਸਿਧ ਕਰਦਾ ਇਸ ਪਉੜੀ ਵਿਚ **ਵਸੋਆ** ਲਿਖੇ ਨੂੰ ਗੁਰੂ ਨਾਨਕ ਦੇ ਜਨਮ ਦਿਨ ਨਾਲ ਜੋੜੇ ਤਾਂ ਉਸ ਨਾਲ ਬਾਦ ਕਰਨ ਦੀ ਮੇਰੀ ਮਨੱਸ਼ਾ ਨਹੀਂ ਹੈ ਕਿਉਂਕਿ **ਖੋਜੀ ਉਪਜੈ ਬਾਦੀ ਬਿਨਸੈ** ਗੁਰਵਾਕ ਹੈ—ਅਸੀਂ ਖੋਜ ਵਿਚਾਰ ਨਾਲ (ਗੁਰੂ ਨਾਨਕ ਸਾਹਿਬ ਦੇ) ਜਨਮ ਸਬੰਧੀ ਭਾਰੀ ਭੁਲੇਖੇ ਨੂੰ ਦੂਰ ਕਰਨਾ ਹੈ। ਇਸ ਵਾਸਤੇ ਉਕਤ ਪਉੜੀ ਵਿਚ (ਸਤਿਗੁਰ ਨਾਨਕ ਪ੍ਰਗਟਾਇਆ) ਲਿਖੇ ਤੋਂ ਇਹ ਸਾਬਤ ਨਹੀਂ ਕਿ ਉਹ ਠੀਕ ਵਸੋਇ ਨੂੰ ਪ੍ਰਗਟਿਆ ਸੀ। ਬਲਕਿ ਇਹ ਸਾਬਤ ਹੈ ਕਿ ਗੁਰੂ ਨਾਨਕ ਜਿਸ ਵੇਲੇ ਅਪਣੇ ਗਿਆਨ ਪ੍ਰਕਾਸ਼ ਨਾਲ ਪ੍ਰਗਟਾਇ (ਪ੍ਰਸਿਧ ਹੋਇ) ਸਨ ਤਾਂ ਇਹ

ਕੁਝ ਹੋਇਆ ਸੀ ਜੋ ਦਸਿਆ ਹੈ।

# ਪ੍ਰਸ਼ਨ ਰੂਪ ਵਿਚਾਰ

੧. ਜੇਕਰ ! '**ਸਤਿਗੁਰ ਨਾਨਕ ਪ੍ਰਗਟਿਆ**' ਲਿਖੇ ਨੂੰ ਗੁਰੂ ਜੀ ਦੇ ਜਨਮ ਸਮੇਂ ਨਾਲ ਸਬੰਧਿਤ ਮੰਨਿਆ ਜਾਏ ਤਾਂ ਦਸਿਆ ਜਾਏ ਕਿ ਉਨ੍ਹਾਂ ਦੇ ਅਵਤਾਰ ਪ੍ਰਗਟਾਉਣ ਦੇ ਵੇਲੇ (ਅਧੀ ਰਾਤ ਬੀਤੇ ਪਿਛੋਂ) ਤਲਵੰਡੀ ਵਿਚਕਿਹੜੀ ਧੁੰਧ ਪਈ ਸੀ ? ਜੋ ਮਿਟ ਗਈ। ਸਿਰਫ ਉਸ ਕਮਰੇ ਅੰਦਰ ਅਚਾਨਕ ਪ੍ਰਕਾਸ਼ ਹੋਇਆ ਸੁਣਿਆ ਹੈ। ਪਰ ਸਾਰੇ ਜਗ ਦੀ ਧੁੰਧ ਕਿਵੇਂ ਮਿਟੀ ਤੇ ਚਾਨਣ ਹੋਇਆ ਸੀ ? ਐਸਾ ਕੋਈ ਸਬੂਤ ਨਹੀਂ ਹੈ। ਤਾਂ ਮੰਨਣਾ ਚਾਹੀਏ ਕਿ ਗੁਰੂ ਨਾਨਕ ਨੇ ੩੨ ਸਾਲ ਦੇ ਹੋਕੇ ਜਦੋਂ ਪਹਿਲੀ ਉਦਾਸੀ ਸੁਰੂ ਕੀਤੀ ਜਾਂ ਚਾਰੋਂ ਉਦਾਸੀਆਂ ਵੇਲੇਚਾਰੋ ਚੱਕ ਵਿਦੇਸ਼ੀਂ ਗਏ ਸਨ, ਉਨ੍ਹਾਂ ਨੇ ਭਰਮਾਂ ਵਹਿਮਾਂ ਦੀ ਧੁੰਧ ਨੂੰ ਗਿਆਨ ਪ੍ਰਕਾਸ਼ ਨਾਲ ਮਿਟਾਕੇ ਸੱਚ ਦਾ ਚਾਨਣ ਕੀਤਾ ਸੀ।

੨. ਫਿਰ—(ਜਿਉ ਕਰ ਸੂਰਜ ਨਿਕਲਿਆ ਤਾਰੇ ਛਪੇ) ਇਕ ਕਮਰੇ ਅੰਦਰ ਗੁਰੂ ਨਾਨਕ ਜੋ (ਸੂਰਜ ਰੂਪ) ਪ੍ਰਗਟੇ ਸੀ ਤਾਂ ਬਾਹਰ ਅਸਮਾਨ ਦੇ ਤਾਰੇ ਕਿਵੇਂ ਛਪ ਗਏ ਸੀ ? ਇਹ ਵੀ ਪਿਛੋਂ ਵਾਸਤੇ ਜ਼ਿਕਰ ਹੈ ਜਦੋਂ ਕਿ ਉਨ੍ਹਾਂ ਦੇ ਗਿਆਨ ਦਾ ਸੂਰਜ ਚਮਕਿਆ ਸੀ ਤਾਂ ਤਾਰਿਆਂ ਵਾਂਗੂ ਕਿਤੇ ਕਿਤੇ ਬੈਠੇ ਸਿਧ ਅਤੇ ਕਰਾਮਾਤੀ ਵਲੀ ਪੀਰ ਮਧਮ ਪੈ ਗਏ ਸੀ।

੩. ਜਨਮੇ ਸਾਰ ਵੇਲੇ ਗੁਰੂ ਨਾਨਕ ਮੁਸਕ੍ਰਾਏ ਤੇ ਹਸਦੇ ਹੋਇ ਦਾਈ ਦੌਲਤਾਂ ਨੇ ਦੇਖੇ ਸਨ ਹੋਰ ਸ਼ੇਰ ਜਿਵੇਂ ਕੋਈ ਭੜਕ ਉਨ੍ਹਾਂ ਨੇ ਨਹੀਂ ਮਾਰੀ ਸੀ। ਨ ਕੋਈ ਸਿਧ ਪੀਰ ਉਸ ਵੇਲੇ ਨੇੜੇ ਸੀ, ਜੋ ਮਿਰਗਾਂ ਵਾਂਗੂ ਨੱਸੇ ਸਨ। ਇਹ ਵੀ ਪਿਛੋਂ ਦੀ ਗਲ ਹੈ ਜਦੋਂ ਗੁਰੂ ਦੀ ਵਿਚਾਰ ਧਾਰਾ ਅਗੇ ਉਹ ਠਹਿਰੇ ਨਹੀਂ ਤੇ ਨਸੇ ਸਨ।

੪. ਗੁਰੂ ਬਾਲਕ ਰੂਪ ਅਜੇ ਤਲਵੰਡੀ ਵਿਚ ਕਮਰੇ ਅੰਦਰ ਸਨ, ਨ ਗਏ ਨ ਕਿਤੇ ਅਜੇ ਜਾ ਸਕਦੇ, ਜੋ ਜਿਥੇ ਜਾ ਕੇ ਪੈਰ ਧਰਿਆ ਤੇ ਪੂਜਾ ਦੇ ਅਸਥਾਨ (ਗੁਰਦਵਾਰੇ) ਥਾਪੇ ਗਏ ਸਨ। ਇਹ ਵੀ ਪਿਛੋਂ ਦੀ ਹੈ — ਜਦੋਂ ਦੇਸ ਯਾਤਰਾ ਨੂੰ ਗਏ ਤੇ ਜਿਥੇ ਬੈਠਦੇ ਰਹੇ ਉਹ ਅਸਥਾਨ ਪੂਜਨ ਜੋਗ ਹੋਇ ਸਨ।

੫. ਗੁਰੂ ਨਾਨਕ ਮਸਾਂ ਅਜੇ ਅਵਤਰੇ ਹੀ ਸਨ। ਉਹ ਦੁਧ ਪੀਂਦੇ ਬਾਲਕ ਹੁੰਦਿਆਂ ਸਿਧਾਂ ਨਾਥਾਂ ਦੇ ਡੇਰਿਆਂ ਵਿਚ—(ਗੋਰਖ ਮਤੇ) ਆਦਿਕ ਥਾਵਾਂ

ਵਿਚ ਨਹੀਂ ਗਏ ਸਨ। ਇਹ ਵੀ ਪਿਛਲੇ ਸਮਾਚਾਰ ਕਹੇ ਹਨ ਜੋ ਸ਼ਬਦ ਚਰਚਾ ਨਾਲ ਸਿਧਾਂ ਨੂੰ ਜਿਤਿਆ ਸੀ ਉਸ ਥਾਂ ਦਾ ਨਾਮ—"ਨਾਨਕ ਮਤਾ" ਮਸ਼ਹੂਰ ਹੋਇਆ ਸੀ।

੬. ਗੁਰੂ ਨਾਨਕ ਤਲਵੰਡੀ ਅਤੇ ਸੁਲਤਾਨ ਪੁਰ ਰਹੇ ਤੀਕ ਅਜੇ ਕਿਥੇ ਘਰਾਂ ਘਰਾਂ ਵਿਚ ਧਰਮ-ਸਾਲਾ ਬਣੀਆਂ ਸਨ? ਹਾਲਾਂ ਕਿ ਹੁਣ ਵੀ ਹਰ ਇਕ ਘਰ ਵਿਚ ਧਰਮ ਸਾਲਾਂ ਨਹੀਂ ਬਣੀਆਂ, ਨਾ-ਹਰ ਰੋਜ ਘਰੀਂ ਘਰੀਂ ਕੀਰਤਨ ਹੁੰਦੇ ਹਨ! (ਕਿਤੇ ਕਿਤੇ ਭਾਵੇਂ ਐਸਾ ਹੋਵੇ) ਤਦ ਵੀ ਐਸਾ ਜਾਣੀਏ ਕਿ ਭਾਈ-ਗੁਰਦਾਸ ਜੀ ਨੇ ਪਿਛੋਂ ਦੀ ਵਾਰਤਾ ਨੂੰ ਪੰਜਾਬੀ ਮੁਹਾਵਰੇ ਅਨੁਸਾਰ ਦਸਿਆ ਹੈ—

੭. ਇਸ ਪਉੜੀ ਦੀ ਸਤਵੀਂ ਪੰਗਤੀ ਵਿਚ ਭਾਈ ਗੁਰਦਾਸ ਨੇ ਖੋਹਲ ਕੇ ਦਸਿਆ ਕਿ ਸ੍ਰੀ ਗੁਰੂ ਬਾਬੇ ਨੇ ਜਗਤ ਫੇਰੀ ਵੇਲੇ ਲੋਕਾਂ ਪਾਸ ਜਾ ਜਾਕੇ, ਨੌ ਖੰਡਾ ਤੇ ਚਾਰੋਂ ਦਿਸ਼ਾ ਵਿਚ ਸੱਚ ਦਾ ਢੋਆ, ਸਚੇ ਵਾਹਿਗੁਰੂ ਦੇ ਗਿਆਨ ਪ੍ਰਕਾਸ਼ ਦਾ ਤੁਹਫਾ ਰਖਿਆ ਸੀ। ਇਹ ਪੰਗਤੀ! ਉੱਕਤ ਪਉੜੀ ਨੂੰ ਗੁਰੂ ਨਾਨਕ ਦੇ ਜਨਮ ਸਮੇਂ ਨਾਲੋਂ ਬਿਲਕੁਲ ਨਿਖੇੜ ਰਖਦੀ ਹੈ। ਤੇ ਉਨ੍ਹਾ ਦੇ ਕੀਤੇ ਕੰਮਾਂ ਨੂੰ ਉਪਕਾਰਾਂ ਦੇ ਨਤੀਜੇ ਵਜੋਂ ਜਤਾਂਦੀ ਹੈ ਸਾਫ ਸਾਬਤ ਹੈ।

੮. (ਗੁਰੂ ਨਾਨਕ) ਐਸਾ ਗੁਰਮੁਖ ਜੋ ਕਲ ਜੁਗ ਵਿਚ ਪ੍ਰਗਟ ਹੋਇਆ ਹੈ। ਮਹਾਂਨ ਸ਼ਕਤੀ ਵਾਨ ਮਹਾਂਨ ਆਤਮਕ ਬਲਵਾਨ ਅਤੇ ਮਹਾਂਨ ਗਿਆਨ ਵਿਚਾਰ ਨਾਲ ਜਿਤਾਂ ਪ੍ਰਾਪਤਿ ਕਰਦਾਂ ਰਿਹਾ ਹੈ। ਜਿਸੇ, ਤੇ ਇਹ ਕਲ ਜੁਗ ਵਿਚ ਪ੍ਰਸਿਧ ਹੋਇਆ (ਪ੍ਰਗਟ ਹੋਇਆ) ਹੈ। ਇਹ ਸਮੁੱਚਾ ਅਰਥ ਭਾਵ ਹੈ।

## ਹੋਵੇ ਕੀਰਤਨ ਸਦਾ ਵਸੋਆ

ਉਮੀਦ ਹੈ ਮੇਰੀ ਉਕਤ ਵਿਚਾਰ ਨਾਲ ਪਾਠਕ ਸਹਿਮਤ ਹੋਣਗੇ। ਜੋ ਇਹ ਪਉੜੀ! (ਸਤਿਗੁਰ ਨਾਨਕ ਪ੍ਰਗਟਿਆ ਵਾਲੀ) ਗੁਰੂ ਨਾਨਕ ਦੇ ਕਿਸੇ ਵੀ ਦਿਨ ਹੋਏ ਜਨਮ ਦੇ ਵੇਲੇ ਨਾਲ ਸਬੰਧ ਨਹੀਂ ਰਖਦੀ। ਇਹ ਉਨ੍ਹਾਂ ਦੇ ਜੀਵਨ ਸਿਟੇ ਦਰਸਾਂਦੀ ਹੈ, ਅਤੇ ਗੁਣ ਸ਼ਕਤੀ ਕਰਕੇ ਪ੍ਰਗਟਾਇਆ ਜਤਾਂਦੀ ਹੈ। ਫਿਰ ਵੀ ਐਸੇ ਸੱਜਣ! ਜੋ **'ਹੋਵੇ ਕੀਰਤਨ ਸਦਾ ਵਸੋਆ'** ਦਾ ਇਹ ਭਾਵ ਮੰਨਦੇ ਕਿ ਗੁਰ ਨਾਨਕ ਵਸਾਖ ਵਿਚ ਪ੍ਰਗਟੇ ਸਨ, ਉਨ੍ਹਾਂ ਦਾ ਭਰਮ ਵੀ ਜ਼ਰੂਰੀ ਦੂਰ ਕਰਨਾਂ ਹੈ। ਵਿਚਾਰ ਇਹ ਹੈ—

੧. 'ਵਸੋਆ' ਕੇਵਲ ਵਸਾਖੀ ਦੇ ਦਿਨ ਨੂੰ ਮੰਨਿਆ ਜਾਂਦਾ ਹੈ। ਪਰ ਮਿਹਰਬਾਨ ਜੀ ਤੇ ਹੋਰ ਕਈ ਦੂਜਿਆਂ (ਇਸ ਤੋਂ ਪਿਛੋਂ ਦਾ) ਵਸਾਖ ਸੁਦੀ ਤੀਜ ਨੂੰ ਜਨਮ ਦਿਨ ਦਸਿਆ ਹੈ। ਫਿਰ ਇਹ ਵਸੋਆ ਲਿਖਿਆ ਗੁਰੂ ਨਾਨਕ ਜਨਮ ਦਿਨ ਕਿਵੇਂ ਹੋਇਆ ? ਜਿਸ ਤੇ ਇਸ ਦਾ ਇਹ ਅਰਥ ਨਹੀਂ ਕਿ ਗੁਰੂ ਨਾਨਕ ਵਸਾਖੀ ਨੂੰ ਜਨਮੇਂ ਸਨ। ਠੀਕ ਇਹ ਹੈ ਕਿ ਭਾਈ ਗੁਰਦਾਸ ਜੀ ਨੇ ਇਸ ਵਾਰ ਪਹਿਲੀ ਵਿਚ ਗੁਰੂ ਨਾਨਕ ਜੀ ਦੇ ਜੀਵਨ ਮਿੱਟੇ ਦਰਸਾਂਦੇ ਹੋਏ ਪਉੜੀ ਦੀ ਇਸ ਪੰਗਤੀ ਵਿਚ ਡੱਬਲ ਪੰਜਾਬੀ ਮੁਹਾਵਰਾ ਵਰਤਿਆ ਹੈ—

**ਘਰ ਘਰ ਅੰਦਰ ਧਰਮ ਸਾਲ ਹੋਵੇ ਕੀਰਤਨ ਸਦਾ ਵਸੋਆ'**

ਇਹ ਐਸਾ ਮੁਹਾਵਰਾ ਹੈ ਕਿ ਜੈਸ਼ਾ ਕਿ ਕਿਸੇ ਘਰ ਦੀ ਪੁਸ਼ੀਦਾ ਗਲ ਦਾ ਮਹੱਲੇ ਵਾਲਿਆਂ ਨੂੰ ਪਤਾ ਲਗ ਜਾਏ ਤਾਂ ਕਈ ਆਖਦੇ ਹਨ ਇਸ ਗੱਲ ਦਾ ਹੁਣ ਕੀ ਪੜਦਾ ? ਇਹ ਤਾਂ ਘਰ ਘਰ ਚਰਚਾ ਚਲੀ ਹੋਈ ਹੈ—

੧. ਪਹਿਲਾ ਮੁਹਾਵਰਾ ਇਹ ਕਿ **'ਘਰ ਘਰ ਅੰਦਰ ਧਰਮ ਸਾਲ'** ਭਾਵ ਕਿ ਘਰਾਂ ਘਰਾਂ ਅੰਦਰ ਧਰਮ ਸਾਲਾਂ ਬਣੀਆਂ ਹਨ। ਹਾਲਾਂ ਕਿ ਅਜੇ ਸਾਰੇ ਸਿਖਾਂ ਦੇ ਘਰਾਂ ਵਿਚ ਧਰਮ ਸਾਲਾਂ ਨਹੀਂ ਹਨ। ਕਿਤੇ ਕਿਤੇ ਪਿੰਡਾਂ ਸ਼ਹਿਰਾਂ ਅੰਦਰ ਜੋ ਉਸ ਵੇਲੇ ਬਣੀਆਂ ਸਨ ਮੁਹਾਵਰਾ ਰੂਪ-'ਘਰ ਘਰ ਅੰਦਰ ਧਰਮ ਸਾਲ' ਕਿਹਾ ਹੈ। ਭਾਈ ਗੁਰਦਾਸ ਨੇ ਹੋਰ ਕਈ ਥਾਂ ਐਸਾ ਮੁਹਾਵਰਾ ਵਰਤਿਆ ਹੈ-ਜੈਸਾ ਕਿ ਹੋਰ ਦੇਖੋ !

'ਘਰ-ਘਰ ਬਾਬਾ ਪੂਜੀਐ ਹਿੰਦੂ ਮੁਸਲਮਾਨ ਜੋ ਆਈ।
ਘਰ ਘਰ ਬਾਬਾ ਗਾਵੀਐ ਵਜਨ ਤਾਲ ਮ੍ਰਿਦੰਗ ਰਬਾਬਾ।''

ਐਸੇ ਹੀ ਭਾਈ ਗੁਰਦਾਸ ਨੇ (ਹੋਵੇ ਕੀਰਤਨ ਸਦਾ ਵਸੋਆ) ਮੁਹਾਵਰਾ ਵਰਤਿਆ ਹੈ। ਉਨ੍ਹਾਂ ਦੇ ਲਿਖੇ ਦਾ ਭਾਵ ਇਹ ਹੈ। ਕਿ ਜਿੱਥੇ ਜਿੱਥੇ ਧਰਮ ਸਾਲ ਬਣੀ ਹੈ। ਉਥੇ ਸਤਿ ਸੰਗ ਹੁੰਦੇ ਹਨ ਮਾਨੋ (ਸਦਾ ਵਸੋਆ) ਵਸਾਖੀ ਜਿਹਾ ਮੇਲਾ ਤੇ ਖੁਸ਼ੀ ਹੈ ਗੁਰਬਾਣੀ ਵਿਚ ਵੀ ਐਸੇ ਬਹੁਤ ਮੁਹਾਵਰੇ ਵਰਤੇ ਹਨ- ਗੁਰੂ ਨਾਨਕ ਜੀ ਦਾ ਇਹ ਸ੍ਰੀ ਮੁਖ ਵਾਕ ਹੈ—

''ਮਾਹ ਮਾਹ ਮੁਮਾਰਖੀ ਚੜਿਆ ਸਦਾ ਬਸੰਤ ॥
ਪਰ ਫੜ ਚਿਤ ਸਮਾਲ ਸੋਇ ਸਦਾ ਸਦਾ ਗੋਬਿੰਦ ॥''

(ਬਸੰਤ ਮਹਲਾ ੧-੧੧੬੮)

ਭਾਵ—ਮਹਾਨਤਾ ਭਰਿਆ ਚੇਤ ਦਾ ਮਹੀਨਾ ਚੜ੍ਹਿਆ (ਗੁਰਬਾਣੀ ਅੰਦਰ)

ਬਸੰਤ ਦਾ ਅਰੰਭ ਹੋਇਆ ਮੰਨਿਆ ਹੈ-**'ਚੜੁ ਚੇਤ ਬਸੰਤ ਭਲੀ ਰੁਤੇ'** ਇਸ ਵਾਸਤੇ ਗੁਰੂ ਜੀ ਨੇ ਬਸੰਤ ਰਾਗ ਵਿਚ ਐਸਾ ਫੁਰਮਾਇਆ ਹੈ— **(ਸਦਾ ਸਦਾ ਗੋਬਿੰਦ)** ਜੋ ਵਾਹਿਗੁਰੂ ਦੀ ਸਿਮ੍ਰਨ ਭਗਤੀ (ਸੰਮਾਲ) ਕਰਦੇ ਉਨ੍ਹਾਂ ਵਾਸਤ ਸਦਾ ਬਸੰਤ ਦਾ ਅਰੰਭ ਹੈ। ਹੋਰ ਵੀ ਦੂਜੀ ਥਾਂ ਕਿਹਾ ਹੈ—

ਸ਼ਬਦੇ ਸਦਾ ਬਸੰਤ ਹੈ ਜਿਤ ਤਨ ਮਨ ਹਰਿਆ ਹੋਇ।
ਨਾਨਕ ਨਾਮੁ ਨ ਵੀਸਰੈ ਜਿਨਿ ਸਿਰਿਆ ਸਭ ਕੋਇ। (੧੪੨੦)

———

ਭਾਵ—ਸ਼ਬਦ ਅਭਿਆਸੀਆਂ ਨੂੰ ਸਦਾ ਬਸੰਤ ਹੈ ਉਨ੍ਹਾਂ ਦਾ ਤਨ ਮਨ ਹਰਿਆ ਰਹਿੰਦਾ ਹੈ।

ਹੋਰ—"ਗੁਰ ਗਿਆਨ ਸਾਚਾ ਥਾਨ ਤੀਰਥ ਦਸ ਪੁਰਬ ਸਦਾ ਦਸਾਹਰਾ"
ਹਉ ਨਾਮ ਹਰ ਕਾ ਸਦਾ ਜਾਚਉ ਦੇਹ ਪ੍ਰਭ ਧਰਣੀ ਧਰਾ॥
(ਮਹਲਾ ੧-੬੮੭)

ਭਾਵ—ਸਤਿਗੁਰੂ ਦਾ ਗਿਆਨ ਸਚਾ ਤੀਰਥ ਅਸਥਾਨ, ਤੇ ਦੱਸ ਪੁਰਬੀ ਵੀ ਸਦਾ ਦੁਸੈਹਰਾ ਹੈ! ਲੋਕੀ ਦੁਸੈਹਰਾ ਇਕੋ ਦਿਨ ਮਨਾਂਦੇ, ਪਰ ਗੁਰੂ ਨਾਨਕ ਦਸਦੇ ਹਨ ਕਿ ਮੈਨੂੰ ਨਾਮ ਮਿਲੇ (ਯਾਦ ਆਵੇ) ਸਦਾ ਦੁਸੈਹਰਾ ਅਤੇ ਪੁਰਬੀ ਮੇਲਾ ਹੈ। ਗੁਰੂ ਅਮਰ ਦਾਸ ਵੀ ਐਸਾ ਹੀ ਫਰਮਾਂਦੇ ਹਨ-

"ਗੁਰ ਕਾ ਸ਼ਬਦ ਵਸਿਆ ਘਟ ਅੰਤਰਿ ਸੇ ਜਨ ਸਦਾ ਸੁਹਾਏ।
ਨਾਨਕ ਤਿਨ ਘਰਿ ਸਦਾ ਹੀ ਸੋਹਲਾ ਜੋ ਸਤਿਗੁਰ ਸੇਵਿ ਸਮਾਏ।
——— (੭੭੦-੭੧)

ਇਹ ਮੁਹਾਵਰੇ ਲਖਣਾ ਬ੍ਰਿਤੀ ਵਰਤੀ ਹੈ।

ਭਾਈ ਗੁਰਦਾਸ ਜੀ ਨੇ ਉਕਤ ਪਉੜੀ ਵਿਚ ਐਸਾ ਹੀ ਮੁਹਾਵਰਾ ਵਰਤਿਆ ਹੈ ਕਿ ਜਿਥੇ ਜਿਥੇ ਬਾਬੇ ਨੇ ਪੈਰ ਧਰਿਆ ਸੀ। ਘਰ ਘਰ (ਐਸੀਆਂ ਥਾਵਾਂ ਵਿਚ) ਧਰਮ ਸਾਲਾਂ ਸਥਾਪਤ ਹੋਈਆਂ ਅਤੇ ਕੀਰਤਨ ਹੁੰਦੇ ਹਨ। ਮਾਨੋ ਸਦਾ ਵਸੋਆ-(ਸਦਾ ਵਸਾਖੀ ਮੇਲਾ) ਲੱਗਾ ਰਹਿੰਦਾ ਹੈ। ਇਹ ਕੇਵਲ ਖੁਸ਼ੀ ਦਾ ਪ੍ਰਤੀਕ ਹੈ। ਗੁਰੂ ਜਨਮ ਦਿਹਾੜੇ ਦਾ ਸਬੰਧ ਨਹੀਂ ਹੈ। ਤਾਂ ਤੇ ਵਸੋਆ ਲਿਖੇ ਨਾਲ ਭਾਈ ਗੁਰਦਾਸ ਵਲੋਂ ਇਥੇ ਗੁਰੂ ਨਾਨਕ ਜਨਮ ਸਾਬਤ ਨਹੀਂ ਹੈ।

ਐਸਾ ਮੰਨਣ ਵਾਲਿਆਂ ਦੀ ਅਪਣੀ ੨ ਸਮਝ ਹੈ। ਪਰ ਠੀਕ ਇਹੋ ਹੈ ਕਿ

ਭਾਈ ਸਾਹਿਬ ਵਲੋਂ ਇਕ ਤੁੱਕ ਨੂੰ ਮੁਹਾਵਰੇ ਦੇ ਰੂਪ ਵਿਚ ਵਰਤੀ ਜਾਣ ਕੇ ਇਥੇ ਲਿਖੇ ਇਸ (ਵਸੋਆ) ਸ਼ਬਦ ਤੋਂ ਅਗੇ ਲਈ ਗੁਰੂ ਨਾਨਕ ਦਾ ਜਨਮ ਦਿਨ ਸਿੱਧ ਨ ਕੀਤਾ ਜਾਇ, ਜੋ ਮਨ ਮੱਤ ਹੈ।

# ਜਨਮ ਸਾਖੀਆਂ ਬਾਬਤ ਵਿਚਾਰ

ਅਸੀਂ ਬਚਪਨ ਵਿਚ ਜੋ ਜਨਮ ਸਾਖੀ ਪੜ੍ਹੀ ਹੈ ਉਹ ਭਾਈ ਬਾਲੇ ਵਾਲੀ ਮੰਨੀ ਜਾਂਦੀ ਸੀ। ਉਸ ਵਿਚ ਗੁਰੂ ਨਾਨਕ ਜਨਮ "ਕਤੱਕ ਪੂਰਨ ਮਾਸ਼ੀ" ਲਿਖਿਆ ਸੀ। ਉਹਾ ਦਿਲ ਦਿਮਾਗ ਵਿਚ ਵਸਿਆ ਸੀ ਪਰ ਹੁਣ ਜੋ ਕਈ ਤਰ੍ਹਾਂ ਦੀਆਂ ਛੋਟੀਆਂ ਵਡੀਆਂ ਲਿਖਤਾਂ (ਗੁਰੂ ਨਾਨਕ ਬਾਬਤ) ਪੁਸਤਕਾਂ ਛਪੀਆਂ ਹਨ ਉਨ੍ਹਾਂ ਵਿਚ ਗੁਰੂ ਨਾਨਕ ਜਨਮ **'ਵਸਾਖ ਸੁਦੀ ਤੀਜ'** ਦਾ ਲਿਖਿਆ ਹੈ। ਗਹੁ ਨਾਲ ਦੇਖੀਏ ਤਾਂ ਸਭ ਤੋਂ ਵੱਡੇ ਸਤਿਗੁਰੂ ਨਾਨਕ ਬਾਬਤ, ਸਭ ਤੋਂ ਵਡਾ ਭੁਲੇਖਾ (ਜਨਮ ਸਬੰਧੀ) ਪਿਆ ਹੈ। ਇਸ ਨੂੰ ! ਨਾ ਹੀ ਕਾਹਲੀ ਨਾਲ, ਨ ਥੋੜਾ ਲਿਖੇ ਨਾਲ ਦੂਰ ਕੀਤਾ ਜਾ ਸਕਦਾ ਹੈ। ਇਸ ਵਾਸਤੇ ਪਾਠਕਾਂ ਨੂੰ ਬੜੇ ਠਰੰਮੇਂ ਨਾਲ ਪੜਨਾਂ ਤੇ ਸੋਚਣਾਂ ਪਾਇਗਾ ਕਿ ਇਤਨਾਂ ਵੱਡਾ ਭੁਲੇਖਾ ਕਿਉਂ ਪਿਆ ਤੇ ਕਿਵੇਂ ਪਰਚਲਤ ਹੋਇਆ ਹੈ। ਹੁਣ ਇਹ ਦੱਸਣਾ ਹੈ।

੧. ਵਿਦਵਾਨ ਲਿਖਾਰੀਆਂ ਨੂੰ ਅਗਰ ਕੋਈ ਪਹਿਲੀ ਜਨਮ ਸਾਖੀ (ਭਾਈ ਬਾਲੇ ਵਾਲੀ) ਮਿਲੀ ਜਾਂ ਨਹੀਂ ਮਿਲੀ ਹੈ ? ਉਨ੍ਹਾਂ ਸਾਹਮਣੇ ਭਾਈ ਗੁਰਦਾਸ ਜੀ ਦੀ ਲਿਖਤ ਉਚੇਚਾ ਕਤੱਕ ਪੂਰਨ ਮਾਸ਼ੀ ਨੂੰ ਸੰਬੋਧਨ ਕਰਨਾ ਕਾਫ਼ੀ ਸੀ। ਪਰ ਉਨ੍ਹਾਂ ਦੀ ਸਮਝ ਵਿਚ ਕਾਵਿ-ਕਲਾ ਤੇ ਅਲੰਕਾਰਕ ਭੇਦ ਨਹੀਂ ਖੁਲ੍ਹੇ ਸਨ ਜਿਸ ਤੇ ਉਨ੍ਹਾਂ ਦੀ ਸਚਾਈ ਮੰਨਣ ਤੋਂ ਸੰਕੋਚ ਕੀਤਾ ਹੈ। ਪਰ ਖੰਡਨ ਵੀ ਨਹੀਂ ਕੀਤਾ ਨੇ।

ਫਿਰ ਸਭ ਤੋਂ ਪੁਰਾਤਨ ਲਿਖਤ ਮਿਹਰਬਾਨ ਦੀ ਮੰਨਦੇ ਹਨ। ਇਸ ਕਰਕੇ ਵਿਸ਼ਵਾਸ ਕਰ ਲਿਆ ਕਿ ਇਸ਼ ਵਿਚ ਹੋਰ ਸਭ ਕੁਝ ਲਿਖਿਆ ਜੋ ਠੀਕ ਹੈ। ਗੁਰੂ ਨਾਨਕ ਜਨਮ "ਵਸਾਖ ਸੁਦੀ ਤੀਜ" ਵੀ ਲਿਖਿਆ ਠੀਕ ਹੈ। ਇਸ ਕਰਕੇ ਜਿਸ ਕਿਸੇ ਨੇ ਲਿਖਿਆ ਹੈ ਇਸੇ ਜਨਮ ਸਾਖੀ ਨੂੰ ਮੁਹਤਬਰ ਜਾਣ ਕੇ ਟਪਲਾ ਖਾਧਾ ਤੇ ਲਿਖਿਆ ਹੈ।

੨. ਭਾਈ ਮਨੀ ਸਿੰਘ ਜੀ ਦੇ ਨਾਮ ਦੀ ਜਨਮ ਸਾਖੀ ਵੀ ਇਸੇ ਅਧਾਰ ਤੇ ਕਿਸੇ ਪਿਛੋਂ ਹੀ (ਮਿਹਰਬਾਨ ਦੀ ਸੰਤਾਨ ਵਿਚੋਂ) ਲਿਖੀ। ਤੇ ਨਾਮ ਭਾਈ

ਮਨੀ ਸਿੰਘ ਰਖਿਆ ਭਾਈ ਮਨੀ ਸਿੰਘ ਨੇ ਨਾ ਕੋਈ ਜਨਮ ਸਾਖੀ ਲਿਖੀ ਤੇ ਨਾ ਹੀ ਲਿਖਾਈ ਹੈ, ਨਾ ਅਪਣੇ ਦਸਤਖੱਤ ਕੀਤੇ ਸਨ।

ਭਾਈ ਮਨੀ ਸਿੰਘ ਨੇ ਬਚਪਨ ਤੋਂ ਗੁਰੂ ਗੋਬਿੰਦ ਸਿੰਘ ਦੀ ਹਜ਼ੂਰੀ ਵਿਚ ਰਹਿਣ ਨੂੰ ਫਖਰ ਜਾਣਿਆ ਸੀ। ਗੁਰੂ ਸਾਹਿਬ ਜਦੋਂ ਸੰਮਤ ੧੭੬੫ ਵਿਚ ਨੰਦੇੜ ਦੱਖਣ ਜਾ ਕੇ ਜੋਤੀ ਜੋਤ ਸਮਾਂ ਗਏ ਸੀ, ਤਾਂ ਪਿਛੋਂ ਭਾਈ ਮਨੀ ਸਿੰਘ ਜੀ ਨੇ ਅਪਣੇ ਖਿਆਲ ਦਾ ਇਕ ਮਹਾਨ ਕੰਮ ਕੀਤਾ ਕਿ ਅਪਣੇ ਮਨ-ਮਰਜ਼ੀ ਮੁਤਾਬਕ ਤਰਤੀਬ ਦੇ ਕੇ ਨਵੇਂ ਸਿਰੇਂ ਆਦਿ ਗ੍ਰੰਥ ਸਾਹਿਬ ਦੀ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਲਿਖਾਈ ਕੀਤੀ। ਫਿਰ ਦੋਹਾਂ ਬੀੜਾਂ ਨੂੰ ਇਕੋ ਬੀੜ (ਜਿਲਦ) ਵਿਚ ਸੰਕਲਤ ਕਰਕੇ ਅਪਣੇ ਹਥੀਂ ਸੰਮਤ ੧੭੭੦ ਵਿਚ (ਬੜੀ ਮਿਹਨਤ ਨਾਲ ਮੁਕਾਇਆ) ਲਿਖਿਆ—ਇਹ ਬੀੜ ਹੁਣ ਵੀ ਸੁਰਗੀ ਰਾਜਾ ਗੁਲਾਬ ਸਿੰਘ ਸੇਠੀ ਦੀ ਕੋਠੀ ਵਿਚ ਹਨੂੰਮਾਨ ਰੋਡ ਨਵੀਂ ਦਿਲੀ ਅੰਦਰ ਮੌਜੂਦ ਹੈ।

ਇਹ ਮੰਨਿਆ ਨਹੀਂ ਜਾਂਦਾ ਕਿ ਭਾਈ ਮਨੀ ਸਿੰਘ ਜੈਸਾ ਮਹਾਨ ਲਿਖਾਰੀ ਅਤੇ ਵਿਦਵਾਨ ਹੋਵੇ। ਉਸ ਨੇ ਭਾਈ ਗੁਰਦਾਸ ਦੀ ਲਿਖਤ ਵੀ ਨਾ ਪੜੀ ਹੋਵੇ, ਅਤੇ ਪ੍ਰਚਲਤ ਕਤੱਕ ਪੂਰਨ ਮਾਸ਼ੀ ਨੂੰ ਛੱਡ ਕੇ ਉਹ ਗੁਰੂ ਜਨਮ ਵਸਾਖ ਸੁਦੀ ਤੀਜ ਦਾ ਲਿਖੇ! ਜਦ ਕਿ ਭਾਈ ਮਨੀ ਸਿੰਘ ਤੋਂ ਪਹਿਲੇ ਸਮੇਂ ਦੀਆਂ ਕਈ ਜਨਮ ਸਾਖੀਆਂ ਹੁਣ ਤੀਕ ਮੌਜੂਦ ਹਨ ਕਿ ਜਿਨ੍ਹਾਂ ਵਿਚ **'ਗੁਰੂ ਨਾਨਕ ਜਨਮ' ਕਤੱਕ ਪੂਰਨ ਮਾਸ਼ੀ ਹੈ।**

ਇਹ ਹੋ ਨਹੀਂ ਸਕਦਾ ਕਿ ਭਾਈ ਮਨੀ ਸਿੰਘ ਜੈਸਾ ਲਿਖਾਰੀ ਜੋ ਕਿ ਪੰਜ ਸਾਲਾਂ ਅੰਦਰ ਦੋਵੇਂ ਹੀ ਗ੍ਰੰਥ ਸਾਹਿਬ ਇਕੋ ਬੀੜ ਵਿਚ ਲਿਖਾਈ ਕਰੇ ਫਿਰ ਸਮਾਪਤੀ ਦਾ ਸੰਮਤ, ਮਹੀਨਾਂ ਥਿੱਤ ਦਸਦਾ ਹੋਵੇ। ਉਹ ਗੁਰੂ ਨਾਨਕ ਦੀ ਜਨਮ ਸਾਖੀ ਲਿਖੇ ਤਾਂ ਅਪਣੇ ਹੱਥੀਂ ਦਸਤਖਤ ਨ ਕਰੇ! ਫਿਰ ਉਹ ਸੰਮਤ ਸਾਲ ਕਿਉਂ ਨ ਲਿਖੇ। ਜੈਸਾ ਕਿ ਉਸ ਗ੍ਰੰਥ ਸਾਹਿਬ ਦੇ ਅਖੀਰ ਲਿਖਿਆ ਹੈ?

ਚੂੰਕਿ ਉਨ੍ਹਾਂ (ਭਾਈ ਮਨੀ ਸਿੰਘ) ਵਲੋਂ ਨਹੀਂ ਸੀ, ਤੇ ਉਸ ਮਹਾਨ ਲਿਖਾਰੀ ਦੇ ਨਾਮ ਨਾਲ ਅਪਣੇ ਪਾਸ ਦੀ ਲਿਖਤ (ਵਸਾਖ ਸੁਦੀ ਤੀਜ) ਦੀ ਪੁੜਤਾ ਅੜੇ ਸਚਾਈ ਪ੍ਰਗਟਾਣੀ ਸੀ। ਜਿਸ ਵਾਸਤੇ ਭਾਈ ਮਨੀ ਸਿੰਘ ਦੇ ਨਾਮ ਨਾਲ ਕਿਸੇ ਨੇ ਜਾਹਲੀ (ਉਹ ਜਨਮ ਸਾਖੀ) ਲਿਖੀ, ਤੇ ਐਸੇ ਹੀ ਭਃ ਬਾਲੇ ਦੀ ਜਾਂ ਵਲੈਤ ਵਾਲੀ ਗਲ ਹੈ।

ਸ਼ਾਬਾਸ ਹੈ! **ਸ੍ਰਦਾਰ ਮੋਹਣ ਸਿੰਘ**-(ਅਡੀਟਰ ਪੰਜ ਦਰਿਆ ਜਲੰਧਰ)

ਨੂੰ ! ਜਿਨਾਂ ਨੇ ਬੜੇ ਹੀ ਸਪੱਸ਼ਟ ਸ਼ਬਦਾਂ ਵਿਚ ਪੜਤਾਲ ਮਗਰੋਂ ਸਚਾਈ ਨੂੰ ਲਿਖਿਆ ਸੀ—

—"ਭਾਈ ਬਾਲੇ ਵਾਲੀ ਜਨਮ ਸਾਖੀ ਅਤੇ ਵਲਾਇਤ ਵਾਲੀ ਜਨਮ ਸਾਖੀ ! ਨਾ ਭਾਈ ਬਾਲੇ ਵਾਲੀ ਜਨਮ ਸਾਖੀ ਭਾਈ ਬਾਲੇ ਦੀ ਲਿਖੀ ਹੋਈ ਹੈ ਅਤੇ ਨਾ ਹੀ ਵਲੈਤ ਵਾਲੀ ਜਨਮ ਸਾਖੀ ਕਿਸੇ ਵਲੈਤੀ ਆਦਮੀ ਦੀ। ਇਨਾਂ ਦੇ ਲੇਖਕਾਂ ਦਾ ਸਾਨੂੰ ਕੋਈ ਪਤਾ ਨਹੀਂ ਲਗਦਾ, ਜੋ ਜਨਮ ਸਾਖੀ ਅਜ ਕਲ ਛਪ ਚੁਕੀ ਹੈ ਇਸ ਦੀ ਲੇਖਣੀ ਬੜੀ ਸਰਲ ਤੇ ਸੁਆਦਲੀ ਹੈ—ਸੁਣੀਆਂ ਸੁਣਾਈਆਂ ਸਾਖੀਆਂ ਕਿਸੇ ਸੱਤ ਪੁਰਸ਼ ਨੇ ਅਪਣੀ ਵਿੱਤ ਤੇ ਸਮਝ ਦੇ ਅਨੁਸਾਰ ਅੰਕਤ ਕਰ ਦਿਤੀਆਂ ਹਨ। (ਰਸਾਲਾ ਪੰਜ ਦਰਿਆ, ਸ੍ਰੀ ਗੁਰੂ ਨਾਨਕ ਸ਼ਾਹੀ-੪੭੯—ਮਹੀਨਾ ਮੱਘਰ)

——

ਆਪਣੀ ਪੁਸਤਕ (ਕਤਕ ਕਿ ਵਿਸਾਖ) ਵਿਚ ਸਰਦਾਰ ਕਰਮ ਸਿੰਘ ਲਿਖਦੇ "ਕਿ ਇਸ ਤੋਂ ਚਲ ਛੇਵੀਂ ਪਾਤਸ਼ਾਹੀ ਦੇ ਵੇਲੇ ਪੁਰਾਣੀ ਜਨਮ ਸਾਖੀ ਕਹਾਂ ਗਾ"—ਇਹ ਕਿਸ ਨੇ ਲਿਖੀ ਇਸਦਾ ਕੁਝ ਪਤਾ ਨਹੀਂ ! ਪਰ ਇਤਨਾਂ ਪਤਾ ਲਗਦਾ ਕਿ ਗੁਰੂ ਹਰ ਗੋਬਿੰਦ ਜੀ ਦੇ ਵੇਲੇ ਲਿਖੀ ਗਈ—(ਕਤਕ ਕਿ ਵਸਾਖ ੧੨੧)।

ਹੈਰਾਨੀ ਹੈ ਕਿ ਐਸੀ ਪੜਚੋਲ ਕਰਨ ਵਾਲੇ ਇਤਹਾਸ ਕਾਰ ਨੇ ਪਰੰਪਰਾ ਤੋਂ ਕਤਕ ਪੂਰਨ ਮਾਸ਼ੀ ਦਾ ਪ੍ਰਮਾਣੀਕ ਜਨਮ ਦਿਨ ਮੰਨੇ ਜਾਂਦੇ ਨੂੰ ਕਿਵੇਂ ਸ਼ੱਕੀ ਜਾਣਿਆ ? ਤੇ ਬੇ ਥਵੀਆਂ ਲਿਖਤਾਂ ਉਤੇ ਯਕੀਨ ਕਰਕੇ "ਵਸਾਖ ਸੁਦੀ ਤੀਜ" ਦਾ ਲਿਖਿਆ ਹੈ ? ਉਨ੍ਹਾਂ ਇਸ ਗਲ ਵਲ ਪੂਰਾ ਧਿਆਨ ਨਹੀਂ ਦਿਤਾ ਕਿ ਸਭ ਤੋਂ ਪਹਿਲੇ ਦੀ ਪੁਰਾਤਨ ਲਿਖਤ ਭਾਈ ਗੁਰਦਾਸ ਦੀ ਹੈ। ਜਿਸ ਵਿਚ ਥੋੜਾ ਸਹੀ ਪਰ ਕਤਕ ਪੂਰਨ ਮਾਸ਼ੀ ਨੂੰ ਇਤਨੀ ਮਹਾਂਨਤਾ ਕਿਉਂ ਦਿਤੀ ਹੈ ? ਅਸਲੀਅਤ ਨੂੰ ਲਭਣਾਂ ਚਾਹੀਏ। ਪਰ ਕੁਝ ਨ ਕੀਤਾ।

ਇਸ ਦੇ ਮੁਕਾਬਲੇ ਵਿਚ ਕਈ ਹੋਰ ਲਿਖਾਰੀਆਂ ਤੇ ਖਾਸ ਕਰ ਪ੍ਰੋਫੈਸਰ ਕਰਤਾਰ ਸਿੰਘ ਜੀ ਨੇ ਲਿਖਿਆ —"ਕਿ ਗੁਰੂ ਜੀ ਦਾ ਜਨਮ ਅੰਗਰੇਜ਼ੀ ਸਾਲ ਮੂਜਬ ੧੫ ਅਪ੍ਰੈਲ ਸੰਨ ੧੪੬੯ ਸੀ। ਉਂਜ ਚੋਖੇ ਚਿਰ ਤੋਂ ਖਾਸ ਵਿਚਾਰਾਂ ਦੇ ਅਧੀਨ" ਗੁਰ ਜੀ ਦੇ ਅਵਤਾਰ ਧਾਰਨ ਦਾ ਗੁਰ ਪੁਰਬ ਕਤਕ ਪੂਰਨ ਮਾਸ਼ੀ

ਵਾਲੇ ਦਿਨ ਮਨਾਇਆ ਜਾਂਦਾ ਹੈ।*

ਇਕ ਇਤਿਹਾਸ ਕਾਰ ਵਲੋਂ ਐਸੀ ਲਿਖਤ ਕਿਤਨੀ ਹਾਸੋ ਹੀਣੀ ਹੈ। ਕਿ ਕਿਤਨੀ ਭਾਰੀ-ਤਬਦੀਲੀ ਦੇ ਉਨ੍ਹਾਂ ਖਾਸ ਕਾਰਨਾਂ ਦਾ ਜ਼ਿਕਰ ਨਹੀਂ ਕੀਤਾ, ਜੋ ਇਕ ਕੌਮ ਦੇ ਨਾਲ ਜੁੜੀ ਹੈ। ਫਿਰ ਕਈਆਂ ਦੀ ਇਹ ਦਲੀਲ ਕਿ ਚੂੰਕਿ ਖਾਲਸਾ ਜਨਮ ਦੀ ਵਸਾਖੀ ! ਅਤੇ ਵਸਾਖ ਸੁਦੀ ਤੀਜ ਨੇੜੇ ਨੇੜੇ ਹੋਣ ਕਰਕੇ ਅਕੱਠਾ ਗੁਰ ਪੁਰਬ ਮਨਾਇਆ ਜਾਣਾ ਮੁਸ਼ਕਿਲ ਸੀ ਤੱਦ ਐਸਾ ਕੀਤਾ ਹੋਣਾ ਹੈ ! ਪਰ ਐਸ਼ੇ ਹਸਾਬੀਆਂ ਨੂੰ ਪਤਾ ਹੋਣਾ ਚਾਹੀਏ ਕਿ ਜਿਥੇ ਪ੍ਰੋਫੇਸਰ ਕਰਤਾਰ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੇ ਵਸਾਖ ਸੁਦੀ ਤੀਜ ਨੂੰ ੧੫ ਅਪ੍ਰੈਲ ਦਸਿਆ ਉਥੇ ਇਸ ਦਿਨ ਨੂੰ ੨੦ ਵਸਾਖ ਦਿਨ ਸੀ-ਲਿਖਿਆ ਹੈ। ਫਿਰ ੨੦ ਵਸਾਖ ਤੇ "ਵਸਾਖੀ ਦਾ ਦਿਨ" ਕਿਵੇਂ ਨੇੜੇ ਨੇੜੇ ਹੋਇ ! ਵਿਚਾਲੇ ੧੯ ਦਿਨਾਂ ਦਾ ਫਰਕ ਹੈ।

ਪਾਠਕ ਧਿਆਨ ਦੇਣ ! ਕਿ ਉਕਤ ਲਿਖਾਰੀ ਨੇ ਵਸਾਖ ਸੁਦੀ ਤੀਜ ਨੂੰ ੩ ਵਸਾਖ ਜਾਣਿਆ। ਜੋ ੧੩ ਅਪ੍ਰੈਲ ਨੂੰ ਆਮ ਕਰਕੇ ਵਸਾਖੀ ਹੁੰਦੀ ਹੈ ਤੇ ਦੋ ਦਿਨ ਹੋਰ ਵਧਾਕੇ ੧੫ ਅਪ੍ਰਲ ਲਿਖਿਆ। ਫਿਰ ਨਾਲ ਹੀ ਉਹਨਾਂ ਵਸਾਖ ਦੀ ੨੦ ਤਾਰੀਖ ਲਿਖੀ। ਇਸ ਹਸਾਬ ਨਾਲ ਅਪ੍ਰੈਲ ਨਹੀਂ-ਸਗੋਂ ੨ ਮਈ ਮਹੀਨੇ ਦੀ ਤਾਰੀਖ ਹੋ ਜਾਂਦੀ ਹੈ ਪਰ ਕੌਣ ਇਨਾਂ ਤੋਂ ਪੁਛਦਾ ?

ਇਸ ਤੋਂ ਵਖਰੇ ਕਈ ਲੋਕਾਂ ਨੇ ਢਕੌਂਸਲਾ ਪੇਸ਼ ਕੀਤਾ ਕਿ ਚੂਕਿ "ਵਸਾਖ ਸੁਦੀ ਤੀਜਾ" ਗਰਮੀਆਂ ਦੇ ਦਿਨਾਂ ਵਿਚ ਹੁੰਦੀ ਹੈ। ਫਸਲਾਂ ਦੀ ਕਟਾਈ ਦੇ ਦਿਨ ਵੀ ਇਹੋ ਹੁੰਦੇ ਹਨ। ਇਸ ਵਾਸਤੇ ਵਕਤ ਦੇ ਸਿਆਣਿਆਂ ਨੇ ਵਸਾਖ ਸੁਦੀ ਤੀਜ ਦੀ ਬਜਾਇ ਕਤਕ ਪੂਰਨ ਮਾਸ਼ੀ ਦਾ ਦਿਨ ਗੁਰਪੁਰਬ ਲਈ ਨੀਯਤ ਕੀਤਾ ਤੇ ਮਨਾਇਆ ਹੈ।

---

# ਮਸ਼ਹੂਰ ਕਹਾਵਤ ਹੈ

"ਅਯਾਣਾਂ ਗਲ ਕਰੇ ਸਿਆਣਾਂ ਕਿਆਸ ਕਰੇ—"

ਐਸੇ ਲੋਕਾਂ ਦੀ ਇਸ ਦਲੀਲ ਉਤੇ—(ਕਿ ਗਰਮੀਆਂ ਦੇ ਦਿਨ ਤੇ ਫਸਲ ਕਟਾਈ ਦੇ ਕਾਰਨ ਉਸ ਵੇਲੇ ਦੇ ਲੋਕਾਂ ਨੇ ਗੁਰੂ ਨਾਨਕ ਦਾ ਅਵਤਾਰੀ ਦਿਨ

*ਸਿਖ ਇਤਹਾਸ ਭਾਗ ਪਹਿਲਾ ਕਾਂਡ ੩ ਸਫਾ ੨੫--(ਸ੍ਰੋਮਣੀ ਕਮੇਟੀ ਅੰਮ੍ਰਿਤ ਸਰ ਵਲੋਂ)—

ਬਦਲਿਆ ਹੈ) ਮੈਨੂੰ ਹਾਸੀ ਆਉਂਦੀ ਹੈ। ਉਹ ਇਕ ਤਾਂ ਇਹ ਨਹੀਂ ਦਸਦੇ ਕਿ ਉਕਤ ਫੈਸਲਾ ਕਦੋਂ ਤੇ ਕਿਹੜੀ ਜਥੇ ਬੰਦੀ ਦੇ ਸਿਆਣਿਆਂ ਨੇ ਕੀਤਾ ਸੀ ? ਐਸੀ ਜਥੇ ਬੰਦੀ ਕਿਥੇ ਸੀ ? ਜਿਸ ਨੇ ਐਸਾ ਫੈਸਲਾ ਸਾਰੇ ਦੇਸ਼ ਵਿਦੇਸ਼ਾਂ ਵਿਚ ਪ੍ਰਵਾਨ ਕਰਾਇਆ ਸੀ ? ਕੋਈ ਉਤਰ ਨਹੀਂ ਦੇ ਸਕੇ ਗਾ।

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਅਤੇ ਸ਼੍ਰੋਮਣੀ ਅਕਾਲੀ ਦਲ ਬੀਤੇ ੫੦ ਸਾਲ ਦੇ ਅੰਦਰ ਦੀਆਂ ਪੈਦਾ ਵਾਰਾਂ ਹਨ। ਸਿੰਘ ਸਭਾ ਲਹਿਰ ਅਤੇ ਚੀਫ ਖਾਲਸਾ ਦੀਵਾਨ ਹੋਰ ੧੫-੨੦ ਸਾਲ ਵਡੀ ਉਮਰ ਦੇ ਸਹੀ, ਪਰ ਉਨਾਂ ਦੇ ਰੀਕਾਰਡ ਵਿਚ ਵੀ ਕੋਈ ਐਸਾ ਫੈਸਲਾ ਨਹੀਂ ਹੈ ਤਾਂ ਹੋਰ ਕੋਈ ਐਸੀ ਸਮ੍ਰਥ ! ਤੇ ਹਰ ਮਨ ਪਿਆਰੀ ਕਿਹੜੀ ਜਥੇ ਬੰਦੀ ਦੇ ਸਿਆ-ਣਿਆਂ ਨੇ ਐਸਾ ਫੈਸਲਾ ਕੀਤਾ ਤੇ ਸਰਬ ਸੰਮਤੀ ਨਾਲ ਸਾਰੇ ਦੇਸ਼ ਦੀਆਂ ਸੰਪ੍ਰਦਾਵਾਂ (ਨਿਰਮਲੇ ਉਦਾਸੀ) ਅਤੇ ਬੇਦੀ ਬੰਸ ਤੋਂ ਮਨਜ਼ੂਰ ਕਰਾਇਆ ਸੀ ਇਹ ਕੋਈ ਪਤਾ ਨਹੀਂ ਮਿਲਦਾ।

ਫਿਰ ਅਗਰ ਸਾਰੇ ਹਿੰਦੋਸਤਾਨੀ ਵਸਨੀਕਾਂ (ਗਰਮ ਅਲਾਕੇ ਦੇ ਸਿਖਾਂ) ਨੇ (ਜੋ ਖ਼ੁਦ ਗ਼ਮੀ ਸ਼ਾਦੀ ਹੋਵੇ ਤਾਂ ਘਰਾਂ ਵਿਚ ਜ਼ਰੂਰੀ ਮਨਾਂਦੇ) ਗੁਰੂ ਨਾਨਕ ਦਾ ਗੁਰ ਪੁਰਬ ਵਸਾਖ ਦੀ ਬਜਾਏ ਕਤੱਕ ਵਿਚ ਮੰਨਾਂਣਾ ਮੰਨ ਲਿਆ ਸੀ ? ਤਾਂ ਸ੍ਰੀ ਨਗਰ (ਕਸ਼ਮੀਰ ਪੁਣਛ) ਸਿਖੀ ਦਾ ਗੜ ਸੀ ਸ਼ਿਮਲਾ ਡਲਹੌਜ਼ੀ ਆਦਿਕ ਕਾਬਲ ਜੈਸੀ ਠੰਡੀ ਥਾਵਾਂ ਦੇ ਸਿਖਾਂ ਨੂੰ ਕੀ ਲੋੜ ਪਈ ਸੀ ਜੋ ਕਿ ਵਸਾਖ ਦਾ ਸੋਹਣਾ ਮੌਸਮ ਅਤੇ ਅਸਲੀ ਦਿਹਾੜਾ ਛੱਡ ਕੇ ਕੜਕਦੀ ਸਰਦੀਆਂ ਵਿਚ ਕਤਕ ਪੂਰਨ ਮਾਸ਼ੀ ਨੂੰ ਮਨਾਂਦੇ ? ਇਸ ਗਲ ਦਾ ਉਤਰ ਵੀ ਕਿਸੇ ਪਾਸ ਨਹੀਂ ਹੈ ? ਨ ਕਿਸੇ ਨੂੰ ਪੁਛਣ ਦੀ ਲੋੜ ਜਾਪੀ।

ਇਥੇ ਕੋਈ ਐਸਾ ਖਿਆਲ ਨ ਕਰੇ ਕਿ ਹੁਣ ਗੁਰੂ ਅਰਜਨ ਸਾਹਿਬ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਵੇਲੇ ਤੀਕ ਸਿਖੀ ਦਾ ਦਾਇਰਾ ਸਿਰਫ ਪੰਜਾਬ ਅੰਦਰ ਸੀ। ਬਲਿਕੇ ਗੁਰੂ ਅਮਰ ਦਾਸ ਜੀ ਨੇ ਭਾਰਤ ਦੇ ੨੨ ਸੂਬਿਆਂ ਵਿਚ ਮਸ਼ਹੂਰ ਪ੍ਰਚਾਰਕ ਭੇਜ ਰਖੇ ਸਨ ! ਜੋ ਗੁਰੂ ਨਾਨਕ ਦੇ ਬੋਇ ਬੀਜ ਨਾਮ ਗੁਰ ਮੰਤ੍ਰ ਦੀ ਸਿਖੀ ਵਾਲੇ ਸਨ ਉਨ੍ਹਾਂ ਦੀ ਉਸ ਅਲਾਕੇ ਵਿਚ ਸੰਭਾਲ ਤੇ ਵਾਧੇ ਵਾਸਤੇ ਐਸਾ ਕੀਤਾ ਸੀ। ਉਸ ਵੇਲੇ ਤੋਂ ਗੁਰੂ ਅਰਜਨ ਦੇਵ ਦੇ ਵੇਲੇ ਤੀਕ ਬਾਹਰ ਦੇ ਅਲਾਕੇ ਅੰਦਰ ਜੋ ਮਸ਼ਹੂਰ ਸਿਖ ਹੋਏ ਸਨ—ਭਾਈ ਗੁਰ ਦਾਸ ਜੀ ਨੇ ਐਸੇ ਪ੍ਰਮੁਖ ਸਿਖਾਂ ਦਾ ਜ਼ਿਕਰ ਆਪਣੀ ਵਾਰ ੧੧ ਵੀਂ ਵਿਚ ਲਿਖਿਆ ਤੇ

ਨਾਮ ਪਤੇ ਐਸੇ ਦਸੇ ਹਨ--

## ਪੰਜਾਬ ਤੋਂ ਬਾਹਿਰ ਵਸਦੇ ਸਿਖ

੧. --"ਭਾਨਾ ਮਲਣੀ ਜਾਣੀਐ,- ਕਾਬਲ ਰੇਖ ਰਾਓ ਗੁਰ ਭਾਈ-(ਭ੍ਰਾਤਾ)

੨. --"ਮਾਧੋ ਸੋਢੀ ਕਸ਼ਮੀਰ ਗੁਰ ਸਿਖੀ ਦੀ ਚਾਲ ਚਲਾਈ (ਪ੍ਰਚਾਰਕ ਰਹੇ)

੩. --"ਸਾਮ ਦਾਸ ਵਛੇਰ ਹੈ- ਥਾਨੇਸਰ ਸੰਗਤਿ ਬਹਿਲਾਈ ॥

੪. --"ਗੁਆਲੀਅਰ ਮਥਰਾ ਦਾਸ ਹੈ-"ਸੁਪਰਵਾਰਾ" ਲਾਲ ਗੁਲਾਲਾ†

੫. --"ਗੰਗਾ ਸਹਿਗਲ ਸੂਰਮਾਂ—ਹਰ ਵੰਸ ਤਪੇ ਟਹਿਲ **ਧਰਮਸਾਲਾ** (ਨਗਰੋਟਾ ਪਹਾੜ)

੬. --"ਲਸ਼ੱਕਰ" (ਗੁਆਲੀਅਰ ਸ਼ੈਹਰ) ਭਾਈ ਤੀਰਥਾ, ਗੁਆਲੀਅਰ ਸੋਨੀ ਹਰ ਦਾਸ।

੭. --"ਭਾਵਾਂ ਧੀਰ--ਉਜੈਨ ਵਿਚ- ਸਾਧ ਸੰਗਤਿ ਗੁਰ ਸਬਦ ਨਿਵਾਸ !

੮. ਮੇਲ ਵਡਾ ਬੁਰਹਾਨ ਪੁਰ--ਸਨਮੁਖ ਸਿਖ ਸਹਿਜ ਪ੍ਰਗਾਸ ! ਬੁਰਹਾਨ ਪੁਰ ਸ਼ੈਹਰ ਮਧ ਪ੍ਰਦੇਸ਼-ਮਹਾਰਸ਼ਟ ਨੇੜੇ ਸਾਧ ਸੰਗਤਿ ਦਾ ਬਹੁਤਾ ਮੇਲਾ ਪ੍ਰਚਾਰ ਦਾ ਗੜ੍ਹ ਸੀ।

੯. **ਗੁਜਰਾਤੇ** ਵਿਚ ਜਾਣੀਐ ਭੇਖਾਰੀ ਭਾਬੜਾ ਸੁਲਾਸ !

੧੦. ਚੂਹੜ ਚਾਓ-ਝੜ-**ਲਖਨਊ**-ਗੁਰਮੁਖ ਅਨ ਦਿਨ ਨਾਮ ਵਖਾਣੀ।

੧੧. ਸਨ ਮੁਖ ਸਿਖ **ਪ੍ਰਯਾਗ ਵਿਚ**-(ਅਲਾਹ ਬਾਦ) ਵਸਦਾ ਸੀ।

੧੨. ਜੱਟੂ ਤਪਾ **ਸਜੌਣ ਪੁਰ**-(ਇਥੇ ਦੀ ਸੰਗਤ ਦਾ ਪ੍ਰਮੁਖ ਸੀ।

੧੩. **ਪਟਣੈ** ਸੱਭਰ ਵਾਲ ਹੈ -- ਨਵਲ ਨਿਹਾਲ ਸੁਧ ਪਰਾਂਣੀ।

੧੪. **ਰਾਜ ਮਹਲ** ਭਾਨੂੰ ਬਹੱਲ--(ਪ੍ਰਚਾਰਕ)।

੧੫. ਸੁੰਦਰ ਚਢਾ **ਆਗਰੇ** = **ਢਾਕੇ** (ਬੰਗਾਲ) ਮੋਹਣ ਸੇਵ ਕਮਾਣੀ।

ਇਹ ਭਾ: ਸੁੰਦਰ ਚੱਢਾ ਤੇ ਮੋਹਣ ਦਾਸ ਪੰਜਾਬੀ ਪ੍ਰਚਾਰਕ ਸਨ।

---

†ਸੁਪਰੀ ਵਾਲਾ-(ਸਿਪਰੀ ਜਾਂ ਸ਼ਿਵ ਪਰੀ) ਵੀ ਆਖਦੇ। ਗੁਆਲੀਅਰ ਤੋਂ ੫੦-੬੦ ਮੀਲ ਜੰਗਲ ਪਹਾੜ ਵਿਚ ਸ਼ੈਹਰ ਹੈ। ਭਾਈ ਗੁਰਦਾਸ ਆਗਰੇ ਤੋਂ ਪ੍ਰਚਾਰ ਵਾਸਤੇ ਇਥੇ ਤੀਕ ਜਾਂਦੇ ਰਹੇ ਸੀ। ਇਧਰ ਦੇ ਮਸ਼ਹੂਰ ਸਿਖਾਂ ਦੇ ਨਾਮ ਲਿਖੇ ਹਨ।

ਨੋਟ-ਭਾਈ ਗੁਰ ਦਾਸ ਜੀ ਨੇ ਉਕਤ ਪ੍ਰਦੇਸਾਂ ਵਿਚ ਵਸਦੇ ਅਪਣੇ ਜੋ ਵਾਕਫ ਤੇ ਪ੍ਰਮੁਖ ਸਿਖਾਂ ਦੇ ਘਟੋ ਘਟ ਨਾਮ ਪਤੇ ਲਿਖੇ ਹਨ ਕਿ ਅਪਣੇ ਅਲਾਕੇ ਦੇ ਪ੍ਰਚਾਰਕ ਸਨ। ਹੋਰ ਬੇਅੰਤ ਗੁਰੂ ਪਿਆਰੇ ਬਾਹਰ ਦੇ ਅਤੇ ਪੰਜਾਬ ਦੇ ਬਹੁਤੇ ਨਾਮ ਨਹੀਂ ਲਿਖੇ। ਨਮੂਨੇ ਮਾਤਰ ਹੀ ਪੰਜਾਬ ਦੇ ਉਨ੍ਹਾਂ ਨੇ ਲਿਖੇ ਪਰ ਅਸੀਂ ਇਥੇ ਨਹੀਂ ਦਸੇ ਹਨ।

---

ਇਸ ਲਿਖੇ ਤੋਂ ਪਾਠਕਾਂ ਨੇ ਇਹ ਸਮਝਣਾ ਹੈ ਕਿ ਅਗਰ ਪੰਜਾਬ ਵਾਸੀ ਸਿਖਾਂ ਨੇ ਗਰਮੀ ਕਾਰਨ ਜਾਂ ਫਸਲਾਂ ਦੀ ਕਟਾਈ ਕਰਕੇ ਵਸਾਖ ਸੁਦੀ ਤੀਜ--ਦਿਨ ਬਦਲ ਕੇ "ਕਤਕ ਪੂਰਨ ਮਾਸ਼ੀ-ਦਾ ਗੁਰਪੁਰਬ ਮਨਾਣਾਂ ਸੀ ਤਾਂ **ਕਾਬਲ ਕਸ਼ਮੀਰ ਧਰਮਸਾਲਾ** ਦੇ ਪਹਾੜੀ ਅਤੇ ਠੰਡੇ ਅਲਾਕੇ ਦੇ ਲੋਕਾਂ ਨੂੰ ਕੀ ਲੋੜ ਸੀ ? ਜੋ ਸੋਹਣਾਂ ਮੌਸਮ **ਵਸਾਖ** ਦਾ ਛਡ ਕੜੱਕਦੀ ਠੰਡਕ ਵਿਚ ਕਤੱਕ ਦਾ ਦਿਨ ਮਨਾਂਏ ? ਫਿਰ ਪਟਣਾਂ-ਲਖਨਊ-ਪ੍ਰਯਾਗ ਰਾਜ (ਅਲਾਹ ਬਾਦ) ਢਾਕਾ-ਉਜੈਨ-ਗੁਆਲੀਅਰ (ਲਸ਼ੱਕਰ) ਸਿਪ੍ਰੀ ਵਾਲੇ ਅਤੇ ਬੁਰਹਾਨ ਪੁਰ ਨਿਵਾਸੀਆਂ ਨੂੰ ਕੀ ਲੋੜ ਪਈ ਸੀ, ਜੋ ਪੰਜਾਬੀ ਲੋਕਾਂ ਦੇ ਆਖੇ ਲਗ ਕੇ ਐਸਾ ਕਰਦੇ ? ਪਰ ਅਸਲ ਗਲ ਇਹ ਨਹੀਂ ਸੀ, ਸਹੀ ਦਿਨ ਕਤਕ ਪੂਰਨ ਮਾਸ਼ੀ ਦਾ ਸਾਰੇ ਜਾਣਦੇ, ਤੇ ਮਨਾਂਦੇ ਸਨ।

ਅਸਲੀਅਤ ਇਹੋ ਹੈ ! ਕਿ ਗੁਰੂ ਅਮਰ ਦਾਸ ਦੇ ਜਥੇ ਬੰਦ ਕੀਤੇ ਭੇਜੇ ੨੨ ਮੰਜੀਆਂ ਦੇ ਅਤੇ ੭੨ ਪੀਹੜੀਆਂ ਦੇ ਪ੍ਰਚਾਰਕਾਂ ਨੂੰ ਐਸਾ ਹੀ ਗੁਰਪੁਰਬ ਮਨਾਉਣ ਦੀ ਤਾਕੀਦ ਸ਼ੀ ਜੈਸਾ ਕਿ ਭਾਈ ਗੁਰਦਾਸ ਨੂੰ ਕਹਿਆ ਸੀ--(ਭਾਉ ਭਗਤ ਗੁਰ ਪੁਰਬ ਕਰ !-) ਇਸੇ ਕਾਰਨ ਭਾਈ ਗੁਰਦਾਸ ਤੇ ਇਨ੍ਹਾਂ ਤੋਂ ਪਿਛੋਂ ਸੁੰਦਰ ਚਢਾ ਨੇ ਆਗਰੇ ਵਿਚ ਅਤੇ ਦੂਜੇ ਪ੍ਰਮੁਖ ਪ੍ਰਚਾਰਕਾਂ ਨੇ ਆਪਣੇ ੨ ਅਲਾਕੇ ਦੇ ਸਹਿਰਾਂ ਵਿਚ ਗੁਰੂ ਨਾਨਕ ਦਾ ਗੁਰ ਪੁਰਬ ਕਤਕ ਪੂਰਨ ਮਾਸ਼ੀ ਦਾ ਚਾਲੂ ਕਰਾਂ ਦਿਤਾ ਸੀ। ਉਸ ਵੇਲੇ ਤੋਂ ਹੀ ਸਾਰੇ ਭਾਰਤ ਵਿਚ ਸਿਖਾਂ ਅੰਦਰ ਇਸ ਗੁਰ ਪੁਰਬ ਦੇ ਮਨਾਉਣ ਦੀ ਖਾਸ ਪਰਪਾਟੀ ਪੈ ਚੁਕੀ ਸੀ ਜੋ ਹੁਣ ਤੀਕ ਮਨਾਇਆ ਜਾਂਦਾ ਹੈ। ਬਾਕੀ ਦੇ ਸਾਰੇ ਗੁਰ ਪੁਰਬ ਹਰ ਇਕ ਥਾਂ ਨਹੀਂ ਮਨਾਂਦੇ ਚਾਹੇ ਕਿਤਨਾ ਪ੍ਰਚਾਰ ਹੋ ਚੁਕਾ ਹੈ। ਪਰ ਕਤਕ ਪੂਰਨ ਮਾਸ਼ੀ "ਗੁਰੂ ਨਾਨਕ ਦਾ ਜਨਮ ਦਿਨ" ਤੇ ਜੇਠੀ ਜੇਠੀ ਸੁਮਾਣਾਂ 'ਅੱਸੂ ਵਦੀ ੧੦ਵੀ'

ਨੂੰ ਸਾਰੇ ਮਨਾਂਦੇ ਹਨ । ਮਨਾਂਦੇ ਰਹਿਣਗੇ । ਇਹ ਸੱਚ ਹੈ ਤੇ ਸਦਾ ਕਾਇਮ ਰਹੇ ਗਾ ।

## ਫਸਲ ਕਟਾਈ ਦਾ ਢਕੌਂਸਲਾ

ਦੂਜਾ ਕਾਰਨ ਗੁਰ ਪੁਰਬ ਦੇ ਬਦਲਣ ਦਾ ਅਗਰ ਇਹ ਹੈ ਕਿ ਵਸਾਖ ਵਿਚ ਫਸਲ ਕਟਾਈ ਹੁੰਦੀ ਹੈ ਤਾਂ ਇਹ ਢਕੋਂਸਲਾ ਇਤਹਾਸ ਕਾਰਾਂ ਦੀ ਤਸੱਲੀ ਵਾਸਤੇ ਕਾਫੀ ਨਹੀਂ ਹੈ ਕਿਉਂਕੇ ਐਸੇ ਲੋਕਾਂ ਨੂੰ ਪਤਾ ਹੋਵੇ ਕਿ ਜ਼ਿਮੀਦਾਰਾਂ ਵਾਸਤੇ ਫਸਲ ਕਟਾਈ ਨਾਲੋਂ ਬਿਜਾਈ ਵਾਸਤੇ ਵਤੱਰ ਦੇ ਦਿਨ ਜ਼ਰੂਰੀ ਹੁੰਦੇ ਹਨ । ਅਸੂ ਕਤੱਕ-ਦਾ ਸਾਰਾ ਮਹੀਨਾ ਬਿਜਾਈ ਦਾ ਹੁੰਦਾ ਹੈ । ਐਸਾ ਨਹੀਂ ਜਾਣਿਆ ਤੇ ਢਕੋਂਸਲਾ ਲਿਖਿਆ ਹੈ--

ਗੁਰੂ ਗੋਬਿੰਦ ਸਿੰਘ ! ਜੋ ਸਰਬ ਸਮ੍ਰਥ ਅਤੇ ਸਰਬ ਤਰ੍ਹਾਂ ਸਿਆਣੇ ਸਨ, ਉਨ੍ਹਾਂ ਫਸਲਾਂ ਦੀ ਕਟਾਈ ਦਾ ਖਿਆਲ ਨਹੀਂ ਕੀਤਾ, ਅਤੇ ਸੰਮਤ ੧੭੫੬ ਦੀ ਵਸਾਖੀ ਉਤੇ ਦੇਸ਼ ਦੇਸ਼ਾਂਤਰਾ ਦੀ ਸਿਖ ਸੰਗਤਾਂ ਨੂੰ ਹੁਕਮ ਨਾਮੇ ਭੇਜ ਕੇ ਅਨੰਦ ਪੁਰ ਬੁਲਾਇਆ ਤੇ ਖਾਲਸਾ ਪੰਥ ਸਾਜਿਆ ਸੀ । ਪੰਜਾਬ ਦੇ ਸਿਖਾਂ ਵਾਸਤੇ ਖਾਸ ਕਰਕੇ ਇਹ ਫਸਲ ਕਟਾਈ ਦੇ ਦਿਨ ਸਨ । ਫਿਰ ਇਹ ਅਕੱਠ (ਕਈ ਹਜ਼ਾਰ ਦਾ) ਕੋਈ ਇਕ ਦਿਨ ਦਾ ਨਹੀਂ ਸੀ ਕਈ ਦਿਨ ਰਿਹਾ । ਚਲੋ ! ਉਹ ਵੇਲਾ ਬੀਤ ਗਿਆ ਸੀ, ਪਰ ਹੁਣ ਦੇ ਖਾਲਸਾ ਪੰਥ ਨੇ ਇਸ ਮੇਲੇ ਨੂੰ ਕਿਉਂ ਨ ਬਦਲਿਆ ਜੋ ਹੁਣ ਤੀਕ ਜਾਰੀ ਹੈ ।

ਫਿਰ ਗਰਮੀ ਕਾਰਨ-(ਵਸਾਖ ਸੁਦੀ ਤੀਜ) ਗੁਰਪੁਰਬ ਬਦਲ ਕੇ ਠੰਡੇ ਦਿਨੀ ਕਤਕ ਪੂਰਨ ਮਾਸ਼ੀ ਦਾ ਰਖਿਆ ਤਾਂ ਗੁਰੂ ਅਰਜਨ ਸਾਹਿਬ ਦਾ ਸ਼ਹੀਦੀ ਗੁਰਪੁਰਬ ! ਜੇਠ ਸੁਦੀ ਚੋਥ ਵਾਲਾ ਲਹੌਰ ਵਿਚ ਕਿਉ ਨਹੀਂ ਬਦਲਿਆ ਸੀ ? ਇਹ ਦਿਨ ਗਰਮੀ ਕਾਰਨ ਲਹੌਰ ਵਿਚ ਕਹਿਰ ਦੇ ਮੰਨੇ ਜਾਂਦੇ ਹਨ । ਫਿਰ ਇਹ ਅਲਾਕਾ ਵੀ ਸ੍ਰੀ ਨਨਕਾਂਣੇ ਸਾਹਿਬ ਦੇ ਨੇੜੇ ਤੇੜੇ ਬਾਰ ਦਾ, ਬਹੁਤ ਤਪਦਾ ਗਰਮ ਅਲਾਕਾ ਹੈ । ਹਾਲਾਂ ਕਿ ਐਸੀ ਬਦਲੀ ਦੇ ਫੈਸਲੇ ਨੂੰ ਦੇਸ਼ ਵਿਦੇਸ਼ਾਂ ਵਿਚ ਸੁਣਾਇਆ ਜਾਣਾ ਕੋਈ ਮੁਸ਼ਕਿਲ ਕੰਮ ਨਹੀਂ ਸੀ । ਸ਼੍ਰੋਮਣੀ ਗੁ: ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਗੁਰ ਮਤਿਆਂ ਨੂੰ ਤਾਰਾਂ ਤੇ ਅਖਬਾਰਾਂ ਰਾਹੀਂ ਪ੍ਰਸਾਰਤ ਕਰਨਾਂ ਬਹੁਤ ਸੌਖਾ ਸੀ । ਪਰ ਲੋਕਾਂ ਨੇ ਫਿਰ ਨਹੀਂ ਮੰਨਣਾਂ ਸੀ, ਤਾਂ ਉਸ ਵੇਲੇ ਦੇ ਸਿਖਾਂ ਨੂੰ ਕੀ ਲੋੜ ਪਈ ਤੇ ਕਿਸ ਦੇ ਹੁਕਮ ਨਾਲ ਵਸਾਖ ਸੁਦੀ ਤੀਜ ਦਾ

ਛਡ ਕੇ ਕਤਕ ਪੂਰਨ ਮਾਸ਼ੀ ਨੂੰ ਕਬੂਲ ਕੀਤਾ ਸੀ ?

ਇਸ ਗਲ ਦੀ ਲਿਖਤੀ ਜਾਂ ਜ਼ੁਬਾਨੀ ਵੀ ਤਸਲੀ ਕਰਾਣ ਦੀ ਕੋਈ ਰਵਾਇਤ ਨਹੀਂ ਨ ਉਤਰ ਮਿਲਦਾ ਹੈ। ਸਿਰਫ ਭਾਈ ਕਾਹਨ ਸਿੰਘ ਨਾਭਾ ਜੀ ਨੇ, ਮਿਹਰਬਾਨ ਜੀ ਤੇ ਉਸਦੇ ਅਨਸਾਰੀ ਲੋਕਾਂ ਦੀ ਲਿਖਤਾਂ ਨੂੰ ਸਚਾ ਮੰਨਿਆ, ਅਤੇ ਸਰਦਾਰ ਕਰਮ ਸਿੰਘ ਆਦਿਕਾਂ ਨੇ ਭਾਈ ਕਾਹਨ ਸਿੰਘ ਦੀ ਰੀਸੇ, ਫਿਰ ਚਲ ਸੁ ਚਲ ! ਸਾਰਿਆਂ ਹੁਣ ਦਿਆਂ ਨੇ ਗੁਰੂ ਨਾਨਕ ਜਨਮ ਦਿਨ ਵਸਾਖ ਸੁਦੀ ਤੀਜ ਦਾ ਲਿਖਿਆ ਪਰ ਮਨਾਂਦੇ ਖੁਦ ਵੀ ਕਤਕ ਪੂਰਨ ਮਾਸ਼ੀ ਦਾ ਹਨ, ਹੈਰਾਨੀ ਹੈ।

# ਨਨਕਾਂਣਾ ਸਾਹਿਬ ਦਾ ਇਤਹਾਸ

ਇਹ ਇਤਹਾਸਕ ਜ਼ਿਕਰ ਹੈ ਕਿ ਪਿਤਾ ਕਾਲੂ ਜੀ ਅਤੇ ਮਾਤਾ ਤ੍ਰਿਪਤਾਂ ਦੇ ਅੰਤਮ ਚਲਾਣ ਪਿਛੋਂ ਘਰ ਦੇ ਸਾਰੇ ਦਰਵਾਜ਼ੇ ਖੁਲੇ ਛਡ ਗੁਰੂ ਨਾਨਕ ਚਲੇ ਗਏ, ਅਤੇ ਰਾਵੀ ਕੰਢੇ-ਸ੍ਰੀ ਕਰਤਾਰ ਪੁਰ ਜਾ ਵਸਾਇਆ ਸੀ। ਸਾਰੇ ਪ੍ਰਵਾਰ ਨੂੰ ਬੁਲਾਇਆ ਤੇ ਕੁਝ ਚਿਰ ਰਹਿਕੇ ਫਿਰ ਚੌਥੀ ਉਦਾਸੀ ਨੂੰ ਗਏ ਸਨ।

ਕੁਝ ਸਾਲਾਂ ਮਗਰੂੰ ਗੁਰੂ ਨਾਨਕ ਦੇ ਚਾਚਾ (ਲਾਲੂ ਜੀ) ਚਲਾਣਾ ਕਰ ਗਏ, ਤੇ ਇਨ੍ਹਾਂ ਦਾ ਪ੍ਰਵਾਰ ਸਾਰਾ ਪਹਿਲੇ ਕਰਤਾਰ ਪੁਰ ਫਿਰ ਡੇਹਰਾ ਬਾਬਾ ਨਾਨਕ (ਬਾਬਾ ਸ੍ਰੀ ਚੰਦ ਜੀ ਨੇ ਵਸਾਇਆ ਸੀ) ਇਥੇ ਆਕੇ ਵਸੇ ਸਨ। ਪਿਛੇ ਹੁਣ "ਨਨਕਾਣਾਂ ਸਾਹਿਬ" ! ਸਿਰਫ ਮਾਲ ਦੇ ਕਾਗਜ਼ਾਂ ਵਿਚ ਨਾਮ ਸੀ। ਜੋ ਰਾਏ ਬੁਲਾਰ ਨੇ ਅਪਣੇ ਹੁੰਦਿਆਂ ਹੀ ਮਾਲ ਦੇ ਕਾਗਜ਼ਾਂ ਵਿਚ (ਗੁਰੂ ਪਿਆਰ ਅੰਦਰ) ਰਾਇ ਭੁਏ ਦੀ ਤਲਵੰਡੀ ਦੀ ਬਜਾਏ (ਨਨਕਾਣਾਂ) ਨਾਮ ਰਖਿਆ ਸੀ। ਬਾਕੀ ਉਥੇ ਹੁਣ ਗੁਰੂ ਨਾਨਕ ਦਾ ਕੋਈ ਸੰਬੰਧੀ ਜਾਂ ਵੰਸ਼ਕ ਨਹੀਂ ਸੀ। ਗੁਰੂ ਨਾਨਕ ਜਨਮ ਅਸਥਾਨ ! ਕਚੇ ਕੋਠੇ ਸਨ, ਬਰਸਾਤਾਂ ਕਾਰਨ ਉਹ ਡਿਗ ਪਏ ਸਨ ਕੋਈ ਸੰਭਾਲਣ ਵਾਲਾ ਨਹੀਂ ਸੀ, ਤੇ ਖੋਲਿਆਂ ਦੇ ਰੂਪ ਵਿਚ ਕੰਧਾਂ ਬਾਕੀ ਸਨ।

ਅਪਣੇ ਸਮੇਂ ਗੁਰੂ ਹਰ ਗੋਬਿੰਦ ਸਾਹਿਬ ਨੇ ਦੇਸ਼ ਜਾਤਰਾ ਵਿਚ (ਕਸ਼ਮੀਰ ਨੂੰ ਜਾਂਦਿਆਂ) ਇਥੇ ਵੀ ਆ ਕੇ ਮੁਕਾਮ-ਕੀਤਾ ਸੀ। ਉਹਨਾਂ ਅਪਣੇ ਆਤਮਕ ਬਲ ਨਾਲ ਜਾਂ ਵਸਨੀਕਾਂ ਬਿਧਾਂ ਤੋਂ ਪੁਛ ਪੁਛਾਕੇ ਗੁਰੂ ਨਾਨਕ ਜਨਮ ਸਥਾਨ ਲਭਿਆ, ਅਤੇ ਸਮੂਹ ਸੰਗਤ ਸਾਥੀਆਂ ਸਣੇ ਨਿਮਸਕਾਰ ਕੀਤੀ—(ਇਹ ਜ਼ਿਕਰ ਗੁਰ

ਬਿਲਾਸ ਛੇਵੇਂ ਪਾਤਸ਼ਾਹ ਵਿਚ ਹੈ) ਇਥੇ ਇਸੇ ਯਾਦਗਾਰ ਅੰਦਰ (ਨਨਕਾਣਾ ਸਾਹਿਬ ਵਿਚ) ਗੁਰੂ ਹਰਿ ਗੋਬਿੰਦ ਜੀ ਦਾ ਮਸ਼ਹੂਰ ਗੁਰਦਵਾਰਾ ਕਾਇਮ ਹੈ। ਇਸ ਵੇਲੇ ਤੀਕ ਬਾਬਾ ਸ੍ਰੀ ਚੰਦ ਸਾਹਿਬ ਵੀ "ਬਾਰਠ" (ਜ਼ਿਲਾ ਗੁਰਦਾਸ ਪੁਰ) ਰਹਿੰਦੇ ਸਨ।

ਬਹੁਤ ਸਾਲ ਬੀਤੇ ਮਗਰੂੰ ਸੰਮਤ ੧੭੦੦ ਕਤੱਕ-ਮੱਘਰ ਵਿਚ ਬਾਬਾ ਸ੍ਰੀ ਚੰਦ ਜੀ ਨੂੰ ਰਾਜਾ ਚੰਬਾਂ ਨੇ ਬੁਲਾਇਆ ਉਹ ਪ੍ਰੇਮੀ ਸਿਖ ਸੀ, ਥੋੜਾ ਸਮਾਂ ਉਸ ਪਾਸ ਰਹੇ। ਇਥੇ ਹੀ ਆਪ ਜੀ ਨੂੰ ਆਪਣੇ ਅੰਤ ਸਮੇਂ ਦਾ ਗਿਆਨ ਹੋਇਆ ਕਿ ਸ੍ਰੀਰ ਨੂੰ ਲੋਪ ਕਰਨ ਦਾ ਹੁਕਮ ਹੋਇਆ ਸੀ ! ਤਾਂ ਡੇਹਰਾ ਬਾਬਾ ਨਾਨਕ ਵਿਚ ਵਸਦੇ (ਪੋਤਰੇ ਸਮਾਨ) ਬਾਬਾ ਮਿਹਰ ਚੰਦ ਸਾਹਿਬ ਨੂੰ ਬੁਲਾਇਆ ਤੇ ਬੁਲਵਾਨ ਦਾ ਕਾਰਨ (ਕਰਤਾਰ ਦਾ ਸੱਦਾ) ਸੁਣਾਇਆ ਸੀ।

ਬਾਬਾ ਸ੍ਰੀ ਚੰਦ ਨੇ ਆਖਿਆ-ਪਿਆਰੇ ਮਿਹਰ ਚੰਦ ! ਤੁਸੀਂ ਦੋਵੇਂ ਭਾਤਾ-(ਮਾਣਕ ਚੰਦ ਤੇ ਮਿਹਰ ਚੰਦ) ਹੁਣ ਚੰਗੇ ਜਵਾਨ ਹੋ ਕੇ ਘਰ ਦਰ ਸੰਭਾਲ ਲਿਆ ਹੈ। ਆਪਣੇ ਪਿਤਾ (ਬਾਬਾ ਧਰਮ ਚੰਦ ਜੀ) ਨੂੰ ਆਖੋ ! ਕਿ ਉਹ ਅਪਣੇ ਦਾਦਾ ਗੁਰੂ ਨਾਨਕ ਸਾਹਿਬ ਦੇ ਜਨਮ ਸਥਾਨ ਨੂੰ ਜਾ ਕੇ ਸੰਭਾਲੇ (ਆਬਾਦ ਕਰੇ) ਅਤੇ ਧੂਪ ਦੀਪ ਧੁਖਾਇਆ ਕਰੇ ! ਅਤੇ ਤੁਸੀਂ ਦੋਹਾਂ ਵਿਚੋਂ ਇਕ ਕਰਤਾਰ ਪੁਰ ਧਰਮਸਾਲਾ ਤੇ ਦੂਜਾ ਡੇਹਰਾ ਬਾਬਾ ਨਾਨਕ ਨੂੰ ਵਖ ਵਖ ਸੰਭਾਲੀਏ ! ਪਿਤਾ ਪੁਰਖੀ ਮਰਿਯਾਦਾ ਨੂੰ ਚਾਲੂ ਰਖਦੇ ਸਭਨਾਂ ਨਾਲ ਪਿਆਰ ਵਧਾਕੇ ਵਡਿਆਂ ਦਾ ਨਾਮ ਰੋਸ਼ਨ ਕਰੀਏ !* ਫਿਰ ਇਥੋਂ ਬਾਬਾ ਸ੍ਰੀ ਚੰਦ ਲੋਪ ਹੋਇ ਸਨ।

ਨੋਟ- ਇਸ ਤੋਂ ਸਾਬਤ ਹੈ ਕਿ ਸ੍ਰੀ ਨਨਕਾਣਾ ਸਾਹਿਬ (ਜਨਮ ਸਥਾਨ) ਆਬਾਦ ਸੀ ਜਾਂ ਨਹੀਂ ਸੀ, ਪਰ ਬਾਬਾ ਸ੍ਰੀ ਚੰਦ ਸਾਹਿਬ ਦੇ ਧਿਆਨ ਤੋਂ ਬਾਹਰ ਨਹੀਂ ਸੀ। ਉਹ ਪਿਤਾ ਗੁਰੂ ਜੀ ਦੇ ਸਾਰੇ ਅਸਥਾਨਾਂ ਨੂੰ ਆਬਾਦ ਰਖਣ ਵਾਸਤੇ ਅਤੇ ਅਦੱਬ ਸਤਿਕਾਰ ਨਾਲ ਸੰਭਾਲ ਹੁੰਦੀ ਰਹੇ, ਇਸ ਗੱਲ ਦੇ ਬਹੁਤ ਖ਼ਾਹਸ਼ ਮੰਦ ਸਨ। ਇਸ ਤੋਂ ਪਹਿਲੇ ਸ੍ਰੀ ਡੇਹਰਾ ਸਾਹਿਬ (ਡੇਹਰਾ ਬਾਬਾ ਨਾਨਕ) ਉਨ੍ਹਾਂ ਹੀ ਵਸਾਇਆ ਸੀ—

——

ਇਸ ਸਿਖਿਆ ਮੁਤਾਬਿਕ ਬਾਬਾ ਧਰਮ ਚੰਦ ਜੀ (ਗੁਰੂ ਨਾਨਕ ਦੇ ਸਪੋਤੇ)

---

*ਬਾਬਾ ਸ੍ਰੀ ਚੰਦ ਪ੍ਰਕਾਸ਼ —ਅਤੇ ਇਤਹਾਸ ਬਾਬਾ ਸ੍ਰੀ ਚੰਦ ਸਾਹਿਬ ! (ਲੇਖਕ ਦੀ ਪਹਿਲੀ ਲਿਖਤ)

ਨੇ ਪਹਿਲੀ ਵੇਰ ਜਾ ਕੇ ਨਨਕਾਣਾਂ ਸਾਹਿਬ (ਜਨਮ ਅਸਥਾਨ) ਦੀ ਸੇਵਾ ਸੰਭਾਲੀ ਸੀ। ਅਜੇ ਮਸਾਂ ਥੋੜਾ ਆਬਾਦ ਕੀਤਾ ਸੀ ਕਿ ਬਾਬਾ ਸ੍ਰੀ ਚੰਦ ਜੀ ਦੇ ੧੭੦੦ ਵਿਚ ਲੋਪ ਹੋਇ ਮਗਰੋਂ ਇਕ ਸਾਲ ਬੀਤੇ ਸੰਮਤ ੧੭੦੧ ਵਿਚ ਗੁਰੂ ਛੇਵੇਂ ਪਾਤਸ਼ਾਹ ਵੀ ਜੋਤੀ ਜੋਤ ਸਮਾਇ ਸੀ, ਤੇ ਗੁਰੂ ਹਰੀ ਰਾਇ ਗੱਦੀ ਨਸ਼ੀਨ ਹੋਇ ਸਨ। ਉਧਰ ਸ੍ਰੀ ਨਨਕਾਣਾਂ ਸਾਹਿਬ ਵਿਚ ਬਾਬਾ ਧਰਮ ਚੰਦ ਪਿਛੋਂ ਇਥੇ ਮਹੰਤੀ ਇਸ ਤਰ੍ਹਾਂ ਨਾਲ ਚਲਦੀ ਰਹੀ। ਤਵਾਰੀਖੀ ਜ਼ਿਕਰ ਹੈ ਚਾਹੇ ਕੋਈ ਨਾਮ ਬਦਲਿਆ ਗਿਆ ਹੋਵੇ, ਪਰ ਲਿਖਤ ਵਿਚ ਐਸਾ ਹੀ ਸਬੂਤ ਮਿਲਿਆ ਹੈ—

੧. ਸਭ ਤੋਂ ਪਹਿਲੇ **ਬਾਬਾ ਧਰਮ ਚੰਦ** ਸਾਹਿਬ ਬੇਦੀ। ਇਨ੍ਹਾਂ ਪਿਛੋਂ ਇਨ੍ਹਾਂ ਦੇ ਛੋਟੇ ਸਾਹਿਬ ਜ਼ਾਦੇ-ਬਾਬਾ ਮਿਹਰ ਚੰਦ ਬੇਦੀ।

੨. ਬਾਬਾ **ਮਿਹਰ ਚੰਦ ਜੀ**। (ਗੁਰੂ ਨਾਨਕ ਸਾਹਿਬ ਦੇ ਪੜਪੋਤੇ) ਮਗਰੋਂ ਸਿਲਸਲੇ ਵਾਰ ਫਿਰ ਮਹੰਤੀ ਚਲੀ।

੩. (ਉਦਾਸੀ ਪਹਿਲਾ ਮਹੰਤ) **ਨਿਧਾਨ ਚੰਦ,** ਫਿਰ **ਹਨੂਮਾਨ ਦਾਸ** ਫਰ **ਟੂਕੀ ਰਾਮ** ਫਿਰ ਗ੍ਰੀਬ ਦਾਸ! ਫਿਰ ਹਰੀ ਰਾਮ, ਫਿਰ ਰਾਇਆ ਰਾਮ, ਫਿਰ ਗੁਲਾਬ ਦਾਸ, ਫਿਰ ਝੰਡਾ ਦਾਸ, ਫਿਰ ਮਾਧੋ ਰਾਮ, ਫਿਰ ਕਿਸ਼ਨ ਦਾਸ, ਫਿਰ ਅਖੀਰ ਦਾ ਮਹੰਤ ਨਰੈਣ ਦਾਸ! ਜੋ ੨੧ ਫਰਵਰੀ ਸੰਨ ੧੯੨੧ ਤੀਕ ਰਿਹਾ ਸੀ† ।

---

ਨੋਟ—ਅਖੀਰ ਦੇ ਇਸ ਮਹੰਤ ਮਗਰੋਂ ਸ੍ਰੀ ਨਨਕਾਣਾਂ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਪਾਸ ਸੰਨ ੧੯੪੭ ਤੀਕ ਰਿਹਾ (ਹੁਣ ਪਾਕਿਸਤਾਨ ਸਰਕਾਰ ਪਾਸ ਹੈ)।

ਇਹ ਅਸਲੀਤ ਹੈ! ਜਿਸ ਤੋਂ ਇਹ ਜਾਣੀਏ ਕਿ ਬਾਬਾ ਸ੍ਰੀ ਚੰਦ ਜੀ ਨੂੰ ਪਤਾ ਸੀ ਕਿ ਗੁਰੂ ਪਿਤਾ ਦਾ ਜਨਮ ਦਿਨ ਕਤਕ ਪੂਰਨ ਮਾਸ਼ੀ ਹੈ, ਅਤੇ ਜੋਤੀ ਜੋਤ ਸਮਾਣਾ ਅਸੂ ਵੱਦੀ ੧੦ ਵੀਂ ਦਾ ਹੈ। ਜੋ ਬਾਬਾ ਧਰਮ ਚੰਦ ਨੂੰ ਵੀ ਸਭ ਕੁਝ ਪਹਿਲੇ ਦਾ ਪਤਾ ਸੀ। ਉਹ ਬਹੁਤ ਚਿਰ ਦੇਸ ਯਾਤਰਾ ਵਿਚ ਅਪਣੇ

†ਸੱਚੀ ਖੋਜ ਸਾਮੀ ਕਲਿਆਨ ਦਾਸ ਉਦਾਸੀ—ਦੂਜੀ ਅਡੀਸ਼ਨ ਪਹਿਲਾ ਭਾਗ—

ਤਾਇਆ ਜੀ—(ਬਾਬਾ ਸ੍ਰੀ ਚੰਦ) ਦੀ ਸੇਵਾ ਵਿਚ ਰਹੇ ਸਨ । ਹੁਣ ਉਨ੍ਹਾਂ ਦਾ ਸੁਨਿਹਾ—(ਹੁਕਮ ਰੂਪ) ਮੰਨ ਕੇ ਨਨਕਾਣੇ ਨੂੰ ਆਬਾਦ ਕੀਤਾ ਤੇ ਪਹਿਲਾ ਗੁਰ ਪੂਰਬ "ਕਤਕ ਪੂਰਨ ਮਾਸ਼ੀ" ਦਾ ਇਥੇ ਚਾਲੂ ਕੀਤਾ ਸੀ। ਜੋ ਇਨ੍ਹਾਂ ਤੋਂ ਪਿਛੋਂ ਸਾਰੇ ਗਦੀ ਦਾਰ ਮਹੰਤ ਅਖੀਰ ਤੀਕ ਕਤਕ ਪੂਰਨ ਮਾਸ਼ੀ ਦਿਨ ਨੂੰ ਗੁਰਪਰਬ ਮਨਾਂਦੇ ਰਹੇ ਸੀ।

ਇਹ ਲੋਕ ! ਸੁਤੰਤ੍ਰ ਸਨ। ਅਗਰ ਵਸਾਖ ਸੁਦੀ ਤੀਜ ਦਾ ਜਨਮ ਦਿਨ ਹੁੰਦਾ ਤਾਂ ਇਨਾਂ ਨੂੰ ਵਡਿਆਂ ਦੀ ਮਰਿਯਾਦਾ ਬਦਲਣ ਦੀ ਕੋਈ ਲੋੜ ਨਹੀਂ ਸੀ, ਨ ਕੋਈ ਸਬੂਤ ਹੈ ਕਿ ਇਨ੍ਹਾਂ ਨੂੰ ਕਿਸੇ ਨੇ ਜੋਰੀ ਜੋਰੀ ਦਿਨ ਬਦਲਣ ਨੂੰ ਪ੍ਰੇਰਿਆ ਸੀ ਕਿ ਵਸਾਖ ਛੱਡ ਕੇ ਕਤਕ ਦਾ ਗੁਰਪੁਰਬ ਮਨਾਉਣ ! ਇਸ ਸਦੀ ਦੇ ਲੇਖਕਾਂ ਪਾਸ ਇਸ ਗਲ ਦਾ ਕੋਈ ਸਬੂਤ ਨਹੀਂ ਹੈ ਅਤੇ ਨਾ ਹੀ ਪਹਿਲੇ ਨਨਕਾਣਾ (ਜਨਮ ਅਸਥਾਨ) ਆਬਾਦ ਸੀ।

---

# ਇਕ ਹੋਰ ਵਿਚਾਰ

ਸੰਮਤ ੧੭੬੫ ਵਿਚ ਗੁਰੂ ਗੋਬਿੰਦ ਸਿੰਘ ਜੋਤੀ ਜੋਤ ਸਮਾਏ। ਫਿਰ ਬੰਦਾ ਬਹਾਦਰ ਦਾ ਜ਼ਮਾਨਾ ਜੰਗਾਂ ਜੁਧਾਂ ਦਾ ਰਿਹਾ, ਫਿਰ ਸਿਖਾਂ ਦੇ ਸਿਰਾਂ ਦਾ ਮੁਲ ਮੁਕੱਰਰ ਸੀ। ਕੋਈ ਵੀ ਸਾਹਮਣੇ ਦਿਸਦਾ ਨਹੀਂ ਸੀ, ਨਾ ਹੀ ਨਨਕਾਣੇ ਜਾ ਕੇ ਕੋਈ ਕਤਕ ਜਾਂ ਵਸਾਖ ਦਾ ਦਿਨ ਮਨਾ ਸਕਦਾ ਸੀ। ਪਰ ਉਦਾਸੀ ਸੰਤ ਜੋ ਗਦੀ ਦਾਰ ਮਹੰਤ ਸਨ ਉਹ ਖੁਦ ਹੀ ਕਤਕ ਪੂਰਨ ਮਾਸ਼ੀ ਗੁਰਪੁਰਬ ਦਿਨ ਮਨਾਂਦੇ ਸਨ। ਹੋਰ ਤਾਂ ਸਿਖਾਂ ਦਾ ਵਡਾ ਇਕਠ ਅਜੇ ਤੀਕ ਨ ਨਨਕਾਣੇ ਕਦੀ ਹੋਇਆ ਸੀ ਤੇ ਨਾ ਹੀ ਮੁਗਲ ਸ਼ਾਹੀ ਪਾਸੋਂ ਡਰਦੇ ਮਹੰਤ ਐਸਾ ਕਰਨ ਦਿੰਦੇ ਸਨ । ਕਿਉਂਕੇ ਅੰਮ੍ਰਿਤਸਰ ਦੇ ਦੀਪ ਮਾਲਾ ਮੇਲੇ ਕਾਰਨ ਭਾਈ ਮਨੀ ਸਿੰਘ ਨੂੰ ਮੁਗਲ ਹਾਕਮਾਂ ਨੇ ਸ਼ਹੀਦ ਕੀਤਾ ਸੀ, ਮਹੰਤਾ ਨੂੰ ਪਤਾ ਸੀ।

ਫਿਰ ਸਿਖ ਮਿਸਲਾਂ ਕਾਇਮ ਹੋਈਆਂ ਵੇਲੇ ਇਹ ਅਲਾਕਾ (ਸ਼ੁੱਕ੍ਰ ਚਕੀਆ ਮਿਸਲ ਦੇ) ਸਰਦਾਰ ਮਹਾਂ ਸਿੰਘ ਦੇ ਕਬਜੇ ਸੀ। ਤਦ ਸਿਖਾਂ ਦੀ ਆਵਾ-ਜਾਈ ਸ਼ੁਰੂ ਹੋਈ ਪਰ ਨਨਕਾਣਾਂ ਸਾਹਿਬ ਦੀ ਹਾਲਾਤ ਵਿਚ ਕੋਈ ਫਰਕ ਨਹੀਂ ਸੀ, ਕਚੇ ਮਕਾਨ ਤੇ ਮਹੰਤ ਹੀ ਕਾਰ ਮੁਖਤਾਰ ਕਾਬਜ਼ ਸਨ।

ਸ੍ਰ: ਮਹਾਂ ਸਿੰਘ ਦੇ ਚਲਾਂਣੇ ਪਿਛੋਂ ਮਿਸਲ ਦੀ ਸਰਦਾਰੀ ੧੧ ਸਾਲਾਂ ਦੇ

ਛੋਟੇ ਸ: ਰਣਜੀਤ ਸਿੰਘ ਦੀ ਬਣੀ। ਜਿਸ ਨੂੰ ਸਰਦਾਰੀ ਦੀ ਦਸਤਾਰ— (ਸਰਦਾਰ ਮਹਾਂ ਸਿੰਘ ਦੀ) ਤੇਹਰਵੀਂ ਦੇ ਦਿਨ ਬਾਬਾ ਸਾਹਿਬ ਸਿੰਘ ਜੀ ਬੇਦੀ (ਉਨ੍ਹਾਂ ਸਾਹਿਬ) ਨੇ ਆਪਣੇ ਹਥੀਂ ਗੁਜਰਾਂਵਾਲੇ ਸਜਾਈ, ਤੇ ਪੰਜਾਬ ਦਾ ਬਾਦ-ਸ਼ਾਹ ਹੋਣ ਦਾ ਵਰਦਾਨ ਦਿਤਾ ਸੀ। ਇਸ ਵੇਲੇ ਖੋਟੀ ਨੀਅਤ ਨਾਲ ਆਇ ਕਈ ਦੁਸ਼ਮਣਾਂ ਦੀਆਂ ਆਸਾਂ ਉਤੇ ਪਾਣੀ ਫਿਰ ਗਿਆ ਸੀ, ਜੋ ਇਸ ਨੂੰ ਹੁਣੇ ਮਾਰਨਾਂ ਚਾਹੁੰਦੇ ਸਨ। ਪਰ ਬਾਬਾ ਸਾਹਿਬ ਸਿੰਘ ਜੀ ਤੋਂ ਡਰਦੇ ਕੋਈ ਕੁਝ ਕਰ ਨ ਸਕਿਆ ਸੀ।

ਇਸ ਦਸਤਾਰ ਬੰਦੀ ਦੀ ਖ਼ੁਸ਼ੀ ਅਤੇ ਬਾਬਾ ਸਾਹਿਬ ਸਿੰਘ ਦੀ ਹਮਦਰਦੀ ਦੀ ਕਦਰ ਕਰਦੇ ਹੋਇਆਂ—ਰਾਂਣੀ—ਰਾਜ ਕੌਰ (ਮਹਾਰਾਜਾ ਰਣਜੀਤ ਸਿੰਘ ਦੀ ਮਾਤਾ) ਨੇ ਜਾਗੀਰ ਭੇਟ ਕਰਨੀ ਚਾਹੀ। ਪਰ ਬਬਾ ਸਾਹਿਬ ਸਿੰਘ ਜੀ ਨੇ ਫੁਰਮਾਇਆ—"ਤੁਸਾਡੇ ਪਾਸੋਂ ਲੈਣ ਦਾ ਇਹ ਵੇਲਾ ਨਹੀਂ !" ਫਿਰ ਦੇਖਿਆ ਜਾਇਗਾ। ਹੁਣ ਬਾਬਾ ਸਾਹਿਬ ਸਿੰਘ ਰਾਮ ਨਗਰ ਚਲੇ ਗਏ ਤੇ ਕੁਝ ਦਿਨਾਂ ਮਗਰੋਂ (ਛੋਟਾ ਸਰਦਾਰ) ਰਣਜੀਤ ਸਿੰਘ ਤੇ ਇਹਦੀ ਮਾਤਾ ਵੀ ਬਾਬਾ ਜੀ ਪਾਸ ਆਇ ਤੇ ਇਥੋਂ ਹੀ ਬਾਬਾ ਜੀ ਨੇ ਇਨ੍ਹਾਂ ਨੂੰ ਨਾਲੇ ਲਿਆ ਤੇ ਸ੍ਰੀ ਨਨਕਾਂਣੇ ਸਾਹਿਬ ਦੀ ਯਾਤਰਾ ਨੂੰ ਗਏ ਸਨ :

ਇਥੇ ਨਨਕਾਂਣੇ ਸਾਹਿਬ ਲਿਆ ਕੇ ਬਾਬਾ ਜੀ ਨੇ ਦਸਿਆ ਕਿ ਇਥੋਂ ਦੀ ਹਾਲਤ ਖਰਾਬ ਹੈ। ਇਥੇ ਜਿਤਨੀ ਸੇਵਾ ਹੋ ਸਕੇ ਕਰੀਏ ! ਤਦ ਬਾਬਾ ਜੀ ਨੂੰ ਕਹਿਆ ਗਿਆ ਕਿ ਪ੍ਰਭਾਤ ਵੇਲੇ ਤੋਂ ਲੈ ਕੇ ਸਵਾ ਪਹਿਰ ਦਿਨ ਚੜੇ ਤੀਕ ਜਿਸ ਜਿਸ ਥਾਂ ਦੀ ਹਦ ਤੀਕ ਘੋੜਾ ਫੇਰ ਲਿਆਉਗੇ, ਉਹਾ ਉਤਨੀ ਹੀ ਜਾਗੀਰ ਜਾਣੋ ' ਤਦ ਬਾਬਾ ਸਾਹਿਬ ਸਿੰਘ ਜੀ ਨੇ ਐਸਾ ਹੀ ਕੀਤਾ ਸੀ। ਇਹ ਤਵਾਰੀਖੀ ਜ਼ਿਕਰ ਹੈ ਅਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਰੀਕਾਰਡ ਦਾ ਹੈ ਕਿ ਬਾਬਾ ਜੀ ਨੇ ਐਸਾ ਹੀ ਕੀਤਾ ਸੀ।

ਐਸੇ ਬਾਬਾ ਸਾਹਿਬ ਸਿੰਘ ਬੇਦੀ ਜੀ ਵੇਲੇ ਸੰਮਤ ੧੮੪੭ (ਸੰਨ ੧੭੯੦) ਤੀਕ ਤਾਂ ਨਨਕਾਂਣੇ ਸਾਹਿਬ ਦੀ ਪਹਿਲੀ ਹਾਲਾਤ ਸੀ। ਹੁਣ ਭਾਰੀ ਜਾਗੀਰ ਦੇ ਹੋਣ ਪਿਛੋਂ ਕੁਝ ਹਾਲਤ ਸੁਧਰੀ ਸੀ। ਹੌਲੀ ਹੌਲੀ ਨਵੇਂ ਮਕਾਨ ਤੇ ਲੰਗਰ ਬਣਿਆ ਚਲਿਆ ਸੀ, ਫਿਰ ਸਿਖ ਰਾਜ ਹੋਇ ਵੇਲੇ ਅਗਰ ਕੁਝ ਵਧੇਰੇ ਰੌਣਕ ਵਧ ਗਈ ਸੀ, ਤਦ ਵੀ ਉਦਾਸੀ ਮਹੰਤਾਂ ਦਾ ਪ੍ਰਬੰਧ ਅਤੇ ਉਹ ਵੀ ਇਸ ਬੇਦੀ ਘਰਾਂਣੇ ਦੀ ਸਰਪ੍ਰਸਤੀ ਸੀ ਕਿ ਇਨ੍ਹਾਂ ਦੇ ਬਿਠਾਏ ਸਨ। ਸਾਰੇ ਗੁਰੂ ਨਾਨਕ

ਜਨਮ ਦਿਨ **ਕਤਕ ਪੂਰਨ ਮਾਸ਼ੀ** ਦਾ ਮਨਾਂਦੇ ਸਨ, ਜੋ ਬਾਬਾ ਧਰਮ ਚੰਦ ਸਾਹਿਬ ਨੇ ਚਾਲੂ ਕੀਤਾ ਸੀ।

ਸ੍ਰੀ ਰਾਮ ਚੰਦ੍ਰ ਦੀ ਰਾਮ ਨੌਮੀ, ਅਤੇ ਸ੍ਰੀ ਕ੍ਰਿਸ਼ਨ ਭਗਵਾਨ ਦੀ ਭਾਦਰੋਂ ਵਦੀ ਅਸ਼ਟਮੀ ਦੀ ਅਵਤਾਰੀ ਯਾਦਾਸ਼ਤ ! ਹਜ਼ਾਰਾਂ ਸਾਲਾਂ ਤੋਂ ਸੀਨੇ ਬਸੀਨੇ ਚਲੀ ਆਈ ਹੈ ਨਹੀਂ ਭੁਲ ਸਕਦੀ ਤਿਵੇਂ ਅਗਰ ਗੁਰੂ ਨਾਨਕ ਦਾ ਅਵਤਾਰ- "ਵਸਾਖ ਸੁਦੀ ਤੀਜ" ਦਾ ਹੁੰਦਾ ਤਾਂ ਕਦੀ ਭੁਲਣਾ ਨਹੀਂ ਸੀ ਕਿਸੇ ਹਾਲਤ ਵਿਚ ਬੇਦੀ ਘਰਾਣਾਂ ਖਾਸ ਕਰ, ਅਤੇ ਸਾਰੇ ਗੁਰੂ ਅੰਸਾਂ ਤੇ ਸੰਤ ਮਹਾਤਮਾ ਇਸ ਨੂੰ ਬਦਲਣ ਵਾਂਸਤੇ ਤਿਆਰ ਨ ਹੁੰਦੇ। ਪਰ ਉਨ੍ਹਾਂ ਸਾਰਿਆਂ ਨੂੰ ਗੁਰੂ ਨਾਨਕ ਦੇ ਸਭ ਤੋਂ ਵਡੇ ਘਰਾਣੇ ਵਲੋਂ ਕਤਕ ਪੂਰਨ ਮਾਸ਼ੀ ਗੁਰਪੁਰਬ ਮਨਾਏ ਦਾ ਪਤਾ ਸੀ। ਤਦ ਅਪਣੇ ਉਦਾਸੀ ਸੰਤ, ਅਤੇ ਬੇਦੀ ਬਾਬੇ ਵੀ ਦੇਸ਼ ਵਿਦੇਸ਼ਾਂ ਅੰਦਰ ਸਿਖੀ ਸੇਵਕੀ ਵਿਚ ਜਾਂਦੇ, ਇਸ ਦਿਨ ਨੂੰ ਸਮਾਂ ਆਣ ਵੇਲੇ ਮਨਾਂਦੇ ਤੇ ਪ੍ਰਚਾਰਦੇ ਰਹੇ ਸਨ।

# ਨੋਟ

ਇਕ ਹੋਰ ਤਵਾਰੀਖੀ ਜ਼ਿਕਰ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਸਿਰਫ ੪੮ ਸਾਲ ਬਾਅਦ ਸ੍ਰੀ ਬਾਬਾ ਸਾਹਿਬ ਸਿੰਘ ਬੇਦੀ ਜੀ ਦਾ ਜਨਮ ਸੰਮਤ ੧੮੧੩ ਵਿਚ ਡੇਹਰਾ ਬਾਬਾ ਨਾਨਕ ਵਿਚ ਹੋਇਆ ਸੀ। ਇਨ੍ਹਾਂ ਦੇ ਜਨਮ ਤੋਂ ੭-੮ ਮਹੀਨੇ ਪਿਛੋਂ ਪਹਿਲੀ ਕਤਕ ਪੂਰਨ ਮਾਸ਼ੀ ਦਾ ਦਿਨ ਆਇਆ ਜਾਣ ਕੇ ਇਨਾਂ ਦੇ ਪਿਤਾ (ਬਾਬਾ ਅਜੀਤ ਸਿੰਘ) ਜੀ ਨੇ ਸ੍ਰੀ ਅਖੰਡ ਪਾਠ ਕਰਾਇਆ ਭਾਰੀ ਜਗ ਅਤੇ ਪੁਨ ਦਾਨ ਵੀ ਕੀਤਾ ਸੀ। ਇਹ ਜ਼ਿਕਰ ੨੧੩ ਸਾਲ ਪਹਿਲੇ ਦਾ ਅਤੇ ਪੁਰਾਤਨ ਲਿਖਤੀ—(ਗੁਰ ਜੱਸ ਹੁਲਾਸ) ਗ੍ਰੰਥ ਅੰਦਰ ਕਵੀ ਲਾਲਾ ਰਾਮ ਸੇਵਾ ਪੰਥੀ ਨੇ ਲਿਖਿਆ ਤੇ ਖੁਦ ਉਸ ਲਿਖਾਰੀ ਨੇ ਬਾਬਾ ਸਾਹਿਬ ਸਿੰਘ ਜੀ ਦੀ ਜ਼ੁਬਾਨੀ ਸੁਣਿਆ ਲਿਖਿਆ ਹੈ। ਅਸੀਂ ਸੰਨ ੧੯੫੪ ਵਿਚ ਅਪਣੀ ਲਿਖੀ **"ਰਾਜਾ ਜੋਗੀ"** ਪੁਸਤਕ ਦੇ ਸਫਾ ੬-੭ ਉਤੇ ਵੀ ਛਾਪਿਆ ਹੈ।

---

ਹੁਣ ਪਾਠਕ ਵਿਚਾਰ ਕਰਨ ! ਕਿ ਪੰਜਾਬ—(ਬਾਰ ਦਾ ਅਲਾਕਾ) ਜ਼ਿਲਾ ਸ਼ੇਖੂਪਰਾ ਦੇ ਲੋਕੀ ਅਗਰ ਫਸਲਾਂ ਦੀ ਕਟਾਈ ਜਾਂ ਗਰਮੀ ਦੇ ਦਿਨ ਜਾਣਕੇ ਗੁਰਪੁਰਬ ਮਨਾਂਣ ਦੀ ਤਕਲੀਫ ਨਹੀਂ ਸਹਾਰ ਸਕਦੇ ਸਨ, ਤਾਂ ਉਹ ਗੁਰੂ

ਨਾਨਕ ਵੰਸ਼ ਦੇ ਸੂਰਜ ਰੂਪ—(ਬਾਬਾ ਸਾਹਿਬ ਸਿੰਘ ਬੇਦੀ ਜੀ) ਨੂੰ ਕਿਵੇਂ ਮਜਬੂਰ ਕਰ ਸਕਦੇ ਸਨ ਕਿ ਉਹ ਵੀ ਇਨ੍ਹਾਂ ਆਖੇ ਲਗ ਕੇ ਵਸਾਖ ਸੁਦੀ ਤੀਜ, ਦੀ ਥਾਂਏ ਕਤਕ ਪੂਰਨ ਮਾਸ਼ੀ ਦਾ ਮਨਾਇਆ ਕਰਨ। ਬਾਬਾ ਸਾਹਿਬ ਸਿੰਘ ਦੀ ਸਲਾਹ ਤੇ ਆਗਿਆ ਬਿਨਾ ਮ: ਰਣਜੀਤ ਸਿੰਘ ਕੋਈ ਵਡਾ ਰਾਜਸੀ ਜਾਂ ਧਾਰਮਕ ਕੰਮ ਨਹੀਂ ਕਰਦੇ ਸਨ ਫਿਰ ਬਾਬਾ ਜੀ ਦੀ ਸਲਾਹ-ਲਇ ਬਿਨਾਂ ਵੀ ਉਨ੍ਹਾਂ ਕੋਈ ਆਰਡਰ ਜਾਰੀ ਨਹੀਂ ਕੀਤਾ ਸੀ। ਕਿ ਗੁਰੂ ਜਨਮ ਵਸਾਖ ਦੀ ਬਜਾਇ ਕਤਕ ਵਿਚ ਮਨਾਈਏ !

ਸੰਮਤ ੧੬੯੧ ਵਿਚ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਸਾਹਿਬ ਜਾਦਿਆਂ ਸਮੇਤ ਜਦੋਂ ਬਾਬਾ ਸ੍ਰੀ ਚੰਦ ਜੀ ਦੇ ਦਰਸ਼ਨ ਨੂੰ **'ਬਾਠ'** ਪਧਾਰੇ, ਤੇ ਨਿਮਸਕਾਰ ਮਗਰੋਂ ਸਾਰੇ ਕੋਲ ਬੈਠੇ ਸਨ। ਗੁਰੂ ਸਾਹਿਬ ਦਾ ਵਡਾ ਸਾਹਿਬ ਜ਼ਾਦਾ (ਬਾਬਾ ਗੁਰਦਿਤਾ ਜੀ) ਸ੍ਰੀ ਬਾਬਾ ਸ੍ਰੀ ਚੰਦ ਸਾਹਿਬ ਦੇ ਠੀਕ ਸਾਹਮਣੇ ਸੀ। ਦੋਹਾਂ ਦੀਆਂ ਅੱਖਾਂ ਵਿਚ ਅੱਖਾਂ ਜੁੜੀਆਂ ਦੇਖ ! ਗੁਰੂ ਜੀ ਨੇ ਦਸਿਆ—ਕਿ ਇਸ ਬੇਟੇ ਦਾ ਜਨਮ ਕਤੱਕ ਪੂਰਨ ਮਾਸ਼ੀ, ਪਿਛਲੀ ਰਾਤ ਦਾ ਹੈ ਐਸਾ ਸੁਣਦੇ ਸਾਰਾ ਬਾਬਾ ਸ੍ਰੀ ਚੰਦ ਖੇੜੇ ਵਿਚ ਆਏ। ਉਹ ਵੱਡੀ ਉਮਰਾਂ ਦੇ ਸਨ, ਪਰ ਮੁਖੜਾ ਚਮਕ ਪਿਆ ਤੇ ਹੋਰ ਵਧੇਰੇ ਸਾਹਿਬ ਜ਼ਾਦੇ ਗੁਰਦਿਤਾ ਜੀ ਦੀ ਮਸਤਕ ਰੇਖਾਂ ਨੂੰ ਦੇਖਿਆ। ਅਤੇ ਪਿਆਰ ਭਰੇ ਸ਼ਬਦਾਂ ਨਾਲ ਇਸ ਬੇਟੇ ਦੀ ਅਪਣੇ ਲਈ ਮੰਗ ਕੀਤੀ। ਜੋ ਗੁਰੂ ਸਾਹਿਬ ਨੇ ਮੰਨ ਲਿਆ ਤੇ ਇਸੇ ਵੇਲੇ ਬਾਬਾ ਸ੍ਰੀ ਚੰਦ ਦੀ ਭੇਟ ਕਰ ਦਿਤਾ। ਬਾਬਾ ਜੀ ਖੁਸ਼ੀ ਨਾਲ ਭਰੇ ਗਏ। ਫਿਰ ਇਨ੍ਹਾਂ ਸ਼ਬਦਾਂ ਨਾਲ ਵਰਦਾਨ ਦਿਤਾ ਸੀ।

> "ਜੋ ਕੁਝ ਸਾਡੇ ਪਿਤਾ ਗੁਰੂ ਨਾਨਕ ਦੀ ਕਮਾਈ ਦਾ ਸੀ ਉਹ ਸਭ ਕੁਝ ਪਹਿਲੇ ਹੀ ਤੁਸਾਡੇ ਪਾਸ ਹੈ। ਜੋ ਕੁਝ ਸਾਡੀ ਕਮਾਈ ਦਾ ਹੈ ਉਹ ਅੱਜ ਤੋਂ ਤੁਸਾਡੇ ਪੁੱਤਰ ਪਾਸ ਹੋਇਆ। ਇਹ ਤੁਸਾਡਾ ਸੰਢੀ ਸਾਹਿਬ ਜ਼ਾਦਾ ਸੀ ਪਰ ਅਜ ਤੋਂ ਇਹ ਬੇਟਾ (ਸਾਡਾ ਹੈ) **'ਬਾਬਾ ਗੁਰਦਿਤਾ—ਦੀਨ ਦੁਨੀਆਂ ਦਾ ਟਿਕਾ'** ਹੋਇਆ ਹੈ† ।"

---

†ਸੂਰਜ ਪ੍ਰਕਾਸ਼ ਰਾਸੀ ੧ ਅੰਸੂ ੬ ਵਿਚ ਹੈ। ਪਰ ਗੁਰਬਿਲਾਸ ਪਾਤਸ਼ਾਹੀ ਛੇਵੀਂ ਵਿਚ ਗੁਰੂ ਨਾਨਕ ਦਾ ਅਵਤਾਰ ਮੰਨਿਆ ਹੈ।

ਨੋਟ—ਬਾਬਾ ਸ੍ਰੀ ਚੰਦ (ਗੁਰੂ ਨਾਨਕ ਜੀ ਦੇ) ਵਡੇ ਸਾਹਿਬ ਜ਼ਾਦੇ ਮਹਾਂ ਤਪਸ੍ਵੀ ਜੱਤੀ ਸਨ। ਇਨ੍ਹਾਂ ਨੂੰ ਪਹਿਲੇ ਦਾ ਪਤਾ ਸੀ ਕਿ ਗੁਰ ਪਿਤਾ ਦਾ ਜਨਮ ਕਤੱਕ ਪੂਰਨ ਮਾਸ਼ੀ ਦਾ ਹੈ ਫਿਰ ਐਸੇ ਹੀ ਪਿਛਲੀ ਰਾਤ ਦਾ ਹੈ। ਹੁਣ ਬਾਬਾ ਗੁਰਦਿਤਾ ਦਾ ਜਨਮ ਦਿਨ ਤੇ ਜਨਮ ਵੇਲਾ ਸੁਣ ਕੇ ਚਾਉ ਚੜ੍ਹਿਆ ਤੇ ਮੰਗ ਕੇ ਲੈਂਦੇ ਸਾਰ ਅਪਣਾ ਜਾਨਸ਼ੀਨ ਬਣਾਇਆ ਸੀ। ਇਹੀ ਵਜਾਹ ਸੀ ਕਿ ਪਿਤਾ ਦੇ ਜਨਮ ਦਿਨ ਵੇਲੇ ਇਸ ਦਾ ਜਨਮ ਹੈ। ਪਿਆਰ ਹੋ ਆਇਆ ਸੀ।

ਹੋਰ ਦੇਖੀਏ! ਕੁਦਰਤ ਕਰਤਾਰ ਦੀ ਕਿ ਜਿਵੇਂ ਬਾਬਾ ਗੁਰਦਿਤਾ ਦਾ ਜਨਮ ਕਤੱਕ ਪੂਰਨ ਮਾਸ਼ੀ ਦਾ ਤਿਵੇਂ ੨੪ ਸਾਲ ਦੀ ਉਮਰ ਵਿਚ ਇਨ੍ਹਾਂ ਦਾ ਅੰਤਮ ਚਲਾਣਾਂ ਚੇਤ ਦੇ ਮਹੀਨੇ ਹੋਇਆ ਪਰ ਫਰਕ ਇਤਨਾ ਹੈ ਕਿ ਗੁਰੂ ਨਾਨਕ ਅਸੂ ਵੱਦੀ ੧੦ਵੀਂ ਨੂੰ ਸਮਾਏ ਅਤੇ ਬਾਬਾ ਗੁਰਦਿਤਾ ਚੇਤ ਸੁਦੀ ੧੦ਵੀਂ ਸੰਮਤ ੧੬੯੫ ਵਿਚ ਚਲਾਣਾ ਕੀਤਾ ਸੀ। ਕਿਤਨਾਂ ਅਸਚਰਜ ਹੈ ਕਿ ਪੂਰੇ ੧੦੦ ਸਾਲ ਦੀ ਵਿੱਥ ਅਤੇ ਦੋਹਾਂ ਦੇ ਚਲਾਣੇ ਦੀਆਂ ਥਾਂਵਾਂ-(ਕਰਤਾਰਪੁਰ ਤੇ ਕੀਰਤਪੁਰ) ਦੇ ਅਰੰਭ ਵਿਚ (ਕ) ਹੈ‡

ਚਾਹੇ ਉਕਤ ਲਿਖਿਆ ਜਜ਼ਬਾਤੀ ਮੰਨਿਆ ਜਾਏ ਪਰ ਸਾਬਤ ਹੈ ਕਿ ਪਹਿਲੀ ਵੇਰ (ਗੁਰੂ ਅੰਗਦ) ਜੀ ਦੀ ਲਿਖਾਈ ਜਨਮ ਸਾਖੀ ਮਿਲੇ ਜਾਂ ਕਦੀ ਨਾ ਮਿਲੇ? ਉਹ ਗੁਮ ਵੀ ਹੋ ਸਕਦੀ, ਗੁੰਮ ਕੀਤੀ ਵੀ ਜਾ ਸਕਦੀ ਹੈ ਪਰ ਭਾਈ ਗੁਰਦਾਸ ਦੀ ਲਿਖਤ ਦੇ ਮੁਕਾਬਲੇ ਵਿਚ ਅਤੇ ਬੇਦੀ ਬੰਸ ਦੇ ਵਡੇ ਘਰਾਣਿਆਂ ਵਿਚ ਸੀਨੇ ਬਸੀਨੇ ਸੁਣੀ ਸ੍ਰੋਤ (ਕਤੱਕ ਪੂਰਨ ਮਾਸ਼ੀ) ਮਨਾਂਦੇ ਹੋਇਆਂ ਦੇ ਮੁਕਾਬਲੇ ਉਤੇ ਮਿਹਰਬਾਨ ਦੀ ਲਿਖਤ ਸੱਚੀ ਨਹੀਂ ਹੈ। ਜੋ ਸੰਮਤ ੧੬੯੧ ਵਿਚ ਬਾਬਾ ਗੁਰਦਿਤਾ ਜੀ ? ਬਾਬਾ ਸ੍ਰੀ ਚੰਦ ਦੀ ਭੇਟ ਹੋਇ ਤੋਂ ਬਾਅਦ ਅਪਣੇ ਹਿੱਤਾਂ ਨੂੰ ਮਿਹਰਬਾਨ ਨੇ ਲਿਖੀ ਜਾ ਲਿਖਾਈ ਹੈ ਕਿਉਂਕਿ ਲਿਖਣ ਲੋੜ ਹੁਣੇ ਮਸੂਸ ਕੀਤੀ ਜਦੋਂ ਉਹ ੪੩ ਸਾਲਾਂ ਦੇ ਸਨ।

# ਜਨਮ ਸਾਖੀਆਂ ਉਤੇ ਵਿਚਾਰ

ਹੋਰ ਜਨਮ ਸਾਖੀਆਂ ਬਹੁਤ ਹਨ। ਜਿਨ੍ਹਾਂ ਵਿਚ ਗੁਰੂ ਨਾਨਕ ਜਨਮ ਠੀਕ ਕਤੱਕ ਪੂਰਨ ਮਾਸ਼ੀ ਦਾ ਹੈ ਪਰ ਇਥੇ ਅਸੀਂ ਉਨ੍ਹਾਂ ਉਤੇ ਵਿਚਾਰ ਪੇਸ਼

‡ਬਾਬਾ ਗੁਰਦਿਤਾ ਜੀ ਦੇ ਜੋਤੀ ਜੋਤ ਸਮਾਏ ਦਾ ਜ਼ਿਕਰ ਬੁਰਹਾਨਪੁਰ ਵਾਲੀ ਮਸ਼ਹੂਰ ਲਿਖਤੀ ਬੀੜ ਵਿਚ ਹੈ।

ਕਰਨੀ ਹੈ ਜਿਨਾਂ ਵਿਚ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਨੂੰ ਲਿਖਿਆ, ਤੇ ਖਾਸ ਕਰਕੇ ਮਿਹਰਬਾਨ ਜੀ ਨੂੰ ਅਪਣੀ ਜਨਮ ਸਾਖੀ ਵਿਚ (ਜੋ ਸਭ ਤੋਂ ਪੁਰਾਣੀ ਮੰਨਦੇ) ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਲਿਖਣ ਦੀ ਕਿਉਂ ਲੋੜ ਭਾਸੀ ਹੈ ? ਇਹ ਦਸਣਾ ਹੈ। ਜਿਸ ਤੇ ਪਾਠਕਾਂ ਨੂੰ ਪਹਿਲੇ ਹੀ ਗੁਰੂ ਰਾਮ ਦਾਸ ਘਰਾਣੇ ਦੀ ਥੋੜੀ ਜਾਣਕਾਰੀ ਕਰਾਣੀ ਹੈ। ਫਿਰ ਸਹਿਜੇ ਹੀ ਸਮਝ ਆ ਜਾਏਗੀ ਕਿ ਮਿਹਰ ਬਾਨ ਜੀ ਨੇ ਐਸਾ ਕਿਉਂ ਕੀਤਾ ਸੀ ?

ਗੁਰੂ ਰਾਮ ਦਾਸ ਜੀ ਦੇ ਤਿੰਨ ਸਾਹਿਬ ਜ਼ਾਦੇ (ਪ੍ਰਥੀ ਚੰਦ, ਮਹਾਂਦੇਵ, ਗੁਰੂ ਅਰਜਨ ਦੇਵ) ਸਨ। ਗੁਰੂ ਜੀ ਨੂੰ ਅਪਣੇ ਅੰਤ ਸਮੇਂ ਦਾ ਗਿਆਨ ਸੀ। ਉਨ੍ਹਾਂ ਤਿੰਨਾਂ ਸਾਹਿਬ ਜ਼ਾਦਿਆਂ ਵਿਚੋਂ ਛੋਟੇ ਗੁਰੂ ਅਰਜਨ ਦੇਵ ਨੂੰ ਯੋਗ ਜਾਣਿਆਂ ਤੇ ਗੁਰਿਆਈ ਬਖਸ਼ ਦਿਤੀ ਸੀ। ਇਹ ਦਿਨ ਭਾਦਰੋਂ ਸੁਦੀ ਦੂਜ ਸੰਮਤ ੧੬੩੮ ਸੀ। ਇਸ ਗੱਲ ਦਾ ਵਡੇ ਸਾਹਿਬ ਜ਼ਾਦੇ ਪ੍ਰਿਥੀ ਚੰਦ ਨੂੰ ਬਹੁਤ ਦੁਖ ਹੋਇਆ ਤੇ ਪਿਤਾ ਨਾਲ ਝੱਗੜਾ ਕੀਤਾ, ਗੁਰੂ ਰਾਮ ਦਾਸ ਇਸੇ ਦਿਨ ਬਾਕੀ ਦੇ ਪ੍ਰਵਾਰ ਸਣੇ ਗੋਇੰਦ ਵਾਲ ਚਲੇ ਗਏ। ਇਕੋ ਰਾਤ ਬਤੀਤ ਕੀਤੀ ਸੀ, ਦੂਜੀ ਭਲਕੇ ਪਤਾ ਕਰਾਇਆ ਤੇ ਅਸੀਸਾਂ ਸਣੇ ਸਤਿਕਰਤਾਰ ਆਖਦੇ ਹੋਏ ਭਾਦਰੋਂ ਸੁਦੀ ਤੀਜ ਸੰਮਤ ੧੬੩੮ ਨੂੰ ਗੋਇੰਦ ਵਾਲ ਵਿਚ ਜੋਤੀ ਜੋਤ ਸਮਾਏ ਸਨ।

ਗੁਰੂ ਜੀ ਨੇ ਪਹਿਲੇ ਦਿਨ ਸ੍ਰੀ ਅੰਮ੍ਰਿਤਸਰ ਹੁੰਦਿਆਂ ਗੁਰੂ ਅਰਜਨ ਨੂੰ ਸਿਰਫ ਗੁਰਤਾ ਤੇ ਗੁਰੂ ਨਾਨਕ ਦੀ ਪੰਜਵੀਂ ਜੋਤ ਹੋਣ ਦਾ ਵਰਦਾਨ ਫੁਰਮਾਇਆ ਸੀ, ਹੋਰ ਸਭ ਕੁਝ ਘਰੇ ਛੱਡ ਕੇ ਅਪਣੇ ਗਾਤਰੇ ਦੀ ਇਕ ਪੋਥੀ ਅਤੇ ਸੁੱਚੇ ਮੋਤੀਆਂ ਦੀ ਮਾਲਾ ਨਾਲ ਲਿਆਏ ਸਨ। ਇਥੇ ਇਤਨਾਂ ਜਲਦੀ ਆਪ ਦਾ ਜੋਤੀ ਜੋਤ ਹੋਣਾ ਸੁਣ ਕੇ ਪ੍ਰਿਥੀ ਚੰਦ ਨੇ ਗੁਰੂ ਅਰਜਨ ਜੀ ਨੂੰ ਬਦਨਾਮ ਕਰਨ ਵਾਸਤੇ ਬਹੁਤ ਪ੍ਰਚਾਰ ਕੀਤਾ ਕਿ ਉਸ ਨੇ ਪਿਤਾ ਜੀ ਨੂੰ ਜ਼ਹਿਰ ਦੇ ਕੇ ਮਾਰਿਆ ਹੈ ਤਾਕਿ ਛੇਤੀ ਤੋਂ ਛੇਤੀ ਉਹ ਸਿਖਾਂ ਵਿਚ ਪ੍ਰਭਤਾ ਪ੍ਰਾਪਤੀ ਕਰੇ ! ਪਰ ਕਿਸੇ ਨਹੀਂ ਮੰਨਿਆ ਸੀ*।

ਇਧਰ ਗੁਰੂ ਅਰਜਨ ਨਿਰਵੈਰ ਸਨ। ਪਿਤਾ ਜੀ ਦੀ ਤੇਹਰਵੀਂ ਉਤੇ ਵਡੇ ਪ੍ਰਿਥੀ ਚੰਦ (ਭ੍ਰਾਤਾ) ਜੀ ਨੂੰ ਬੁਲਾਇਆ। ਪਰ ਉਸ ਨੇ ਅਪਣੇ ਨੂੰ ਵਡਾ ਦੱਸ ਕੇ ਬਰਾਦਰੀ ਅਤੇ ਸਿਖਾਂ ਵਲੋਂ ਭੇਟ ਕੀਤੀਆਂ ਦਸਤਾਰਾਂ ਤੇ ਹੋਰ ਸਭ

*ਸੂਰਜ ਪ੍ਰਕਾਸ਼।

ਕੁਝ ਸਾਂਭ ਲਿਆ । ਨਾਲ ਹੀ ਮਾਤਾ ਭਾਨੀ ਪਾਸੋਂ ਗੁਰੂ ਜੀ ਦੇ ਗਾਤਰੇ ਦੀ ਪੋਥੀ ਅਤੇ ਮਾਲਾ ਵੀ ਜੋਰੀ ਜੋਰੀ ਲੈ ਕੇ ਮੁੜ ਅੰਮ੍ਰਿਤਸਰ ਚਲਾ ਗਿਆ ਸੀ ।

**ਨੋਟ**—ਇਹ ਪੋਥੀ ਮਾਲਾ ਹੁਣ ਤੀਕ ਗੁਰੂ ਹਰ ਸਹਾਇ ਦੇ ਸੋਢੀ (ਗੁਰ ਜਸਵੰਤ ਸਿੰਘ) ਘਰਾਣੇ ਵਿਚ ਹੈ । ਇਨ੍ਹਾਂ (ਸੋਢੀ ਜੀ) ਨੇ ਅੱਜ ਤੋਂ ਥੋੜੇ ਸਾਲ ਪਹਿਲੇ **'ਫਰੀਦਾਬਾਦ' ਵਿਚ** ਇਸੇ ਨਾਮ ਦਾ (ਪੋਥੀ ਮਾਲਾ ਗੁਰਦਵਾਰਾ ਜਦੋਂ ਨਵਾਂ ਬਣਾਇਆ ਤੇ ਸਰਦਾਰ ਪ੍ਰਤਾਪ ਸਿੰਘ (ਚੀਫ ਮਨਿਸਟਰ ਪੰਜਾਬ) ਕੈਰੋਂ ਸਾਹਿਬ ਤੋਂ ਉਦਘਾਟਨ (ਮਹੂਰਤ) ਕਰਾਉਣ ਵੇਲੇ ਪੋਥੀ ਮਾਲਾ ਦਾ **ਦਰਸ਼ਨ ਕਰਾਇਆ** ਸੀ। (ਦਾਸ--**ਲੇਖਕ ਨੇ ਖੁਦ ਵੀ ਦਰਸ਼ਨ ਕੀਤੇ ਸਨ)** ।

ਇਹ ਜਿਕਰ ਇਸ ਵਾਸਤੇ ਕੀਤਾ, ਕਿ ਪ੍ਰਿਥੀ ਚੰਦ ਜੀ ਦੀ ਨਜ਼ਰ ਵਿਚ ਹੋਰ ਸਭ ਕੁਝ ਸਮੇਟੇ ਪਿਛੋਂ ਵੀ ਇਸ ਪੋਥੀ ਨੂੰ ਕਬਜ਼ੇ ਵਿਚ ਰਖਣਾਂ ਕਿਤਨਾ ਜ਼ਰੂਰੀ ਸੀ । ਤਾਂ ਨਿਸ਼ਚਾ ਕਰਨਾ ਚਾਹੀਏ ! ਕਿ ਉਹ ਅਸਲ ਜਨਮ ਸਾਖੀ (ਗੁਰੂ ਅੰਗਦ ਜੀ ਵਲੋਂ ਲਿਖਾਈ) ਪਹਿਲੇ ਗੁਰੂ ਅਮਰ ਜੀ ਪਾਸ ਹੁਣ ਗੁਰੂ ਰਾਮ ਦਾਸ ਜੀ ਪਾਸ ਨਿਸ਼ਾਨੀ ਰੂਪ ਦੀ ਘਰੇ ਸ਼ੀ ਅਤੇ ਹੁਣ ਉਹ ਪ੍ਰਿਥੀ ਚੰਦ ਜੀ ਨੇ ਵਡਿਆਂ ਦੀ ਨਿਸ਼ਾਨੀ ਸੰਭਾਲੀ ਹੋਈ ਸੀ । ਹੋ ਨਹੀਂ ਸਕਦਾ ਕਿ ਇਸ ਨੇ ਕਿਸੇ ਨੂੰ ਦਿਤੀ ਹੋਵੇ ? ਫਿਰ ਭਾਈ ਬੁੱਢਾ ਜੀ ਤੇ ਪਾਰੋ ਸਾਹਿਬ ਤੋਂ ਸੁਣਿਆਂ ਹੋਣਾ ਹੈ ਕਿ ਇਸ ਦੀ ਲਿਖਾਈ ਵੇਲੇ ਗੁਰੂ ਅੰਗਦ ਜੀ ਨੂੰ ਕਿਤਨਾ ਕੁਝ ਯਤਨ ਤੇ ਤਰਦੱਦ ਕਰਨਾ ਪਿਆ ਸੀ । ਜਿਸ ਵਾਸਤੇ ਇਹ ਪੂਰੀ ਸੰਭਾਲ ਦੀ ਚੀਜ਼ ਸੀ ਜੋ ਘਰੇ ਵਿਚ ਸੀ, ਅਤੇ ਗੁਰੂ ਦਰਬਾਰ ਵਿਚ ਕਥਾ ਹੋਇਆ ਕਰਦੀ ਸੀ ।ਇਸ ਵੇਲੇ ਸੰਮਤ ੧੬੩੭-੩੮ ਸ਼ੁਰੂ ਤੀਕ ਮਿਹਰਬਾਨ ਜੀ ਅਤੇ ਬਿੱਧੀ ਚੰਦ ਹਿੰਦਾਲੀਏ ਦਾ ਅਜੇ ਜਨਮ ਵੀ ਨਹੀਂ ਹੋਇਆ ਸੀ । ਨ ਅਜੇ ਤੀਕ ਜਨਮ ਸਾਖੀਆਂ ਲਿਖਣ ਦਾ ਇਨ੍ਹਾਂ ਵਲੋਂ ਸੁਆਲ ਪੈਦਾ ਹੁੰਦਾ ਹੈ । ਉਹ ਬਹੁਤ ਪਿਛੋਂ ਦੀਆਂ ਹਨ । ਇਹ ਨਿਰਨਾ ਅਗਲੇ ਪੰਨਿਆਂ ਉਤੇ ਮਿਹਰਬਾਨ ਦੀ ਜਨਮ ਸਾਖੀ ਮੁਤਾਬਕ ਦਸਿਆ ਜਾਏਗਾ ।

ਪ੍ਰੋਫੈਸਰ ਕਰਤਾਰ ਸਿੰਘ M.A. ਦੇ ਲਿਖੇ ਅਨੁਸਾਰ ਬਿਧੀ ਚੰਦ ਹਿੰਦਾ-ਲੀਏ ਨੇ ਸੰਮਤ ੧੬੯੭ (ਸੰਨ ੧੬੪੦) ਵਿਚ ਜਨਮ ਸਾਖੀ ਲਿਖੀ । ਭਾਵ ਕਿ ਗੁਰੂ ਰਾਮ ਦਾਸ ਦੇ ਜੋਤੀ ਜੋਤ ਸਮਾਏ ਮਗਰੋਂ ੫੯ ਸਾਲ ਪਿਛੋਂ ਦੀ ਲਿਖੀ ਹੈ । ਚਾਹੇ ਇਸਨੇ ਭੰਨ ਤੋੜ ਕੇ ਲਿਖੀ ਪਰ ਇਸ ਤੋਂ ਇਹ ਤਾਂ ਸਾਬਤ ਹੈ ਕਿ

ਪਹਿਲੇ ਕਿਸੇ ਜਨਮ ਸਾਖੀ ਦਾ ਵਜੂਦ ਹੈ ਸੀ—(ਜੋ ਅਸਲ ਦੀ ਨਕਲ ਹੋਵੇ) ਉਸੇ ਨੂੰ ਦੇਖ ਕੇ ਇਸ ਨੇ ਲਿਖੀ, ਤੇ ਐਸੀਆਂ ਹੋਰ ਵੀ ਇਸ ਤੋਂ ਪਹਿਲਾਂ ਕਈਆਂ ਨੇ ਉਤਾਰੇ ਕੀਤੇ ਹੋਣੇ ਜੋ ਦੂਰ ਨੇੜੇ ਦੇ ਕਈ ਪ੍ਰਾਂਤਾਂ ਵਿਚ ਪ੍ਰਚਾਰ ਵਾਸਤੇ ਗੁਰੂ ਅਮਰ ਦੇਵ ਨੇ ਭਿਜਵਾਈਆਂ ਹੋਣ ! ਪਰ ਅਸਲ ਜਨਮ ਸਾਖੀ ਪ੍ਰਿਥੀ ਚੰਦ ਜੀ ਦੇ ਪਾਸ ਜ਼ਰੂਰੀ ਸਾਬਤ ਹੈ ਹੋਰ ਇਨ੍ਹਾਂ ਤਾਂਈ ਇਹ ਪਤਾ ਨਹੀਂ ਸੀ ਕਿ ਇਸ ਪੋਥੀ ਦੇ ਹੋਰ ਵੀ ਸ਼ਾਇਦ ਉਤਾਰੇ ਹੋਇ ਹੋਣ !

ਸੰਮਤ ੧੬੩੮ ਵਿਚ ਗੁਰੂ ਰਾਮ ਦਾਸ ਦੇ ਅੰਤਮ ਚਲਾਂਣੇ ਦੀ ਰਸਮਾਂ ਤੋਂ ਵਿਹਲ ਪਾ ਕੇ ਗੁਰੂ ਅਰਜਨ ਦੇਵ ਮੁੜ ਅੰਮ੍ਰਿਤਸਰ ਵਾਪਸ ਆਏ ਸਨ। ਪਰ ਪ੍ਰਿਥੀ ਚੰਦ ਜੀ ਵਲੋਂ ਈਰਖਾ ਵਿਚ ਹੋਰ ਵਾਧਾ ਹੋਇਆ ਸੀ । ਉਸ ਨੇ ਆਮਦਨ ਦੇ ਸਾਰੇ ਵਸੀਲੇ ਵਸ ਕਰ ਲਏ ਸਨ। ਗੁਰੂ ਅਰਜਨ ਦੇਵ ਦੇ ਲੰਗਰ ਵਿਚ ਕਣਕ ਜਾਂ ਛੋਲਿਆਂ ਦੀ ਸੁਕੀ ਰੋਟੀ ਮਿਲਦੀ ਸੀ । ਇਨ੍ਹਾਂ ਹੀ ਦਿਨਾਂ ਵਿਚ (ਗੁਰੂ ਰਾਮ ਦਾਸ ਜੀ ਦੀ) ਮਾਤਮ ਪੁਰਸੀ ਪ੍ਰਚਾਉਣੀ ਨੂੰ ਭਾਈ ਗੁਰ ਦਾਸ ਆਗਰੇ ਤੋਂ ਆਏ। ਉਨ੍ਹਾਂ ਨੇ ਗੁਰੂ ਲੰਗਰ ਦੀ ਐਸੀ ਹਾਲਤ ਦੇਖੀ ਤਾਂ ਵਾਪਸ ਨ ਗਏ, ਅਤੇ ਲੰਗਰ ਦਾ ਸਾਰਾ ਪ੍ਰਬੰਧ ਖੁਦ ਕਰਨਾਂ ਤੇ ਪ੍ਰਿਥੀ ਚੰਦ ਦੀਆਂ ਵਧੀਕੀਆਂ ਤੋਂ ਲੋਕਾਂ ਨੂੰ ਜਾਣੂੰ ਕਰਨਾਂ ਸ਼ੁਰੂ ਕਰ ਦਿਤਾ ਸੀ।

ਹੁਣ ਮਾਲੀ ਔਕੜਾਂ ਹਟ ਚੁਕੀਆਂ ਤੇ ਲੰਗਰ ਵੀ ਸੋਹਣਾਂ ਚਲ ਪਿਆ ਸੀ, ਪਰ ਪ੍ਰਿਥੀ ਚੰਦ ਜੀ ਦੀ ਸਾਹਮਣੇ ਦੀ ਈਰਖਾ ਤੇ ਕਲਾ ਕਲੇਸ਼ ਤੋਂ ਫਿਰ ਕਿਨਾਰੇ ਹੋਣ ਨੂੰ ਗੁਰੂ ਅਰਜਨ ਦੇਵ ਗੋਇੰਦ ਵਾਲ ਚਲੇ ਗਏ । ਪਰ ਭਾਣਾਂ ਕਰਤਾਰ ਦਾ ਕਿ ਥੋੜੇ ਦਿਨਾਂ ਪਿਛੋਂ ਹੀ ਮਾਤਾ ਭਾਨੀ ਜੀ ਚਲਾਣਾਂ ਕੀਤਾ। ਇਨ੍ਹਾਂ ਦੀ ਅੰਤਮ ਸੰਭਾਲ ਮਗਰੋਂ ਗੁਰੂ ਅਰਜਨ ਵੈਰਾਗ ਚਿਤ ਉਪ੍ਰਾਮ ਰਹੇ । ਫਿਰ ਅਲਾਕੇ ਦੇ ਸਿਖਾਂ ਦੇ ਪ੍ਰੇਮ ਵਸੀ ਉਨ੍ਹਾਂ ਦੇ ਪਿੰਡਾ ਵਿਚ ਚਲੇ ਜਾਂਦੇ ਤੇ ਨਾਮ ਬਾਣੀ ਦਾ ਪ੍ਰਚਾਰ ਕਰਦੇ ਰਹੇ। ਇਕ ਦੋ ਸਾਲਾਂ ਮਗਰੋਂ ਮੁੜ ਅੰਮ੍ਰਿਤਸਰ ਆਏ ਤੇ ਅੰਮ੍ਰਿਤਸਰ ਸਰੋਵਰ ਨੂੰ ਡੂੰਘਾ ਚੌੜਾ ਤੇ ਪੱਕਾ ਕਰਾਇਆ ਜਿਸ ਦੀ ਖੁਦਾਈ ਗੁਰੂ ਰਾਮ ਦਾਸ ਨੇ ਆਪ ਕਰਾਈ ਸੀ, ਜੋ ਸਰੋਵਰ ਦੀ ਕਾਰ ਤੇ ਵਿਚਾਲੇ ਹਰੀ ਮੰਦਰ ਦੀ ਉਸਾਰੀ ਦਾ ਕਾਰਜ ਲਗ ਭਗ ਸੰਮਤ ੧੬੪੪-੪੫ ਤੀਕ ਮੁਕੰਮਲ ਕੀਤਾ, ਫਿਰ ਵਿਹਲ ਪਾ ਕੇ ਸ੍ਰੀ ਤਰਨ ਤਾਰਨ ਨੂੰ ਸ਼ੁਰੂ ਕਰਾ-ਇਆ ਸੀ।

———

# ਵਸਾਖੀ ਦਾ ਪਹਿਲਾ ਮੇਲਾ

ਇਤਹਾਸ ਦੀ ਪੜਤਾਲ ਤੋਂ ਪਤਾ ਲਗਦਾ ਹੈ ਕਿ ਗੁਰੂ ਨਾਨਕ ਦੇ ਜੋਤੀ ਜੋਤ ਸਮਾਇ ਵੇਲੇ ਹਿੰਦੂ ਮੁਸਲਮਾਨਾਂ ਦਾ ਗੁਰੂ ਘਰ ਵਿਚ ਪਹਿਲਾ ਵਡਾ ਇਕਠ ਕਰਤਾਰ ਪੁਰ ਰਾਵੀ ਕੰਢੇ ਹੋਇਆ ਸੀ। ਫਿਰ ਹੋਰ ਕੋਈ ਐਸਾ ਸਬੂਤ ਨਹੀਂ ਹੈ। ਗੁਰੂ ਅੰਗਦ ਜੀ ਦੇ ਜੋਤੀ ਜੋਤ ਹੋਏ ਵੇਲੇ ਦਾ ਐਸਾ ਜੋੜ ਮੇਲਾ ਨਹੀਂ ਸੁਣਿਆ, ਗੁਰੂ ਅਮਰ ਦਾਸ ਦੇ ਦਰਸਨ ਵਾਸਤੇ ਪੰਜਾਬ ਦੇ ਕਈ ਹਿਸਿਆਂ ਵਿਚੋਂ ਦਰਸ਼ਨ ਕਰਨ ਨੂੰ ਬਹੁਤ ਲੋਕੀਂ ਸੰਗਤ ਦੇ ਰੂਪ ਵਿਚ ਆਉਂਦੇ ਅਤੇ ਦੋ ਚਾਰ ਦਿਨ ਰਹੇ ਪਿਛੋਂ ਚਲੇ ਜਾਂਦੇ ਸਨ, ਗੁਰੂ ਸਾਹਿਬ ਤਾਂ ਐਸੇ ਬਹੁਤ ਸਿਖਾਂ ਨੂੰ ਜਾਣਦੇ ਸਨ, ਜਦੋਂ ਗੁਰੂ ਅੰਗਦ ਸਾਹਿਬ ਦੇ ਪਾਸ ਆਇਆ ਕਰਦੇ ਸਨ-ਪਰ ਬਹੁਤੇ ਸਿਖ ਸਿਖਾਂ ਨੂੰ ਨਹੀਂ ਜਾਣਦੇ ਸਨ, ਕਿਉਂਕੇ ਮੇਲ ਨਹੀਂ ਹੋਇਆ ਕਰਦਾ ਸੀ।

ਭਾਈ ਪਾਰੋ ਜੀ ਜੁਲਕਾ—(ਡਲੇ ਦੇ) ਗੁਰੂ ਨਾਨਕ ਤੋਂ ਵਰੋਸਾਏ ਮਹਾਂ ਪੁਰਸ਼ ਗੁਰ ਸਿਖ ਸਨ ਇਨਾਂ ਨੇ ਇਕ ਦਿਨ ਗੁਰੂ ਅਮਰ ਦਾਸ ਜੀ ਪਾਸ ਬੇਨਤੀ ਕਰਦੇ ਆਖਿਆ—ਕੋਈ ਐਸਾ ਦਿਨ ਨੀਅਤ ਹੋਣਾ ਚਾਹੀਏ ! ਜਿਸ ਦਿਨ ਦੂਰ ਦੂਰ ਦੀਆਂ ਸਾਰੀਆਂ ਸੰਗਤਾਂ ਅਕਠੀਆਂ ਹੋਇਆ ਕਰਨ ਤੇ ਆਪ ਵਿਚ ਜਾਣਕਾਰੀ ਵਧੇ। ਗੁਰੂ ਜੀ ਨੇ ਇਨ੍ਹਾਂ ਨੂੰ ਧੰਨ ਧੰਨ ਕਿਹਾ ਕਿ ਤੁਸੀਂ ਪਰਉਪਕਾਰ ਦਾ ਵਿਚਾਰ ਕੀਤਾ ਹੈ। ਅਨੇਕਾਂ ਸਿਖਾਂ ਦਾ ਆਪੋ ਵਿਚ ਮਿਲਾਪ ਤੇ ਉਧਾਰ (ਭਲਾ) ਹੋਇਆ ਕਰੇਗਾ। ਗੁਰੂ ਜੀ ਨੇ ਇਸ ਵੇਲੇ ਦਸਿਆ ਕਿ ਮੇਰੇ ਚਿੱਤ ਵੀ ਐਸਾ ਹੈ ਜੋ ਵਸੋਏ ਦਾ ਦਿਨ ਹੋਵੇ, ਇਸ ਦਿਨ ਅੱਕਠੇ ਹੋਣ ਨੂੰ ਸਿਖਾਂ ਪ੍ਰਥਾਏ ਲਿਖ ਭੇਜੀਏ !

"ਸੁਨਿ ਸ੍ਰੀ ਅਮਰ ਭਏ ਪ੍ਰਸੰਨ। ਕਹਿਯੋ ਬਾਕ ਪਾਰੋ ਤੂੰ ਧੰਨ।
ਪਰ ਉਪਕਾਰ ਬਿਚਾਰਨ ਕਰੈਂ। ਸਿਖ ਅਨੇਕ ਮਿਲੈ ਨਿਸਤਾਰੇ।
ਜੋ ਤੁਮ ਚਿੱਤਵੀ ਮਮ ਚਿੱਤ ਸੋਇ। ਸਗਰੇ ਆਵਹਿ ਸਿਖ ਬਸੋਇ।
ਸਭ ਸਿਖਨ ਕੋ ਲਿਖੋ ਪਠਾਵਹੁ। ਗੁਰ ਦਰਸ਼ਨ ਕੋ ਇਕਠੇ ਆਵਹੁ।
ਸੂਰਜ ਪ੍ਰਕਾਸ਼ ਰਾਸ ੧ ਅਸੂ ੪੩)

——

ਭਾਵ—ਕਿ ਸਭ ਸਿਖਾਂ ਨੂੰ ਲਿਖ ਭੇਜੀਏ ! ਬਸੋਏ (ਵਸਾਖੀ) ਉਤੇ ਸਾਰੇ

ਸਿਖ ਅੱਕਠੇ ਆਉਣ ! ਤੇ ਦਰਸ਼ਨ ਕਰਨ ! ਇਹ ਪਹਿਲੀ ਵੇਰ ਗੋਇੰਦ ਵਾਲ ਵਿਚ ਵਸਾਖੀ ਮੇਲਾ ਗੁਰੂ ਅਮਰ ਦਾਸ ਜੀ ਮੁਕਰੱਰ ਕੀਤਾ। ਜਦ ਤੀਕ ਗੁਰੂ ਅਮਰ ਦਾਸ ਸ੍ਰੀਰ ਕਰਕੇ ਰਹੇ, ਇਹ ਮੇਲਾ ਉਥੇ ਰਿਹਾ। ਜੋ ਗੁਰ ਰਾਮ ਦਾਸ ਵੇਲੇ ਅੰਮ੍ਰਿਤਸਰ ਸ੍ਰੋਵਰ ਉਤੇ ਸ਼ੁਰੂ ਹੋਇਆ ਸੀ।

# ਪ੍ਰਿਥੀ ਚੰਦ ਵਲੋਂ ਮੁਕਾਬਲੇ ਦਾ ਤੀਰਥ

ਪਾਠਕਾਂ ਨੂੰ ਪਤਾ ਰਹੇ ਕਿ ਗੁਰੂ ਅਰਜਨ ਸਾਹਿਬ ਨੇ ਗੁਰ ਗੱਦੀ ਸੰਭਾਲੇ ਪਿਛੋਂ ਜਿਵੇਂ ਸਿਖ ਸੰਗਤਾਂ ਨਾਲ ਮੇਲ ਵਧਾਇਆ, ਨਾਮ ਬਾਂਣੀ ਦਾ ਪ੍ਰਚਾਰ ਕੀਤਾ ਕਰਾਇਆ ਸੀ ਤਿਵੇਂ ਗੁਰੂ ਰਾਮ ਦਾਸ ਪਿਤਾ ਜੀ ਦੀ ਖਾਹਸ਼ (ਚਿਤਵਨੀ) ਮੁਤਾਬਕ ਅੰਮ੍ਰਿਤਸਰ ਸ੍ਰੋਵਰ ਪਕਾ ਤੇ ਹਰੀ ਮੰਦਰ ਦੀ ਰਚਨਾਂ ਕੀਤੀ ਸੀ, ਦੇਸ਼ ਵਿਦੇਸ਼ੀ ਸਿਖਾਂ ਵਿਚ ਆਪ ਦਾ ਮਾਨ ਸਤਿਕਾਰ ਬਹੁਤ ਵਧਿਆ ਤੇ ਉਤਸ਼ਾਹ ਭਰੇ ਲੋਕੀਂ ਦਰਸ਼ਨ ਅਤੇ ਤੀਰਥ ਸ਼ਨਾਨ ਨੂੰ ਦੂਰ ੨ ਤੋਂ ਆਉਣ ਲਗੇ ਸਨ। ਇਹ ਲਕੀਂ ਕਈ ਤਰ੍ਹਾਂ ਦੇ ਬਸਤ੍ਰ ਜ਼ੇਵਰ ਤੇ ਨਕੱਦੀ ਭੇਟਾ ਕਰਦੇ ਹੁੰਦੇ ਜੋ ਦੇਖੇ ਸੁਣੇ ਨਾਲ ਪ੍ਰਿਥੀ ਚੰਦ ਹੈਰਾਨ ਸਨ, ਤੇ ਐਸਾ ਹੀ ਅਪਣਾਂ ਤੀਰਥ ਰਚਨ ਦੀ ਤਿਆਰੀ ਕੀਤੀ।

ਪ੍ਰਿਥੀ ਚੰਦ ਜੀ ਨੇ ਲਹੌਰ ਦੇ ਹਾਕਮ ਸੁਲਹੀ ਖਾਨ ਪਠਾਂਣ ਨੂੰ ਪਹਿਲੇ ਹੀ ਪੱਖੀ ਬਣਾਇਆ ਹੋਇਆ ਸੀ। ਉਸ ਪਾਸੋਂ ਸਫ਼ਾਰਸ਼ ਕਰਾ ਕੇ "ਕੋਠਾ" ਨਾਮ ਦਾ ਇਕ ਪਿੰਡ (ਜਾਗੀਰ ਵਜੋਂ) ਅਲਾਟ ਕਰਾ ਰਖਿਆ ਜੋ ਲਹੌਰ ਤੋਂ ੧੫-੧੬ ਕੋਹਾਂ ਉਤੇ—"ਹੇਹਰਾਂ" ਨੇੜੇ ਸੀ, ਇਥੇ ਹੀ ਇਸ ਦੇ ਸੁਸਰਾਲ ਵੀ ਸਨ। ਅੰਮ੍ਰਿਤਸਰ ਤੋਂ ਆਕੇ ਇਸ ਨੇ ਤੀਰਥ ਦੀ ਖੁਦਾਈ ਸ਼ੁਰੂ ਕਰਾ ਦਿਤੀ ਤੇ ਇਥੇ ਹੇਹਰਾਂ ਵਿਚ ਹੀ ਇੱਟਾਂ ਦੇ ਆਵੇ ਚੜ੍ਹਾਏ ਸਨ, ਨਾਲ ਹੀ ਲਹੌਰ ਜਾ ਜਾਕੇ ਗੁਰੂ ਅਰਜਨ ਜੀ ਦੇ ਖਿਲਾਫ ਝੂਠੀਆਂ ਰਪੱਟਾਂ ਕਰਦਾ ਹੁੰਦਾ ਕਿ ਇਸ ਨੇ ਮੁਗਲ ਸ਼ਾਹੀ ਦੀ ਪ੍ਰਵਾਹ ਨ ਕਰਦੇ ਹੋਇਆਂ ਕਈ ਚੋਰਾਂ ਤੇ ਧਾੜਵੀਆਂ ਨੂੰ ਪਨਾਹ ਦਿਤੀ ਰਖੀ ਹੈ ਫੜਨਾਂ ਚਾਹੀਏ, ਇਸ ਖਿਆਲ ਦਾ ਬਣਾਕੇ ਸੁਲਹੀ ਖਾਨ ਨੂੰ ਚੜ੍ਹਾ ਲਿਆਇਆ। ਸ਼ਾਇਦ ਨੀਂਵ ਇਸੇ ਹਥੋਂ ਰਖਾਂਣੀ ਸੀ।

ਪ੍ਰਿਥੀ ਚੰਦ ਜੀ ਨੇ ਪਹਿਲੇ ਉਸਨੂੰ ਖੁਟਾਇਆ ਸ੍ਰੋਵਰ ਦਿਖਾਇਆ ਫਿਰ ਇਟਾਂ ਦੇ ਭਖਦੇ ਆਵੇ ਦਿਖਾਣੇ ਚਾਹੇ, ਜਿਨਾਂ ਵਿਚ ਅੱਗ ਲਟ ਲਟ ਕਰਦੀ ਤੇ ਭਾਂਬੜ ਮਚੇ ਸਨ, ਸੁਲਹੀ ਘੋੜੇ ਉਤੇ ਸ੍ਵਾਰ ਤੇ ਹੋਰ ਸਾਰੇ ਅਰਦਲ ਵਿਚ

ਪੈਦਲ ਸਨ ।—(ਕਾਰਨ ਕਰਤੇ ਵਸ ਹੈ ਜਿਨ ਕਲਿ ਰਖੀ ਧਾਰ) ਕੁਦਰਤ ਕਰਤਾਰ ਦੀ ਕਿ ਘੋੜੇ ਨੇ ਤ੍ਰਬਕ ਕੇ ਉਛਾਲਾ ਖਾਧਾ ਤੇ ਆਪੇ ਤੋਂ ਬਾਹਰ ਹੋ ਗਿਆ ਸੀ । ਉਹ ਦੌੜਿਆ ਜਾਂਦਾ ਇਕ ਭਖਦੇ ਆਵੇ ਵਿਚ ਡਿਗਾ ਤੇ ਸਣੇ ਸੁਲਹੀ ਸਵਰ ਦੇ ਜਿੰਦਾ ਹੀ ਸੜ ਕੇ ਸੁਆਹ ਹੋ ਗਿਆ । **"ਸੁਲਹੀ ਹੋਇ ਮੂਆ ਨਾਪਾਕ"** ਐਧਾ ਸ਼ਬਦ ਹੈ ਫਿਰ ਸੂਰਜ ਪ੍ਰਕਾਸ਼ ਰਾਸ ੪ ਅਸੂ ੧੮ ਵਿਚ ਸੁਲਹੀ ਦੇ ਸੜ ਮਰੇ ਦਾ ਜ਼ਿਕਰ ਹੈ ।

ਇਸ ਵੇਲੇ ਪ੍ਰਿਥੀ ਚੰਦ ਜੀ ਨੂੰ ਬਹੁਤ ਨਿਰਾਸਤਾ ਹੋਈ, ਤਾਂ ਕੁਝ ਦਿਨ ਬੀਤੇ ਪਿਛੋਂ ਵਧੇਰੇ ਦੁਖ ਕੇ ਦੂਜੇ ਸਰਦਾਰ (ਸੁਲਭੀ ਖਾਂਨ) ਨੂੰ ਸਾਥੀ ਬਣਾਇਆ ਤੇ ਵਢੀ ਦੇ ਕੇ ਗੁਰੂ ਅਰਜਨ ਦੇ ਫੜਾਉਣ ਨੂੰ ਹੁਣ ਅੰਮ੍ਰਿਤ ਸਰ ਭੇਜਿਆ ਪਰ ਉਹ ਵੀ ਆਪਣੇ ਹੀ ਬੰਦਿਆਂ ਪਾਸੋਂ ਰਾਹ ਜਾਂਦੇ ਮਾਰਿਆ ਗਿਆ ਸੀ ਮਸ਼ਹੂਰ ਹੈ ।

ਇਸ ਹੋਣੀ ਵਰਤੀ ਨੇ ਪ੍ਰਿਥੀ ਚੰਦ ਜੀ ਦੀ ਕਮਰ ਤੋੜ ਦਿਤੀ ਸੀ, ਫਿਰ ਵੀ ਦਿਲ ਨਹੀਂ ਛਡਿਆ ਤੇ ਦਿਲੀ ਜਾ ਕੇ (ਜਹਾਂਗੀਰ ਬਾਦਸ਼ਾਹ ਪਾਸ) ਪੁਕਾਰੂ ਹੋਇਆ । ਕਿ ਵਡਾ ਪੁਤਰ ਹੋਣ ਦੇ ਨਾਤੇ ਗੁਰੂ ਹੋਣ ਦਾ ਮੇਰਾ ਹਕ ਸੀ । ਮੇਰੇ ਨਾਲ ਇਹ ਕੁਝ ਹੋ ਬੀਤਿਆ ਹੈ ? ਹੁਣ ਅੰਮ੍ਰਿਤਸਰ (ਘਰ) ਤੋਂ ਬੇ ਘਰ ਹੋ ਚੁਕਾ ਹਾਂ ਮੇਰਾ ਇਨਸਾਫ ਹੋਵੇ ! ਇਥੇ ਬਾਦਸ਼ਾਹ ਨੇ ਬਹੁਤ ਭਰੋਸੇ ਦਿਤੇ ਕਿ ਪੰਜਾਬ ਆਇ ਵੇਲੇ ਉਨ੍ਹਾਂ (ਗੁਰੂ ਅਰਜਨ) ਨੂੰ ਬੁਲਾਂਵਾਗਾ ਤੇ ਦੋਹਾਂ ਪਾਸੋਂ ਸਭ ਕੁਝ ਸੁਣ ਕੇ ਇਨਸਾਫ ਕਰਾਂ ਗਾ । ਇਹ ਸੁਣ ਕੇ ਪ੍ਰਿਥੀ ਚੰਦ ਵਾਪਸ ਹੋਇ ।

ਚੂੰਕਿ ਇਟਾਂ ਦੇ ਆਵੇ ਤਿਆਰ ਕਰਾਏ ਸਨ ਅਪਣਾਂ ਸ੍ਰੋਵਰ ਬਣਵਾਇਆ ਤੇ ਅਪਣੇ ਲਾਲਚੀ ਮਸੰਦਾਂ ਤੇ ਸਿਖਾਂ ਰਾਂਹੀ ਅਪਣੇ ਤੀਰਥ ਦੀ ਮਹਿਮਾਂ ਦਾ ਪ੍ਰਚਾਰ ਸ਼ੁਰੂ ਕਰਾ ਦਿਤਾ । ਨਾਲੋਂ ਨਾਲ ਪ੍ਰਿਥੀ ਚੰਦ ਤੇ ਇਨ੍ਹਾਂ ਦਾ ਸਾਹਿਬ ਜ਼ਾਦਾ (ਮਿਹਰ ਬਾਨ) ਸਿਆਣਾਂ ਸੀ, ਅਪਣੀ ਰਚਿਤ ਬਾਂਣੀ ਵੀ ਸੁਣਾਂਦੇ ਤੇ ਲੋਕਾਂ ਨੂੰ ਪ੍ਰਭਾਵਤ ਕਰਨ ਦਾ ਯਤਨ ਕਰਦੇ ਹੋਇਆਂ-ਗੁਰੂ ਅਰਜਨ ਤੇ ਉਨ੍ਹਾਂ ਦੇ ਤੀਰਥ ਦੀ ਨਿੰਦਾ ਕਰਦੇ ਰਹਿੰਦੇ ਸਨ ਪਰ ਪੇਸ਼ ਨਹੀਂ ਜਾਂਦੀ ਸੀ ।

---

ਗੁਰੂ ਅਰਜਨ ਫੇਰ ਪ੍ਰਚਾਰ ਹਿਤ ਗਏ । ਲੋਕਾਂ ਦੀ ਖਾਹਸ਼ ਸੀ ਜਲੰਧਰ ਨੇੜੇ ਕਰਤਾਰ ਪੁਰ ਵਸਾਇਆ ਤੇ ਕੁਝ ਸਾਲ ਰਹੇ । ਇਥੋਂ ਸੰਮਤ ੧੬੫੧

ਵਿਚ ਵਡਾਲੀ ਨੂੰ ਗਏ । ਕੁਝ ਮਹੀਨੇ ਬੀਤੇ ਸਨ ਆਪ ਦੇ ਗ੍ਰਿਹ ਸੰਮਤ ੧੬੫੨ ਦੀ ਹਾੜ ਵਦੀ ੧ ਨੂੰ ਸਾਹਿਬ ਜਾਦੇ (ਹਰਗੋਬਿੰਦ ਜੀ) ਦਾ ਜਨਮ ਹੋਇਆ ਸੀ ! ਇਸ ਖਬਰ ਨੂੰ ਸੁਣ ਕੇ ਪ੍ਰਿਥੀ ਚੰਦ ਦੀਆਂ ਆਸਾਂ ਉਤੇ ਪਾਣੀ ਫਿਰ ਗਿਆ । ਜੋ ਸਮਝੇ ਬੈਠਾ ਸੀ ਗੁਰੂ ਅਰਜਨ ਨਿਪੁੱਤਾ ਹੈ, ਅਖੀਰ ਨੂੰ ਗੁਰਿਆਈ (ਇਸ ਦੇ ਸਾਹਿਬ ਜ਼ਾਦੇ) ਮਿਹਰਬਾਨ ਨੂੰ ਮਿਲੇਗੀ । ਪਰ ਬਹੁਤ ਨਿਰਾਸਤ ਹੋਈ ।

ਪ੍ਰਿਥੀ ਚੰਦ ਜੀ ਨੇ ਬਹੁਤ ਯਤਨ ਸ਼ੁਰੂ ਕਰਾ ਦਿਤੇ ਕਿ ਗੁਰੂ ਹਰ ਗੋਬਿੰਦ ਨੂੰ ਨਿਕੇ ਹੁੰਦਿਆਂ ਮਰਵਾ ਦੇਵੇ । ਇਸ ਨੇ ਦਾਈ ਨੂੰ ਵਢੀ ਦੇ ਕੇ ਥਣਾਂ ਨੂੰ ਜ਼ੋਹਰ ਚਿਪਕਾ ਕੇ ਚੁੰਘਾਣਾਂ ਚਾਹਿਆ, ਪਰ ਅਸਰ ਨਾਲ ਦਾਈ ਖੁਦ ਮਰੀ । ਤੇ ਉਸਨੇ ਸਭ ਕੁਝ ਮਰਨ ਤੋਂ ਪਹਿਲੇ ਦਸਿਆ ਸੀ, ਹੁਣ ਵਡਾਲੀ ਵਿਚ ਕਾਫੀ ਅਰਸਾ ਰਹੇ ਪਿਛੋਂ ਗੁਰੂ ਅਰਜਨ ਸ੍ਰੀ ਅੰਮ੍ਰਿਤਸਰ ਵਾਪਸ ਆਇ ਤੇ ਸਿਖ ਸੰਗਤਾਂ ਨੇ ਬਹੁਤ ਖੁਸ਼ੀਆਂ ਮਨਾਈਆਂ ।

ਇਥੇ ਸਾਹਿਬ ਜਾਦਾ ਹਰ ਗੋਬਿੰਦ ਜੀ ਹੁਣ ਸਾਲ ਡੂਢ ਸਾਲ ਦੇ ਜਦੋਂ ਹੋਇ ਤਾਂ ਤਾਇਆ ਪ੍ਰਿਥੀ ਚੰਦ ਨੇ ਇਕ ਸਪਿਆਰੇ ਪਾਸੋਂ ਸੱਪ ਛੁਡਵਾਇਆ ਕਿ ਡੱਸਾ ਕੇ ਮਰਵਾਇਆ ਜਾਏ ਪਰ ਬਚ ਗਏ ਸਨ। ਫਿਰ ਖਿਡਾਵੇ ਬ੍ਰਾਹਮਣ ਰਾਹੀਂ ਦਹੀਂ ਵਿਚ ਜਿਹਰ ਖੁਆਂਣ ਦੀ ਕੋਸ਼ਸ਼ ਕੀਤੀ ਜੋ ਅਸਫਲ ਰਹੀ* ਇਸ ਪਾਪ ਚਿਤਵੇ ਦੇ ਫਲ ਰੂਪ ਵਿਚ ਥੋੜੀ ਦੇਰ ਪਿਛੋਂ ਬ੍ਰਾਹਮਣ ਨੂੰ ਸੂਲ ਉਠਿਆ ਤੇ ਮਰ ਗਿਆ ਸੀ । ਮਰਦੇ ਤੜਫਦੇ ਇਸ ਨੇ ਵੀ ਸਾਰਾ ਭੇਤ ਖੋਹਲ ਦਸਿਆ, ਤੱਦ ਗੁਰੂ ਅਰਜਨ ਦੇਵ ਰੱਬ ਦੇ ਸ਼ੁਕਰਾਨੇ ਵਿਚ ਇਕ ਸ਼ਬਦ ਵਿਚ ਐਸਾ ਫੁਰਮਾਇਆ ਹੈ—

"ਲੇਪ ਨ ਲਾਗੋ ਤਿਲ ਕਾ ਮੂਲਿ'' ਦੁਸ਼ਟੁ ਬ੍ਰਹਮਣੁ ਮੂਆ ਹੋਇ ਕੈ ਸੂਲ ॥
ਹਰਿ ਜਨ ਰਾਖੇ ਪਾਰ ਬ੍ਰਹਮਿ ਆਪਿ'' ਪਾਪੀ ਮੂਆ ਗੁਰ ਪਰਤਾਪਿ ॥(੧੧੩੭)

———

ਹੁਣ ਜਿਉ ੨ ਸਾਹਿਬ ਜ਼ਾਦਾ ਹਰਿ ਗੋਬਿੰਦ ਜੀ ਵਡੇ ਹੁੰਦੇ ਜਾਂਦੇ ਤਾਇਆ ਪ੍ਰਿਥੀ ਚੰਦ ਵਧੇਰੇ ਖਹਿੜੇ ਪੈ ਗਿਆ ਤੇ ਬੁਰਾਈ ਸੋਚਦਾ ਸੀ, ਪਰ ਗੁਰੂ ਅਰਜਨ ਸਾਹਿਬ ਨੇ ਖੁਦ ਹੀ ਅਜੇ ਕਿਨਾਰੇ ਹੋ ਜਾਣਾ ਚਾਹਿਆ ਤੇ ਸ੍ਰੀ ਅੰਮ੍ਰਿਤਸਰ ਤੋਂ (ਅਲਾਕਾ ਬਟਾਲਾ ਵਿਚ) ਚਲੇ ਗਏ । ਸੰਗਤਾਂ ਨੇ ਖੁਸੀਆਂ ਮਨਾਈਆਂ ਤੇ

*ਇਹ ਜ਼ਿਕਰ ਸੂਰਜ ਪ੍ਰਕਾਸ਼ ਰਾਸ ੩ ਅੰਸੂ ੧੬ ਵਿਚ ਵਿਸਥਾਰ ਨਾਲ ਲਿਖਿਆਂ ਹੈ ।

ਜ਼ਮੀਨਾਂ ਭੇਟ ਕੀਤੀਆਂ। ਗੁਰੂ ਸਾਹਿਬ ਨੇ ਬਿਆਸਾ ਕੰਢੇ ਸੰਮਤ ੧੬੫੪ ਵਿਚ, ਨਵਾਂ ਪਿੰਡ ਵਸਾਇਆ, ਨਾਮ "ਹਰ ਗੋਬਿੰਦ ਪੁਰਾ" ਰਖਿਆ, ਲਗ ਭਗ ਦੋ ਸਾਲ ਇਸ ਅਲਾਕੇ ਵਿਚ ਵਸ ਕੇ ਲੋਕਾਂ ਨੂੰ ਨਿਹਾਲ ਕੀਤਾ ਫਿਰ ਅੰਮ੍ਰਿਤ ਵਾਪਸ ਆਇ ਸਨ।

——

ਸ੍ਰੀ ਕਰਤਾਰ ਪੁਰ ਵਸਾਇ ਪਿਛੋਂ ਵਡਾਲੀ ਗਏ ਸੀ, ਉਥੇ ਸੰਮਤ ੧੬੫੩ ਤੀਕ ਰਹੇ ਫਿਰ ਅਲਾਕੇ ਬਟਾਲੇ ਵਿਚ ਹਰ ਗੋਬਿੰਦ ਪਰਾ ਵਸਾਇ ਪਿਛੋਂ ਗੁਰੂ ਅਰਜਨ ਲਗ ਭਗ ਸੰਮਤ ੧੬੫੫-੫੬ ਤੀਕ ਅੰਮ੍ਰਿਤਸਰ ਜਦੋਂ ਆਇ ਤਾਂ ਆਪ ਦੀ ਹਾਜ਼ਰੀ ਵਿਚ ਬੇਅੰਤ ਸੰਗਤਾ ਦਾ ਇਕੱਠ ਹੁੰਦਾ ਸੀ। ਦੋਵੇਂ ਵੇਲੇ ਦੀਵਾਨ ਸਜਦਾ ਨਾਮ ਬਾਣੀ ਦਾ ਪ੍ਰਵਾਹ ਚਲਿਆ ਰਹਿੰਦਾ ਸੀ, ਐਸੀ ਬਾਹਰ ਦੀ ਆਈ ਸੰਗਤ ਵਿਚੋਂ ਇਕ ਦਿਨ ਇਕ ਸਿਖ ਨੇ ਬੇਨਤੀ ਕੀਤੀ, ਸਾਹਿਬ ਜੀਉ! ਪ੍ਰਿਥੀਆ ਆਦਿਕ (ਮਿਹਰਬਾਨ)—ਨੇ ਇਹ ਕਰਮ ਸ਼ੁਰੂ ਕੀਤਾ ਹੈ ਕਿ ਉਹ ਖੁਦ ਬਹੁਤੇ ਸ਼ਬਦ ਬਣਾਕੇ ਨਾਨਕ ਨਾਮ ਨਾਲ ਸ਼ਮਾਪਤ ਕਰਦੇ ਹਨ। ਇਨਾਂ ਦੇ ਐਸਾ ਕਰਨ ਨਾਲ ਗੁਰਬਾਣੀ ਗਢ ਮਢ ਹੋ ਜਾਇਗੀ ਅਸਲ ਨੂੰ ਕੋਈ ਜਾਣੇਗਾ, ਕੋਈ ਨਹੀਂ ਪਛਾਣੇਗਾ।

"ਇਕ ਸਿਖ ਬੋਲਿਯੋ ਜੋਰ ਕਰਿ ਗੁਰ ਜੀ ਸੁਨ ਲੀਜੈ॥
ਪ੍ਰਿਥੀਆ ਆਦਿਕ ਅਪਰ ਬਹੁ ਤਿਨ ਕਰਮ ਲਖੀਜੈ॥
ਆਪ ਬਨਾਵਤ ਸ਼ਬਦ ਕੋ ਨਿਜ ਬੁਧ ਅਨੁਸਾਰੀ॥
ਸ੍ਰੀ ਨਾਨਕ ਕੋ ਨਾਮ ਸੁਭ ਧਰ ਦੇਤ ਮਝਾਰੀ॥
ਕੋਈ ਸਕੈ ਪਛਾਨ ਕਰਿ ਕੋ ਸਕਹਿ ਨ ਜਾਨੀ॥
ਅਲਪ ਮਤੀ ਆਸ਼ੈ ਗੁਰੂ ਕਿਮ ਸਕਹਿ ਬਖਾਨੀ॥

(ਸੂਰਜ ਪ੍ਰਕਾਸ਼ ਰਾਸ ੩ ਅੱਸੂ ੩੩)

— —

ਐਨੇ ਹੀ ਪ੍ਰਿਥੀ ਚੰਦ ਦੇ ਹੇਹਰਾਂ ਚਲੇ ਗਏ ਪਿਛੋਂ ਗੁਰੂ ਅਰਜਨ ਦਰਬਾਰ ਵਿਚ ਰਬਾਬੀ ਜੋ ਕੀਰਤਨ ਕਰਦੇ ਤੇ ਇਥੋਂ ਵੀ ਬਹੁਤ ਕੁਝ ਪਾਂਦੇ ਸਨ ਇਨ੍ਹਾਂ ਪਾਸੋਂ ਵੀ ਪ੍ਰਿਥੀ ਚੰਦ ਤੇ ਮਿਹਰਬਾਨ ਕੇ ਸ਼ਬਦ ਸੁਣੇ ਸਨ।

ਗੁਰੂ ਅਰਜਨ ਪਾਰਖੂ ਜੀ ਨੂੰ ਹਰ ਇਕ ਪੁਗੇ ਹੋਇ ਸੰਤ ਫਕੀਰ ਦੀ ਗੁਰੂ ਆਸ਼ੇ ਅਨਕੂਲ ਬਾਣੀ ਪਸੰਦ ਹੁੰਦੀ, ਪਰ ਉਕਤ ਰਬਾਬੀਆਂ ਪਾਸੋਂ ਗੁਰੂ

ਨਾਨਕ ਸਿਧਾਂਤਾਂ ਤੋਂ ਉਲਟ ਸ਼ਬਦਾਂ ਦਾ ਉਗਾਰਨ ਤੇ ਅਖੀਰ ਨੂੰ ਨਾਨਕ ਨਾਮ ਨਾਲ ਸਮਾਪਤੀ ਕੀਤੀ, ਕਈ ਸ਼ਬਦ ਸੁਣੇ ਸਨ। ਬਹੁਤ ਭੁਲੇਖਾ ਜਾਪਿਆ ਤੇ ਸਦਾ ਵਾਸਤੇ ਸਿਖਾਂ ਨੂੰ ਇਸ ਭੁਲੇਖੇ ਤੋਂ ਬਚਾਣ ਲਈ ਨਰੋਲ ਗੁਰੂ ਗ੍ਰੰਥ ਦੀ ਲਿਖਾਈ ਦਾ ਵਿਚਾਰ ਬਣਾਇਆ ਤੇ ਜਿਸ ਜਿਸ ਥਾਂ ਤੋਂ ਗੁਰ ਬਾਂਣੀ ਤੇ ਭਗਤ ਬਾਂਣੀ ਪ੍ਰਾਪਤਿ ਹੋਈ ਸੰਮਤ ੧੬੫੯ ਤੋਂ ਲਿਖਾਈ ਦਾ ਅਰੰਭ ਕਰਾਕੇ ੬੧ ਤੀਕ ਦੋ ਸਾਲ ਤੇ ਕੁਝ ਮਹੀਨਿਆਂ ਅੰਦਰ ਬੀੜ ਨੂੰ ਸੰਕਲਿਤ ਕੀਤਾ ਤੇ ਭਾਰੀ ਉਤ-ਸ਼ਾਹ ਨਾਲ ਹਰੀ ਮੰਦਰ ਅੰਦਰ ਪ੍ਰਕਾਸ਼ ਕਰਾਇਆ ਸੀ।

——

ਨੋਟ—ਪਿਛੇ ਲਿਖਤ ਵਿਚ—"ਜਨਮ ਸਾਖੀਆਂ ਉਤੇ ਵਿਚਾਰ" ਦੇ ਸਿਰ ਲੇਖ ਹੇਠਾਂ ਉਕਤ ਇਤਹਾਸ ਨੂੰ ਖੋਹਲਣ ਦਾ ਇਹ ਮਤਲਬ ਹੈ ਕਿ ਜਿਸ ਮਿਹਰ ਬਾਨ ਦੀ ਲਿਖਤ!" ਵਸਾਖ ਸੁਦੀ ਤੀਜ ਨੂੰ ਗੁਰੂ ਨਾਨਕ ਜਨਮ, ਸੱਚਾ ਮੰਨਿਆ ਤੇ ਪ੍ਰਚਾਰਿਆ ਗਿਆ ਹੈ ਉਸ ਦੀ ਅਸਲੀਅਤ ਨੂੰ ਸਮਝਾਉਣ ਵਾਸਤੇ ਉੱਕਤ ਬਿਆਨ ਨੂੰ ਜਦੋਂ ਤੀਕ ਸਾਹਿਮਣੇ ਨ ਰਖਿਆ ਜਾਇ, ਅਪਣੀ ਸਚਾਈ ਦਾ ਯਕੀਨ ਕਰਾਣਾਂ ਮੇਰੇ ਜਿਹੇ ਲਿਖਾਰੀ ਵਾਸਤੇ ਮੁਸ਼ਕਲ ਸੀ। ਇਸ ਵਾਸਤੇ ਪਾਠਕਾਂ ਨੂੰ ਉਕਤਾਣਾਂ ਨਹੀਂ ਚਾਹੀਏ! ਸਗੋਂ ਧਿਆਨ ਨਾਲ ਪੜ੍ਹੀਏ ਕਿ ਕੀ ਕੁਝ ਭੇਤ ਖੁਲ੍ਹਦੇ ਹਨ?

ਯਾਦ ਰਹੇ ਕਿ ਇਸ ਵੇਲੇ ਤੀਕ ਮਿਹਰਬਾਨ ਜੀ ੨੩ ਸਾਲਾਂ ਦੇ ਚੰਗੇ ਨਿਖਰੇ ਜਵਾਨ ਤੇ ਬਹੁਤ ਕੁਝ ਧਾਰਮਕ ਪੁਸਤਕਾਂ ਅਤੇ ਪਹਿਲੇ ਸਤਿਗੁਰਾਂ ਦੀ ਬਾਂਣੀ ਨੂੰ ਪੜ ਸੁਣ ਚੁਕੇ ਤੋਂ ਵਖਰੇ ਗੁਰੂ ਨਾਨਕ ਇਤਹਾਸ (ਜਨਮ ਸਾਖੀਆਂ) ਤੋਂ ਜਾਣੂੰ ਸਨ। ਇਸ ਵੇਲੇ ਤੀਕ ਇਨ੍ਹਾਂ ਵਲੋਂ ਅਜੇ ਨ ਕੋਈ ਹੋਰ ਜਨਮ ਸਾਖੀ ਲਿਖੀ ਗਈ ਤੇ ਨਾ ਹੀ ਲਿਖਣ ਦੀ ਲੋੜ ਸੀ, ਕਿਉਂਕੇ ਪਹਿਲੀ ਜਨਮ ਸਾਖੀ ਇਨ੍ਹਾਂ ਦੇ ਅਪਣੇ ਘਰੇ ਸੀ। ਹੋਰ ਵਲਾਇਤ ਵਾਲੀ ਪੁਰਾਤਨ ਜਾਂ ਹਾਫਜ਼ਾ ਬਾਦੀ ਅਤੇ ਭਾਈ ਮਨੀ ਸਿੰਘ ਦੀ ਬਹੁਤ ਪਿਛੋਂ ਦੀਆਂ ਲਿਖਤਾਂ ਹਨ। ਅਗੇ ਵਿਚਾਰ ਪੇਸ਼ ਕਰਾਂਗੇ, ਕਿ ਕਿਵੇਂ ਇਨ੍ਹਾਂ ਨੇ ਗੁਰ ਗੱਦੀ ਨਸ਼ੀਨ (ਗੁਰੂ ਅਰਜਨ ਜੀ) ਦਾ ਹਰ ਪੱਖ ਤੋਂ ਮੁਕਾਬਲਾ ਸੀ?

## ਮੁਕਾਬਲੇ ਦਾ ਗ੍ਰੰਥ

ਪ੍ਰਿਥੀ ਚੰਦ ਜੀ ਨੇ ਹੇਹਰਾਂ ਵਿਚ ਆਪਣਾ ਤੀਰਥ ਰਚ ਲਿਆ ਸੀ। ਜੈਸਾ

ਸ੍ਰੀ ਅੰਮ੍ਰਿਤਸਰ ਵਿਚ ਵਸਾਖੀ ਦਾ ਮੇਲਾ ਭਰਦਾ ਸੀ, ਬਸਤ ਪੰਚਮੀਂ ਨੂੰ ਕੁਦਰਤੀ ਪੰਜਾਬੀਆਂ ਨੂੰ ਉਤਸ਼ਾਹ ਹੁੰਦਾ ਇਨ੍ਹਾਂ ਨੇ ਮਿਹਰਬਾਨ ਜੀ ਦਾ ਬਨਾਉਟੀ ਜਨਮ ਬਸੰਤ ਪੰਚਮੀ ਦਾ ਦੱਸ ਕੇ ਮੇਲਾ ਸ਼ੁਰੂ ਕੀਤਾ *ਜੈਸੇ ਗੁਰੂ ਅਰਜਨ ਦੇਵ ਨੇ ਸ੍ਰੀ ਤਰਨ ਤਾਰਨ (ਰੋਗੀਆਂ ਦੀ ਅਰੋਗਤਾ ਵਾਸਤੇ ਦੁਖ ਨਿਵਾਰਨ) ਰਚਿਆ ਤੇ ਵਰਦਾਨ ਫੁਰਮਾਇਆ ਸੀ। ਰੋਗੀਆਂ ਦੇ ਦੁਖ ਦੂਰ ਹੋਣਗੇ, ਐਸੇ (ਪ੍ਰਿਥੀ) ਚੰਦ ਜੀ ਨੇ ਅਪਣੇ ਤੀਰਥ ਦਾ ਨਾਮ ਦੁਖ ਨਿਵਾਰਨ ਰਖਿਆ, ਅਤੇ ਤਰਨ ਤਾਰਨ ਨੇੜੇ ਮੁਕਾਧਲੇ ਦਾ ਦੂਜਾ ਤੀਰਥ ਵੀ ਤਿਆਰ ਕਰਾਣਾਂ ਚਾਹਿਆ—

ਉਧਰ ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਧਵਾ ਕੇ ਸ੍ਰੀ ਹਰੀ ਮੰਦਰ ਵਿਚ ਪ੍ਰਕਾਸ਼ ਕਰਾਇਆ ਸੀ, ਪ੍ਰਿਥੀ ਚੰਦ ਅਤੇ ਮਿਹਰਬਾਨ ਦੇ ਕੋਲ ਕੁਝ ਗੁਰਬਾਣੀ ਤੇ ਗੁਟਕਾ (ਪੋਥੀ) ਵੀ ਹੈ ਸੀ। ਹੋਰ ਅਪਣੀ ਬਾਣੀ ਦਾ ਉਚਾਰਨ ਕਰਕੇ ਅਖ਼ੀਰ ਨਾਨਕ ਨਾਮ ਰਖਦੇ ਸਨ ਐਸੇ ਸਾਰੇ ਸ਼ਬਦਾਂ ਨੂੰ ਇਕੱਤ੍ਰ ਕੀਤਾਂ ਤੇ ਅਪਣਾਂ ਗ੍ਰੰਥ ਵੀ ਬਣਾਇਆ ਸੀ। ਬਾਵਜੂਦ ਸਭ ਕੁਝ ਐਸਾ ਕਰਨ ਦੇ ਇਹ ਅਪਣੀ ਸੀਮਤ ਪ੍ਰਭਤਾ ਨੂੰ ਸਮੂਹ ਸਿਖ ਸੰਗਤਾਂ ਵਿਚ ਵਧਾ ਨ ਸਕੇ ਤੇ ਗੁਰੂ ਅਰਜਨ ਸਾਹਿਬ ਦੀ ਮਹਿਮਾਂ ਨੂੰ ਘਟਾ ਨ ਸਕੇ ਸਨ। ਚਿੰਤਾਵਾਨ ਰਹਿਆ ਕਰਦੇ ਕਿ ਕਿਵੇਂ ਪ੍ਰਭੁੱਤਾ ਤੇ ਸੰਪ੍ਰਦਾ ਨੂੰ ਵਧਾਇਆ ਰਖੀਏ।

---

# ਸੰਖਿਪਤ ਇਤਹਾਸ

ਸੰਮਤ ੧੬੩੮ ਭਾਦਰੋਂ ਵਿਚ ਗੁਰੂ ਰਾਮਦਾਸ ਜੋਤੀ ਜੋਤ ਸਮਾਇ ਸਨ। ਉਸ ਵੇਲੇ ਤੋਂ ਹੁਣ ਤੀਕ ੨੩ ਸਾਲ ਹੋਰ ਬੀਤੇ, ਸੰਮਤ ੧੬੬੧ ਤੀਕ ਦਾ ਸੰਖਿਪਤ ਇਤਹਾਸ ਦੱਸ ਕੇ ਪਾਠਕਾਂ ਨੂੰ ਹੁਣ ਬਹੁਤ ਨੇੜੇ ਕਰ ਲਿਆ ਹੈ ਜੋ ਸਹਿਜੇ ਸਮਝ ਆ ਜਾਇ ਕਿ ਪਹਿਲੀ ਜਨਮ ਸਾਖੀ—ਇਨ੍ਹਾਂ—(ਮਿਹਰਬਾਨ) ਹੁਰਾਂ ਦੇ ਪਾਸ ਹੁੰਦੇ ਹੋਇਆਂ ਦੂਜੀ ਜਨਮ ਸਾਖੀ ਲਿਖਣ ਦੀ ਲੋੜ ਕਿਉਂ ਭਾਸੀ ? ਫਿਰ ਜੇ ਕਰ ਪਹਿਲੀ ਦਾ ਉਨ੍ਹਾਂ ਪਾਸ ਕੋਈ ਵਜੂਦ ਨਹੀਂ ਸੀ ਤਾਂ

*ਮਿਹਰਬਾਨ ਜੀ ਦੀ ਜਨਮ ਸਾਖੀ ਦੀਆਂ ਗਸ਼ਟੀਆਂ ਵਿਚ ਇਨਾਂ ਦਾ ਜਨਮ ਸੰਮਤ ੧੭੩੮ ਮਾਘ ਸੁਦੀ ਬਸੰਤ ਪੰਜਮੀ ਲਿਖਿਆ ਹੈ। ਪਰ ਹਸਾਬ ਕੀਤੀਆਂ ਸੰਸਾ ਹੁੰਦਾ ਹੈ ਕਿ ਲਿਖਾਰੀ ਨੇ ਜਾਣ ਬੁਝ ਕੇ ਗਲਤ ਇਥੇ ਵੀ ਲਿਖਿਆ ਹੈ। ਅਗੇ ਨਿਰਨੇ ਨਾਲ ਦਸਿਆ ਜਾਇਗਾ।

ਆਪਣੀ ਜਨਮ ਸਾਖੀ ਲਈ ਇਹ ਮਸਾਲਾ ਕਿਥੋਂ ਮਿਲਿਆ ਸੀ ? ਜਿਸਦੇ ਆਧਾਰ ਤੇ ਇਤਨਾਂ ਇਨ੍ਹਾਂ ਕੁਝ ਖੁਦ ਲਿਖਿਆ ਹੈ ? ਕੋਈ ਉੱਤਰ ਨਹੀਂ ਮਿਲਦਾ ।

ਮਿਹਰਬਾਨ ਜੀ, ਅੰਤਰ ਯਾਮੀ ਨਹੀਂ ਸਨ, ਤਾਂ ਮੰਨਣਾਂ ਪਇਗਾ ਕਿ ਪਹਿਲੇ ਦੀ ਜਨਮ ਸਾਖੀ ਇਨ੍ਹਾਂ ਦੇ ਪਾਸ ਹੀ ਸੀ । ਉਸਨੂੰ ਉਹਲੇ ਕਰਕੇ ਹੀ ਅਪਣੇ ਹਿਤਾਂ ਨੂੰ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਲਿਖਿਆ ਸੀ । ਉਹ ਹਿੱਤ ਕੀ ਸਨ ? ਦਸਣੇ ਤੋਂ ਪਹਿਲੇ ਥੋੜਾ ਹੋਰ ਇਤਹਾਸਕ ਜ਼ਿਕਰ ਜ਼ਰੂਰੀ ਹੈ, ਫਿਰ ਜਾਣਿਆ ਜਾਏਗਾ ।

ਗੁਰੂ ਹਰਿ ਗੋਬਿੰਦ ਸੰਮਤ ੧੬੬੧ ਤੀਕ ਹੁਣ ੮-੯ ਸਾਲਾਂ ਦੇ ਹੋ ਚੁਕੇ ਸਨ, ਤਿ ਪ੍ਰਿਥੀ ਚੰਦ ਅਤੇ ਮਿਹਰ ਬਾਨ ਜੀ ਅਪਣਾਂ ਹੇਹਰਾਂ ਦਾ ਤੀਰਥ ਚਾਲ ਕਰ ਚੁਕੇ ਤੇ ਮੁਕਾਬਲੇ ਦਾ ਗ੍ਰੰਥ ਵੀ ਲਿਖ ਲਿਆ ਸੀ । ਗੁਰੂ ਹਰਿ ਗੋਬਿੰਦ ਬਹੁਤ ਸੋਹਣੇ ਤੇ ਭਰਿਆ ਢੁਕਿਆ ਸ੍ਰੀਰ ਸੀ । ਉਸ ਜ਼ਮਾਨੇ ਵਿਚ ਬਚਪਨ ਦੇ ਵਿਆਹ ਦਾ ਰਿਵਾਜ ਸੀ ਮਾਪੇ ਖੁਸ਼ੀ ਮੰਨਦੇ ਸਨ । ਤਦ ਦੇਹਲੀ ਦਰਬਾਰ ਦੇ ਇਕ ਚੰਦੂ ਲਾਲ (ਦੀਵਾਨ ਖਤ੍ਰੀ) ਨੇ ਅਪਣੀ ਪੁਤਰੀ ਦਾ ਨਾਤਾ ਲਭਣ ਨੂੰ ਸਿਆਣ ਪ੍ਰੋਹਤ ਤੇ ਇਕ ਹੋਰ ਸਾਥੀ ਨੂੰ ਪੰਜਾਬ ਭੇਜਿਆ ਸੀ । ਸ਼ਾਇਦ ਇਹ ਚੰਦੂ ਦੀਵਾਨ ਲਹੌਰ ਦਾ ਸੀ । ਉਸ ਦੇ ਬੰਦਿਆਂ ਨੇ ਕਈ ਥਾਂ ਭਾਲ ਕੀਤੇ ਮਗਰੋਂ ਸ੍ਰੀ ਅੰਮ੍ਰਿਤਸਰ ਆਕੇ (ਛੋਟੇ ਗੁਰੂ) ੯-੧੦ ਸਾਲ ਦੇ ਗੁਰੂ 'ਹਰ ਗੋਬਿੰਦ ਜੀ ਨੂੰ ਪਸੰਦ ਕੀਤਾ ਤੇ ਸਗਣ ਦਾ ਲਾਗ (ਠਾਕਾ) ਦੇ ਕੇ ਦਿਲੀ ਜਾਏ ਕੇ ਚੰਦੂ ਲਾਲ ਨੂੰ ਸਭ ਕੁਝ ਘਰ ਦਰ ਦੀ ਪ੍ਰਭਤਾ ਦਾ ਪਤਾ ਕਰਾ ਦਿਤਾ ਸੀ ।

ਚੰਦੂ ਲਾਲ ਬਹੁਤ ਹੰਕਾਰੀ ਸਾਬਤ ਹੋਇਆ । ਉਸ ਨੇ ਕੁਝ ਸਿਖਾਂ ਅਤੇ ਬਰਾਦਰੀ ਦੇ ਬੰਦਿਆਂ ਸਾਹਮਣੇ ਆਖਿਆ "ਜੋ ਹੋਇਆ ਸੋ ਹੋਇਆ—ਪਰ ਚੁਬਾਰੇ ਦੀ ਇੱਟ ਮੋਰੀ ਨੂੰ ਲਾਈ ਨੇ" ਇਹ ਗੱਲ ਪਾਸ ਬੈਠੇ ਸਿਖਾਂ ਨੂੰ ਬਹੁਤ ਬੁਰੀ ਭਾਸੀ, ਉਹ ਅੱਜ ਕਲ ਦੀ ਦਿੱਲੀ ਵਸਦੀ ਸਿਖ ਸੰਗਤ ਵਾਂਗੂੰ ਗੁਰੂ ਘਰ ਦੇ ਅਤਿਅੰਤ ਵਿਸਵਾਸੀ ਤੇ ਪ੍ਰੇਮੀ ਸਨ । ਉਨ੍ਹਾਂ ਗੁਰਮਤਾ ਕੀਤਾ ਤੇ ਗੁਰੂ ਅਰਜਨ ਸਾਹਿਬ ਨੂੰ ਲਿਖ ਭੇਜਿਆ ਜੋ ਐਸੇ ਹੰਕਾਰੀ ਦਾ ਨਾਤਾ ਮੋੜ ਦਿਤਾ ਜਾਇ ਕਿ ਇਸ ਨੇ ਗੁਰੂ ਘਰ ਦੀ ਸ਼ਾਨ ਵਿਚ ਐਸੇ ਕੋਝੇ ਸ਼ਬਦ ਵਰਤੇ ਹਨ । ਗੁਰੂ ਅਰਜਨ ਦੇਵ ਨੇ ਸਾਹਿਬਜਾਦੇ (ਗੁਰੂ ਹਰਗੋਬਿੰਦ ਜੀ) ਨੂੰ ਉਸੇ ਮੁਕੱਰਰ ਮਹੂਰਤ ਸਮੇਂ ਦੂਜੀ ਥਾਂ ਤੋਂ ਵਿਆਹ ਲਿਆ ਤੇ ਚੰਦੂ ਦੀਵਾਨ ਦੁਸ਼ਮਣ ਬਣ

ਗਿਆ ਸੀ। ਅਗਰ ਨਿਮੱਤ੍ਰਾ ਵਿਚ ਆ ਕੇ ਗੁਰੂ ਘਰ ਵਿਰੁੱਧ ਕਹੇ ਸ਼ਬਦ ਵਾਪਸ ਲੈ ਲੈਂਦਾ ਮੁਆਫੀ ਮੰਗਦਾ, ਤਾਂ ਸ਼ਾਇਦ ਇਹ ਨਾਤਾ ਵੀ ਪ੍ਰਵਾਨ ਹੋ ਜਾਂਦਾ। ਕਿਉਂਕਿ ਬਾਅਦ ਵਿਚ ਦੋ ਨਾਤੇ ਹੋਰ ਪ੍ਰਵਾਨ ਹੋਏ ਸੀ ਪਰ ਪਾਪੀ ਤੇ ਹੰਕਾਰੀ ਪੁਰਸ਼ ਦੇ ਕਰਮ ਚੰਗੇ ਨਹੀਂ ਸਨ ਐਸਾ ਨਹੀਂ ਕੀਤਾ ਤੇ ਵੈਰ ਵਧ ਲਿਆ ਸੀ।

ਦੂਜੇ ਪਾਸੇ ਪ੍ਰਿਥੀ ਚੰਦ ਦੇ ਦੋਵੇਂ ਦੋਸਤ, ਜੋ ਰਾਜ ਦਰਬਾਰ ਵਿਚ ਹਾਮੀ ਭਰਨ ਵਾਲੇ (ਇਮਦਾਦੀ) ਸੁਲੱਹੀ ਖਾਨ ਤੇ ਸਲਬੀ ਖਾਨ ਇਹ ਬੁਰੀ ਮੌਤੇ ਮਰੇ ਸਨ। ਜਿੱਥੇ ਸਮੂਹ ਸਿਖਾਂ ਵਿਚ ਉਨ੍ਹਾਂ ਦੀ ਮੌਤ ਪਿਛੋਂ ਖੁਸ਼ੀ ਸੀ ਕਿ ਗੁਰੂ ਕੇ ਦੋਖੀ ਮਰੇ ਹਨ ਉਥੇ ਹੇਹਰਾਂ ਦੇ ਅਲਾਕੇ ਵਿਚ ਮਾਯੂਸੀ ਫੈਲਦੀ ਜਾ ਰਹੀ ਸੀ ਤੇ ਪ੍ਰਿਥੀ ਚੰਦ ਜੀ ਐਸੇ ਲੋਕਾਂ ਪਾਸ ਜਾ ਜਾ ਕੇ ਉਨ੍ਹਾਂ ਦੇ ਸਿਦਕ ਵਿਸ਼ਵਾਸ ਨੂੰ ਕਾਇਮ ਰਖਣ ਦੀ ਕੋਸ਼ਸ਼ ਕਰਦਾ ਰਿਹਾ ਸੀ, ਫਿਰ ਗੁਰੂ ਅਰਜਨ ਅਤੇ ਇਨ੍ਹਾਂ ਦੇ ਤੀਰਥਾਂ ਨੂੰ ਨਿੰਦਦਾ ਹੁੰਦਾ ਸੀ। ਸਮਾਂ ਪੁੱਜ ਆਇਆ ਤੇ ਇਸੇ ਖਧਾਰੇ ਵਿਚ ਧੁਖਦਾ ਹੈਜ਼ੇ ਕਾਰਨ ਸੰਮਤ ੧੬੬੧ ਵਿਚ ਚਲਾਣਾ ਕਰ ਗਿਆ ਸੀ। ਮਿਸਟਰ ਮੇਕਾਲਫ ਵਲੋਂ ਤਵਾਰੀਖੀ ਜ਼ਿਕਰ ਐਸਾ ਹੈ।

"ਪਾਤਸ਼ਾਹ (ਜਹਾਂਗੀਰ) ਦੇ ਬੁਲਾਵੇ ਉਤੇ ਪ੍ਰਿਥੀ ਚੰਦ ਉਸ ਨੂੰ ਮਿਲਣ ਵਾਸਤੇ ਖੁਸ਼ੀ ਨਾਲ ਜਾਂਦਾ ਤਰਨ ਤਾਰਨ ਪਾਸੋਂ ਲੰਘਿਆ ਤਾਂ ਸਿਖਾਂ ਨੇ ਕਿਹਾ ਇਸ਼ਨਾਨ ਕਰ ਲਉ। ਪ੍ਰਿਥੀਆ ਕਹਿਣ ਲਗਾ ਗੁਰੂ (ਅਰਜਨ) ਦਾ ਇਹ ਤਾਲ ਇਕ ਮਾਮੂਲੀ ਛਪੱੜ ਹੈ ਅਤੇ ਮੈਂ ਅਪਣੇ ਹੇਹਰਾਂ ਵਾਲੇ ਤਲਾ ਵਿਚ ਇਸ਼ਨਾਨ ਕਰਾਂਗਾ। ਸੋ ਹੇਹਰਾਂ ਜਾ ਕੇ ਉਸ ਨੇ ਇਸ਼ਨਾਨ ਕੀਤਾ। ਮਗਰੋਂ ਭੋਜਨ ਜਿਆਦਾ ਖਾ ਗਿਆ ਤੇ ਪੇਟ ਵਿਚ ਸੂਲ ਪੈ ਜਾਣ ਨਾਲ ਉਸੇ ਰਾਤੀ ਮਰ ਗਿਆ ਸੀ। (ਮਿਸਟਰ ਮੇਕਾਲਫ ਪੰਜਾਬੀ ਦੂਜਾ ਹਿਸਾ ੩੨੪)।

**ਨੋਟ**—ਹੇਹਰਾਂ ਵਿਚ ਪ੍ਰਿਥੀ ਚੰਦ ਦੀ ਸਮਾਧ ਹੈ ਜਾਗੀਰ ਲਗੀ ਹੈ*

---

*ਭਾਈ ਕਾਹਨ ਸਿੰਘ ਨਾਭਾ ਜੀ ਨੇ ਇਨ੍ਹਾਂ ਦਾ ਜਨਮ (ਮਹਾਂ ਕੋਸ਼ ਸਫਾ ੬੦੩) ਸੰਮਤ ੧੬੧੫ ਅਤੇ ਚਲਾਣੇ ਦਾ ਸੰਮਤ ੧੬੭੫ ਥਾ ਦਸਿਆ ਹੈ। ਜੋ ਗਲਤ ਹੈ। ਪ੍ਰਿਥਵੀ ਚੰਦ ਜੀ ਗੁਰੂ ਅਰਜਨ ਦੇਵ ਤੋਂ ਦੋ ਸਾਲ ਪਹਿਲੇ ਸੰਮਤ ੧੬੬੧ ਵਿਚ ਚਲਾਣਾ ਕੀਤਾ ਅਤੇ ਗੁਰੂ ਅਰਜਨ ਸੰਮਤ ੧੬੬੩ ਵਿਚ ਸ਼ਹੀਦ ਹੋਏ ਸਨ।

ਸਾਲ ਡੂਢ ਸਾਲ ਬੀਤੇ ਪਿਛੋਂ ਸ਼ਾਹਜ਼ਾਦਾ ਖੁਸਰੋ ਅਪਣੇ ਪਿਤਾ ਜਹਾਂਗੀਰ ਤੋਂ ਬਾਗੀ ਹੋ ਕੇ ਕਈ ਸੌ ਸਾਥੀਆਂ ਸਣੇ ਪੰਜਾਬ ਲੰਘਦਾ ਕਾਬਲ ਨੂੰ ਜਾਂਦਾ ਸੀ, ਜਿਹਲਮ ਨੇੜੇ ਫੜਿਆ ਗਿਆ। ਜਹਾਂਗੀਰ ਜੋ ਪਿੱਛਾ ਕਰਦਾ ਸੀ ਖੁਸਰੋ ਤੇ ਉਹਦੇ ਸਾਥੀਆਂ ਨੂੰ ਕਰੜੀ ਸਜ਼ਾ ਦਿਤੇ ਮਗਰੋਂ ਅਜੇ ਉਹ ਲਾਹੌਰ ਵਿਚ ਸੀ, ਕਿ ਉਹਨੂੰ ਮਿਹਰਬਾਨ ਤੇ ਚੰਦੂ ਦੀਵਾਨ ਦੇ ਸਹਾਇਕਾਂ ਨੇ ਦਸਿਆ ਜੋ ਗੁਰੂ ਅਰਜਨ ਨੇ ਖੁਸਰੋਦੇ ਮਥੇ ਵਿਚ ਤਿਲਕ ਲਾਇਆ ਤੇ ਬਾਦਸ਼ਾਹ ਹੋਣ ਦੀ ਅਸੀਸ ਦਿਤੀ। ਫਿਰ ਖਰਚੇ ਵਾਸਤੇ ਪੰਜ ਹਜ਼ਾਰ ਨਕਦੀ ਵਖਰਾ ਹੋਰ ਦਿਤਾ ਹੈ। **(ਮਿਸਟਰ ਮੈਕਾਲਿਫਦਾ ਵਖਸਿਤਾਨ।)**

**'ਖੁਸਰੋ'** ਗੁਰੂ ਅਰਜਨ ਨੂੰ ਮਿਲਿਆ ਕਿ ਨਹੀਂ ਮਿਲਿਆ ਸੀ, ਇਸ ਪਰ ਇਤਿਹਾਸ ਵਿਚ ਦੋ ਤਰ੍ਹਾਂ ਦੇ ਖਿਆਲ ਮੌਜੂਦ ਹਨ। ਪਰ ਦੁਸ਼ਮਣਾਂ ਦੀ ਚਾਲ ਸੁਫਲ ਰਹੀ। ਜਹਾਂਗੀਰ ਨੇ ਸ਼ਾਹੀ ਹੁਕਮ ਨਾਲ ਗੁਰੂ ਅਰਜਨ ਨੂੰ ਫੜ ਮੰਗਾਇਆ ਤੇ ਘਰ ਘਾਟ ਜੱਬਤੀ ਨਾਲ ਮੌਤ ਦੀ ਸਜ਼ਾ ਸੁਣਾਂਦਾ ਹੋਇਆ ਕਸ਼ਮੀਰ ਨੂੰ ਚਲਾ ਗਿਆ ਸੀ। ਪਿਛੋਂ ਮੁਰਤਜ਼ਾ ਖਾਨ ਨੇ ਗੁਰੂ ਜੀ ਨੂੰ ਚੰਦੂ ਦੁਸ਼ਟ ਦੇ ਹਵਾਲੇ ਕੀਤਾ ਤੇ ਉਸ ਨੇ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ ਸੀ। ਇਹ ਦਿਨ ਜੇਠ ਸੁਦੀ ੪ ਸੰਮਤ ੧੬੬੩ ਸੀ।

ਇਕ ਮਹੀਨਾ ਬੀਤੇ ਪਿਛੋਂ ਹਾੜ ਪੰਚਮੀ ਨੂੰ ਗੁਰੂ ਹਰ ਗੋਬਿੰਦ ਜੀ (੧੧-ਸਾਲਾਂ ਦੇ ਸਨ) "ਅਕਾਲ ਤਖਤ" ਦੀ ਨੀਂਵ ਰਖਾਈ ਜੋ ੨॥ — ਤਿਨ ਸਾਲਾਂ ਤੀਕ ਸੰਮਤ੧੬੬੬ ਵਿਚ ਮੁਕੰਮਲ ਹੋਇਆ, ਇਨ੍ਹਾਂ ਬੀਤੇ ਦੋ ਤਿਨ ਸਾਲਾਂ ਅੰਦਰ ਅਕਾਲ ਤਖਤ ਦੀ ਕਾਰ ਵਿਚ ਲਾ ਕੇ ਗੁਰੂ ਜੀ ਨੇ ਮਾਨੋ ਸਿਖਾਂ ਦੇ ਦੁਖ ਤੇ ਜੋਸ਼ ਨੂੰ ਸੰਭਾਲ ਰਖਿਆ ਸੀ। ਜੋ ਉਨ੍ਹਾਂ ਨੂੰ ਗੁਰੂ ਅਰਜਨ ਦੀ ਸ਼ਹੀਦੀ ਕਾਰਨ ਹੋਇਆ ਸੀ। ਹੁਣ ਗੁਰੂ ਸਾਹਿਬ ਅਕਾਲ ਤਖਤ ਉਤੇ ਸਚਾ ਪਾਤਸ਼ਾਹ ਦੇ ਰੂਪ ਵਿਚ ਸੋਭਦੇ। ਢਾਢੀਆਂ ਤੋਂ ਵਾਰਾਂ ਦਾ ਕੀਰਤਨ ਸੁਣਦੇ, ਜਿਨਾਂ ਵਿਚੋਂ ਸੂਰਮਿਆਂ ਦੇ ਜੁਧ ਦਰਸਾਏ ਜਾਂਦੇ ਅਤੇ ਗਤਕੇ ਬਾਜੀ, ਤੀਰ ਅੰਦਾਜ਼ੀ, ਨੇਜ਼ੇ ਬਾਜੀ ਤੋਂ ਵਖਰੇ ਸ਼ਿਕਾਰ ਵੀ ਖਿਡਾਏ ਜਾਂਦੇ ਸਨ।

ਕਿਥੇ ਉਹ ਪਹਿਲੀ ਰੀਤ ? ਤੇ ਇਸ ਨਵੀਨ ਰੀਤ ਨੇ ਚੁਗਲਾਂ ਨੂੰ ਹੋਰ ਮੌਕਾ ਦਿਤਾ। ਉਨ੍ਹਾਂ ਦੇ ਭੜਕਾਇ ਤੇ ਬਾਦਸ਼ਾਹ ਨੇ ਇਕ ਫਰੇਬ ਨਾਲ ਬੁਲਾਕੇ ਗੁਰੂ ਹਰ ਗੋਬਿੰਦ ਜੀ ਨੂੰ ਗਵਾਲੀਅਰ ਕਿਲੇ ਵਿਚ ਬੰਦ ਕਰਾ ਦਿਤਾ ਜਿਥੇ ਕਿ

ਪਰ ਸ਼ਾਹੀ ਕੈਦੀ ਹੋਰ (ਰਜਵਾੜੇ ਤੇ ਨਵਾਬ) ਰਾਜਪੂਤ ਡੱਕੇ ਹੋਇ ਸਨ।

ਇਸ ਵੇਲੇ ਮਿਹਰਬਾਨ ਜੀ ਤੇ ਚੰਦੂ ਦੁਸ਼ਟ ਦੀ ਖੁਸ਼ੀ ਦਾ ਟਿਕਾਨਾ ਨਹੀਂ ਸੀ ? ਉਥੇ ਇਨ੍ਹਾਂ ਨੇ ਗੁਰੂ ਜੀ ਨੂੰ ਮਰਵਾ ਦੇਣ ਦੇ ਕਈ ਜਤਨ ਕੀਤੇ, ਪਰ ਦਰੋਗਾ ਖੁਦਾ ਪ੍ਰਸੱਤ ਸੀ ਉਹ ਕੋਈ ਤਕਲੀਫ ਨਾ ਹੋਣ ਦਿੰਦਾ ਸਗੋਂ ਸਭ ਕੁਝ ਦਸਦਾ ਰਹਿੰਦਾ ਸੀ। ਐਸੇ ਦੋ ਢਾਈ ਸਾਲ ਹੋਇ ਸਨ ਕਿ ਅੰਮ੍ਰਿਤਸਰ ਤੋਂ ਗਏ ਅਤੇ ਗੁਆਲੀਅਰ ਕਿਲੇ ਵਿਚ ਨਜ਼ਰ ਬੰਦ ਸਨ। ਪਿਛੇ ਸਿਖਾਂ ਵਿਚ ਬਹੁਤ ਤੜਪ ਅਤੇ ਪੰਜਾਬ ਵਿਚ ਬਗਾਵਤ ਜਿਹੇ ਹਾਲਾਤ ਬਣੇ ਸਨ।

# ਬਾਦਸ਼ਾਹ ਤੇ ਬਾਬਾ ਸ੍ਰੀ ਚੰਦ

ਜਹਾਂਗੀਰ ਦੇ ਸਲਾਹ ਕਾਰਾਂ ਨੇ ਮਸ਼ਵਰਾ ਦਿਤਾ, ਜਿਸ ਤੇ ਬਾਬਾ ਸ੍ਰੀ ਚੰਦ ਸਾਹਿਬ ਨੂੰ ਮੁਲਾਕਾਤ ਵਾਸਤੇ ਲਹੌਰ ਬੁਲਾਇਆ ਗਿਆ ਤਾਕੇ ਇਨ੍ਹਾਂ ਨੂੰ ਮਨਾਇਆ ਜਾਇ, ਜੋ ਗੁਰ ਗੱਦੀ ਨੂੰ ਖੁਦ ਸੰਭਾਲਣ ਅਤੇ ਸਿਖਾਂ ਨੂੰ ਅਮਨ ਵਿਚ ਰਖਣ ਕਿ ਉਹ ਇਨਾਂ ਦੀ ਮੰਨਦੇ ਹਨ, ਪਰ ਬਾਬਾ ਸ੍ਰੀ ਚੰਦ ਅਜ ਕਲ ਦੇ ਲੀਡਰ ਨਹੀਂ ਸਨ, ਜੋ ਸਰਕਾਰ ਦੇ ਹਥਾਂ ਵਿਚ ਖੇਡਦੇ ਨਾ ਉਹਨਾਂ ਨੂੰ ਕਿਸੇ ਹੋਰ ਵਡਿਆਈ ਦੀ ਖ਼ਾਹਸ਼ ਸੀ ਜੋ ਫੁਟ ਵਧਾਂਦੇ, ਸਗੋਂ ਸ੍ਰੀ ਬਾਬਾ ਜੀ ਨੇ ਬਾਦਸ਼ਾਹ ਨੂੰ ਐਸਾ ਮਹੁਜ਼ਜ਼ਾ ਦਿਖਾਇਆ ਤੇ ਗਿਆਨ ਕਰਾਇਆ ਸੀ ਜੋ ਉਸ ਨੇ ਗੁਰੂ ਹਰਿ ਗੋਬਿੰਦ ਜੀ ਨੂੰ ਰਿਹਾਈ ਦੇ ਹੁਕਮ ਨਾਲ ਮੁਲਾਕਾਤ ਵਾਸਤੇ ਦਿਲੀ ਬੁਲਾਇਆ, ਪਰ ਗੁਰੂ ਸਾਹਿਬ ਨੇ ਤੱਦ ਤੀਕ ਕਿਲੇ ਤੋਂ ਬਾਹਰ ਹੋਣਾ ਨਹੀਂ ਮੰਨਿਆ ਸੀ ਜਦ ਤੀਕ ਕਿ ਬਾਕੀ ਦੇ ਪਰ ਰਾਜੇ ਨਹੀਂ ਛਡੇ ਗਏ ਸੀ।

ਐਸਾ ਹੋਇ ਪਿਛੋਂ ਗੁਰੂ ਜੀ ਨੇ ਦਿਲੀ ਆ ਕੇ ਸੰਮਤ ੧੬੬੯ ਵਿਚ ਤਿਨ ਜੇਠ ਨੂੰ ਬਾਦਸ਼ਾਹ ਨਾਲ ਮੁਲਾਕਾਤ ਕੀਤੀ। ਖੁਲ ਕੇ ਕਹੀਆਂ ਸੁਣੀਆਂ ਗਈਆਂ ਸੀ। ਬਾਦਸ਼ਾਹ ਦਾ ਮਨ ਪਹਿਲੇ ਹੀ ਬਾਬਾ ਸ੍ਰੀ ਚੰਦ ਦੇ ਵਾਕ ਸੁਣ ਕੇ ਪ੍ਰਭਾਵਤ ਸੀ, ਹੁਣ ਗੁਰੂ ਸਾਹਿਬ ਤੋਂ ਅਪਣੇ ਗੁਨਾਹ ਦੀ ਮੁਆਫੀ ਮੰਗ ਕੇ ਚੰਦੂ ਦੁਸ਼ਟ (ਦੀਵਾਨ) ਨੂੰ ਫੜਾ ਦਿਤਾ ਕਿ ਇਸ ਨੇ ਝੂਠੀ ਚੁਗਲੀ ਨਾਲ ਭੜਕਾਇਆ ਤੇ ਗੁਰੂ ਅਰਜਨ ਸਾਹਿਬ ਦੇ ਫੜਨ ਨੂੰ ਉਕਸਾਇਆ ਸੀ। ਬਾਦਸ਼ਾਹ ਨੇ ਗੁਰੂ ਹਰ ਗੋਬਿੰਦ ਨੂੰ ਬੜੀ ਇਜ਼ਤ ਨਾਲ ਵਿਦਾ ਕੀਤਾ, ਸਗੋਂ ਬਚਨ ਲਿਆ ਕਿ ਮੇਰੇ ਨਾਲ ਕਦੀ ਸ਼ਿਕਾਰ ਵੀ ਖੇਡਨਾਂ ਤੇ ਕਸ਼ਮੀਰ ਦੀ ਸੈਰ ਨੂੰ ਜਾਣਾਂ ਹੈ। ਜੋ ਗੁਰੂ ਸਾਹਿਬ ਨੇ ਮੰਨ ਲਿਆ ਸੀ।

ਦਿਲੀ ਤੋਂ ਚਲ ਕੇ ਲਹੌਰ ਅਤੇ ਅੰਮ੍ਰਿਤਸਰ ਪੁਜਨ ਤੀਕ ਪੰਜ ਮਹੀਨੇ ਲਗੇ ਇਸ ਵਾਸਤੇ ਐਸਾ—ਕਿ ਰਾਹ ਦੀਆ ਸੰਗਤਾਂ ਨੇ (ਚਿਰੀ ਵਿਛਨੀਆਂ ਸਨ) ਅਪਣੇ ਪਿੰਡਾਂ ਤੇ ਸ਼ਹਿਰਾਂ ਵਿਚ ਠਹਿਰਾਂਦੇ ਤੇ ਦਰਸ਼ਨ ਸੇਵਾ ਕਰਦੇ ਰਹੇ ਸਨ । ਲਹੌਰ ਪੁਜ ਕੇ ਸਿਖਾਂ ਨੇ ਚੰਦੂ ਦੁਸ਼ਟ ਦੇ ਨੱਕ ਵਿਚ ਨਕੇਲ ਪਾਈ ਤੇ ਗੁਰੂ ਜੀ ਤੋਂ ਉਹਲੇ ੨ ਧੂਹਿਆ ਅਤੇ ਉਸੇ ਭਠਿਆਰੇ ਪਾਸੋਂ ਤੱਤੇ ਰੇਤੇ ਦੇ ਕੜੱਛੇ ਮਰਵਾ ਕੇ ਨਰਕਾਂ ਨੂੰ ਭੇਜਿਆ ਸੀ, ਜਿਸ ਪਾਸੋਂ ਕਿ ਗੁਰੂ ਅਰਜਨ ਉਤੇ ਰੇਤਾ ਪਵਾਇਆ ਸੀ । ਅਜ ਦੁਨੀਆਂ ਨੇ ਪ੍ਰਤੱਖ ਦੇਖਿਆ ਸੀ, "ਜੋ ਰਬ ਦੇ ਘਰ ਦੇਰ ਹੈ ਪਰ ਅੰਧੇਰ ਨਹੀਂ ਹੈ । ਪਾਪੀ ਕੋ ਮਾਰਨੇ ਕੋ ਪਾਪ ਮਹਾਂ ਬਲੀ ਸਾਬਤ ਹੋਇਆ ਹੈ ।

ਲਹੌਰ ਵਿਚ ਕੁਝ ਦਿਨ ਮੁਕਾਮ ਮਗਰੋਂ ਮਸਾਂ ਛੁਟੀ ਪਾਕੇ ਗੁਰੂ ਹਰਿ ਗੋਬਿੰਦ ਜੀ ਨੇ ਅੱਜ ਦੀਵਾਲੀ ਦੇ ਦਿਨ ਸ੍ਰੀ ਅੰਮ੍ਰਿਤਸਰ ਵਿਚ ਪ੍ਰਵੇਸ਼ ਕੀਤਾ ਸੀ । ਕੁਦਰਤੀ ਉਤਸ਼ਾਹ ਦਾ ਦਿਨ ਸੀ, ਜੈਸੇ ਸ੍ਰੀ ਰਾਮ ਚੰਦਰ ਜੀ ਬਨਬਾਸ ਵੇਲੇ ੧੪ ਸਾਲਾਂ ਮਗਰੋਂ ਅਜੁਧਿਆ ਆਏ ਸਨ ਨਗਰ ਵਾਸੀ ਲੋਕਾਂ ਨੇ ਦੀਪ ਮਾਲਾ ਜਗਾਈ ਸੁਣੀ ਹੈ ਤੈਸੇ ਹੀ ਤਿਨ ਸਾਲਾਂ ਪਿਛੋਂ ਗੁਰੂ ਹਰ ਗੋਬਿੰਦ ਸਾਹਿਬ ਦੇ ਅੰਮ੍ਰਿਤਸਰ ਆਏ ਵੇਲੇ ਨਗਰ ਵਾਸੀਆਂ ਨੇ ਉਚੇਚਾ ਘਰਾਂ ਵਿਚ ਬਜ਼ਾਰਾਂ ਵਿਚ ਦੀਪ ਮਾਲਾ ਜਗਾਈ ਅਤੇ ਹਰੀ ਮੰਦਰ ਸਾਹਿਬ ਸ੍ਰੋਵਰ ਨੂੰ ਚੌਂ ਤਰਫੀ ਜਗ ਮਗਾ ਦਿਤਾ ਸੀ । ਤਿਨ ਸਾਲਾਂ ਪਿਛੋਂ ਦਰਸ਼ਨ ਨੂੰ ਪਿਆਸੇ ਸਿਖਾਂ ਨੇ ਵਹੀਰਾਂ ਪਾ ਦਿਤੀਆਂ ਅਤੇ ਗੁਰੂ ਸਾਹਿਬ ਨੇ ਪਹਿਲਾ ਪੋਗ੍ਰਾਮ ਸ਼ੁਰੂ ਕਰਾ ਦਿਤਾ ਸੀ । ਇਹ ਪਹਿਲਾ ਮੌਕਿਆ ਸੀ ਜੋ ਵਸਾਖੀ ਤੋਂ ਬਾਅਦ ੬ ਮਹੀਨੇ ਬੀਤੇ ਸਨ ਸ੍ਰੀ ਅੰਮ੍ਰਿਤਸਰ ਵਿਚ ਦੂਜਾ ਮੇਲਾ "ਦੀਪਮਾਲਾ" ਦਾ ਸ਼ੁਰੂ ਹੋਇਆ ਤੇ ਅਜ ਤੀਕ ਪ੍ਰਚਲਤਿ ਹੈ ।

---

ਜਹਾਂਗੀਰ ਨੇ ਆਉਂਦੇ ਸਾਲ ਗਰਮੀਆਂ ਵਿਚ ਜਦੋਂ ਕਸ਼ਮੀਰ ਦਾ ਦੌਰਾ ਕੀਤਾ ਸ਼ੀ ਉਸਨੇ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਮਨਾਇਆ ਤੇ ਨਾਲ ਲੈ ਗਿਆ ਸੀ । ਕਈ 'ਇਤਹਾਸਕ' ਜ਼ਿਕਰ ਛਡ ਕੇ ਹੁਣ ਇਹ ਦਸਣਾਂ ਹੈ ਕਿ ਜਹਾਂਗੀਰ ਪਿਛੋਂ ਸ਼ਾਹ ਜਹਾਂ ਤਖਤ ਉਤੇ ਬੈਠਾ ਸੀ ਇਸ ਨੇ ਬਿਗਾੜ ਸ਼ੁਰੂ ਕਰ ਦਿਤਾ, ਤਿਨ ੪ ਵੇਰੀ ਸ਼ਾਹੀ ਫੋਜ ਨੂੰ ਭਿਜਵਾਇਆ ਸੀ, ਪਰ ਸਿਰ ਲੱਥ ਸੂਰਮੇ ਸਿਖਾਂ ਦੀ ਤੇਗ ਮਾਰ ਨਹੀਂ ਸਹਾਰਦੇ ਰਹੇ ਤੇ ਤੁਰਕ ਸੈਨਾ ਹਾਰ ਕੇ ਮੁੜ ਜਾਂਦੀ

ਰਹੀ, ਕੁਝ ਐਸੇ ਵੀ ਹਾਲਾਤ ਬਣੇ ਦੇਖੇ ਤਾਂ ਗੁਰੂ ਹਰ ਗੋਬਿੰਦ ਸਾਹਿਬ ਨੇ ਅੰਮ੍ਰਿਤਸਰ ਦਾ ਵਸੇਵਾ ਛਡਿਆ ਤੇ ਸਾਰੇ ਸਾਜ ਸਮਾਜ ਸਣੇ (ਜਿਸ ਵਿਚ ਗੁਰ ਗ੍ਰੰਥ ਵੀ ਸਨ) ਹਰੀ ਮੰਦਰ ਵਿਚੋਂ ਲਿਆ ਕੇ ਕਈ ਥਾਂ ਤੋਂ ਹੁੰਦੇ ਕਹਿਲੂਰ ਨੇੜੇ ਆਇ। ਇਥੇ ਰਾਜਾ ਕਹਿਲੂਰ ਤੋਂ ਜ਼ਮੀਨ ਖ੍ਰੀਦੀ ਅਤੇ ਸੰਮਤ ੧੬੯੨-੯੩ ਵਿਚ ਕੀਰਤ ਪਰ ਨਗਰ ਵਸਾਕੇ ਇਥੇ ਹੀ ਵੱਸ ਗਏ ਸਨ।

---

# ਮਿਹਰਬਾਨ ਦੀ ਡੂੰਘੀ ਸੋਚ ਵਿਚਾਰ

ਗੁਰੂ ਅਰਜਨ ਸੰਮਤ ੧੬੩੮ ਵਿਚ ਗੁਰ ਗਦੀ ਬੈਠੇ ਸਨ। ਉਸ ਵੇਲੇ ਤੋਂ—(ਗੁਰੂ ਹਰ ਗੋਬਿੰਦ ਜੀ ਦੇ ਵਲੋਂ) ਸੰਮਤ ੧੬੯੩ ਵਿਚ ਕੀਰਤ ਪੁਰ ਨਿਵਾਸ ਤੀਕ ੫੫ ਸਾਲ ਬੀਤੇ ਸਨ। ਜਦ ਤੀਕ ਪ੍ਰਿਥੀ ਚੰਦ ਰਹੇ, ਗੁਰੂ ਅਰਜਨ ਦੇਵ ਨਾਲ ਵਿਰੋਧ ਕਰਨ ਵਿਚ ਕੋਈ ਕਸਰ ਨਹੀਂ ਛੱਡੀ ਸੀ। ਇਸ ਵੇਲੇ ਤੀਕ ਮਿਹਰਬਾਨ ਜੀ ਨੇ ਫਰਕ ਨਹੀਂ ਰਖਿਆ ਸੀ। ਗੁਰੂ ਹਰ ਗੋਬਿੰਦ ਸਾਹਿਬ ਦੀ (ਗਵਾਲੀਅਰ ਵਿਚ) ਨਜ਼ਰ ਬੰਦੀ ਵੇਲੇ ਇਸ (ਮਿਹਰਬਾਨ) ਨੇ ਜੋ ਆਸ ਰਖੀ ਸੀ ਕਿ ਦੀਵਾਨ ਚੰਦੂ ਲਾਲ ਨੇ ਗੁਰੂ ਜ਼ੀ ਨੂੰ ਉਥੇ ਹੀ ਮਰਵਾ ਦੇਣਾ ਹੈ—ਫਿਰ ਗੁਰਆਈ ਦੇ ਨਾਲ ਹੀ ਅੰਮ੍ਰਿਤ ਸਰ ਹਰੀ ਮੰਦਰ ਦਾ ਕਬਜ਼ਾ ਇਨ੍ਹਾਂ ਪਾਸ ਹੋਣਾ ਹੈ! ਇਹ ਆਸ ਪੂਰੀ ਨਹੀਂ ਹੋਈ ਸੀ। ਸਗੋਂ ਇਹ ਚੰਦੂ ਦੁਸ਼ਟ ਖੁਦ ਮਾਰਿਆ ਗਿਆ ਤੇ ਜਹਾਂਗੀਰ ਨੇ ਮੁਆਫੀ ਮੰਗ ਅਨੁਸਾਰੀ ਹੋਇਆ ਸੀ।

ਫਿਰ ਦਿਲੀ ਤੋਂ ਅੰਮ੍ਰਿਤਸਰ ਤੀਕ ਖੁਸ਼ੀਆਂ ਦੇ ਵਾਜੇ ਵਜਾ ਕੇ ਸੰਗਤਾਂ ਨੇ ਗੁਰੂ ਦਾ ਸੁਾਗਤ ਕੀਤਾ ਅਤੇ ਦੀਪ ਮਾਲਾ ਨਾਲ ਸ਼ਹਿਰ ਜੱਗ ਮਗਾਇਆ ਸੀ। ਸਾਲ ਬੀਤੇ ਮਗਰੋਂ ਗੁਰੂ ਹਰਿਗੋਬਿੰਦ ਸਾਹਿਬ ਦੇ ਘਰ ਪਹਿਲਾ ਸਾਹਿਬ-ਜ਼ਾਦਾ ਬਾਬਾ ਗੁਰਦਿਤਾ ਜਨਮੇਂ, ਉਪ੍ਰੰਤ ਬੀਬੀ ਵੀਰੋ ਜੀ ਸਪੁੱਤ੍ਰੀ ਅਤੇ ਸਮੇਂ ਸਮੇਂ ੪ ਹੋਰ ਸਾਹਿਬ ਜ਼ਾਦੇ ਹੋਇ ਸਨ। ਫਿਰ ਬਾਬਾ ਗੁਰਦਿਤਾ ਜੀ ਦਾ ਵਿਆਹ ਕੀਤਾ। ਅਤੇ ਹੋਰ ਸਾਲ ਬੀਤੇ ਮਗਰੋਂ ਬਾਬਾ ਸ੍ਰੀ ਚੰਦ ਜੀ ਦੀ ਭੇਟ ਕਰ ਦਿਤੇ ਸਨ।

੨੪ ਸਾਲ ਦੀ ਉਮਰ ਤੀਕ ਬਾਬਾ ਗੁਰਦਿਤਾ ਜੀ ਦੇ ਗ੍ਰਿਹ ਦੋ ਸਾਹਿਬ ਜਾਦੇ ਹੋਏ। ਵਡੇ ਸ੍ਰੀ ਧੀਰ ਮਲ ਅਤੇ ਛੋਟੇ ਗੁਰੂ ਹਰੀ ਰਾਇ ਸਨ। ਫਿਰ

ਕੀਰਤਪੁਰ ਵਸਾਇਆ ਤੇ ਸਾਰਾ ਪ੍ਰਵਾਰ ਹੁਣ ਕੀਰਤਪੁਰ ਵਿਚ ਸੰਮਤ ੧੬੯੩ ਵੇਲੇ ਗੁਰੂ ਹਰਗੋਬਿੰਦ ਸਾਹਿਬ ਦੇ ਨਾਲ ਸੀ*।

---

# ਨਵੀਨ ਜਨਮ ਸਾਖੀ ਦੀ ਲੋੜ

ਉੱਕਤ ਲਿਖੀ ਗੁਰੂ ਘਰ ਦੀ ਸਾਰੀ ਗਲ ਬਾਤ (ਹੇਹਰਾਂ ਵਿਚ ਵਸਦੇ) ਮਿਹਰਬਾਨ ਜੀ ਨੂੰ ਪਤਾ ਸੀ ਕਿ ਗੁਰੂ ਹਰਿਗੋਬਿੰਦ ਅੰਮ੍ਰਿਤਸਰ ਤੋਂ ਕੀਰਤਪੁਰ ਚਲੇ ਗਏ ਹਨ। ਇਹੋ ਨਿਸਚੱਤ ਹੁੰਦਾ ਹੈ ਕਿ ਇਸ ਤੋਂ ਪਹਿਲੇ ਦੇ ਕੁੱਝ ਸਾਲਾ ਵਿਚ, ਜਾਂ ਹੁਣੇ ਇਸ ਅਰਸੇ ਵਿਚ ਅਪਣੀ ਅਖੀਰ ਦੀ ਉਮਰ ਬੁਢੇਪਾ ਆਇਆ ਜਾਣ ਕੇ ਮਿਹਰਬਾਨ ਜੀ ਨੇ ਨਵੀਂ ਜਨਮ ਸਾਖੀ ਲਿਖੀ, ਅਤੇ ਬੜੀ ਡੂੰਘੀ ਸੋਚ ਵਿਚਾਰ ਮਗਰੋਂ ਅਪਣੀ ਇਸ ਲਿਖਤ ਵਿਚ ਗੁਰੂ ਨਾਨਕ ਜਨਮ 'ਵਸਾਖ ਸੁਦੀ ਤੀਜ' ਦਾ ਲਿਖਿਆ। ਇਹ ਸਭ ਤੋਂ ਪਹਿਲਾ ਲਿਖਾਰੀ ਸੀ ਜਿਸ ਨੇ ਕਤਕ ਪੂਰਨ ਮਾਸ਼ੀ ਦੀ ਬਜਾਇ ਵਸਾਖ ਸ਼ੁਦੀ ਤੀਜ ਨੂੰ ਲਿਖਿਆ ਸੀ। ਹੁਣ ਪਾਠਕਾਂ ਨੂੰ ਪਤਾ ਲਗੇਗਾ ਕਿ ਉਸਦੀ ਇਹ ਡੂੰਘੀ ਸੋਚ ਵਿਚਾਰ ਕੀ ਸੀ ? ਜਿਸ ਤੇ ਐਸਾ ਕੀਤਾ ਸੀ ?

ਸਤਿਗੁਰੂ ਹਰਿਗੋਬਿੰਦ ਸਾਹਿਬ ਕੀਰਤਪੁਰ ਆਏ ਤਾਂ ਗੁਰੂ ਗ੍ਰੰਥ ਜੀ ਦੀ ਬੀੜ ਇਥੇ ਨਾਲੇ ਲਿਆਏ ਸਨ। ਅਮੁੱਲ ਵਸਤੂ ਸੀ ਤੇ ਜਿਥੇ ਸਤਿਗੁਰੂ ਹੁੰਦੇ ਉਥੇ ਹੀ ਅਪਣੇ ਪਾਸ ਰਖਣਾ ਜ਼ਰੂਰੀ ਸੀ ਹੁਣ ਮਿਹਰਬਾਨ ਜੀ ਦਾ ਇਹ ਸੁਪਣਾਂ ਪੂਰਾ ਨਾ ਹੋਇਆ। ਕਿ ਅੰਮ੍ਰਿਤਸਰ ਤੀਰਥ ਅਤੇ ਹਰੀ ਮੰਦਰ (ਸਣੇ ਗੁਰੂ ਗ੍ਰੰਥ ਜੀ) ਇਨ੍ਹਾਂ ਨੂੰ ਮਿਲ ਜਾਇਗਾ। ਬਲਕਿ ਬੀੜ ਦੇ ਕੀਰਤਪੁਰ ਚਲੇ ਜਾਣ ਪਿਛੋਂ ਵੀ ਹਰੀ ਮੰਦਰ ਅੰਦਰ ਕੀਰਤਨ ਤੇ ਚੋਂਕੀ ਮਰਿਯਾਦਾ ਪੱਕੀ ਬੱਝ ਚੁਕੀ ਸੀ ਅਤੇ ਵਸਾਖੀ ਤੋਂ ਵਖਰੇ ਦੀਪ ਮਾਲਾ ਦਾ ਭਾਰੀ ਮੇਲਾ ਲਗਦਾ ਰਿਹਾ, ਮੁਕਾਮੀ ਸਿਖ ਸੰਗਤ ਦਾ ਪ੍ਰਬੰਧ ਸੀ।

ਉਸ ਵੇਲੇ ਦੀ ਇਤਨੀ ਹੁਸ਼ਿਆਰ ਸਿਖੀ ! ਜੋ ਗੌਰਵਤਾ ਅਤੇ ਗੁਰਮਤਿ ਦੀ ਰਾਖੀ ਲਈ ਡੰਡਾ ਕੁੰਡਾਂ ਖੜਕਾਏ ਤੋਂ ਨਹੀਂ ਟਲਦੀ ਸੀ ਕਿ ਪਹਿਲੇ

*ਸਿਖ ਇਤਿਹਾਸ਼ ਪਹਿਲਾ ਭਾਗ ਸਫਾ ੨੪੮ ਉਤੇ ਪ੍ਰੋਫੈਸਰ ਕਰਤਾਰ ਸਿੰਘ ਵਲੋਂ ਦਸਿਆ ਕਿ ਸੰਮਤ ੧੬੯੧ ਵਿਚ ਕੀਰਤਪੁਰ ਵਸਾਇਆ ਤੇ ਗੁਰੂ ਹਰਗੋਬਿੰਦ ਇਥੇ ਆ ਕੇ ਰਹੇ ਸਨ।

੩-੪ ਜੰਗ ਲੜ ਕੇ ਸ਼ਾਹ ਜਹਾਨ ਦੀਆਂ ਫੌਜਾਂ ਨੂੰ ਨੱਸਾ ਚੁਕੇ ਸਨ । ਇਸ ਵਾਸਤੇ ਮਿਹਰਬਾਨ ਨੂੰ ਇਹ ਹੌਂਸਲਾ ਹੁਣ ਨਹੀਂ ਸੀ ਕਿ ਕਈ ਸਾਲਾਂ ਤੋਂ ਖਾਲੀ ਸ੍ਰੀ ਅੰਮ੍ਰਿਤਸਰ ਉਤੇ ਜਾ ਕੇ ਕਬਜ਼ਾ ਕਰੇ, ਤੇ ਗੁਰੂ ਹਰ ਗੋਬਿੰਦ ਦੀ ਥਾਂਏ ਗੁਰੂ ਬਣ ਕੇ ਪੂਜਾ ਕਰਾਇ ਜਿਸ ਤੇ ਬਹੁਤ ਨਿਰਾਸਤਾ ਵਿਚ ਰਹਿੰਦਾ ਸੀ ਕਿ ਅਜ ਤੀਕ ਸਫਲ ਨਹੀਂ ਹੋਇਆ ਹੈ ।

---

## ਮਿਹਰਬਾਨ ਦੀ ਡੂੰਘੀ ਸੋਚ

ਇਹੋ ਸਮਾਂ ਦਿਸਦਾ ਹੈ ਕਿ ਮਿਹਰਬਾਨ ਜੀ ਨੇ ਅਪਣੀ ਨਿਰਾਸਤਾ ਮੇਟਣ ਨੂੰ ਡੂੰਘੀ ਸੋਚ ਸੋਚੀ ਕਿ ਉਹ ਹੁਣ ਅਪਣੀ ਸੰਤਾਨ ਦੇ ਹਿਤਾਂ ਵਾਸਤੇ ਕੁਝ ਐਸਾ ਢਾਂਚਾ ਬੰਨ੍ਹ ਜਾਇ ਜੋ ਪਿਛੋਂ ਦੇ ਪੁਤਰ ਪੋਤ੍ਰਿਆਂ ਵਾਸਤੇ ਲਾਭ ਕਾਰੀ ਹੋਵੇ :—

ਭਾਵੇਂ ਸਿਖੀ ਸੇਵਕੀ ਇਨ੍ਹਾਂ ਅਪਣੀ ਵੀ ਹੈਗੀ ਸੀ, ਪ੍ਰਚਾਰਕ ਤੇ ਮਸੰਦ ਵੀ ਰਖੇ ਸਨ, ਫਿਰ ਗੁਰੂ ਅਰਜਨ ਦੇ ਮੁਕਾਬਲੇ ਦੇ ਤੀਰਥ—(ਹੇਹਰਾਂ ਦੁਖ-ਨਿਵਾਰਨ) ਰਚੇ ਸਨ, ਗ੍ਰੰਥ ਵੀ ਇਨ੍ਹਾਂ ਅਪਣਾਂ ਲਿਖਿਆ ਸੀ, ਪਰ ਸ੍ਰੀ ਅੰਮ੍ਰਿਤ ਸਰ ਦੀ ਵਸਾਖੀ ਅਤੇ ਦੀਪਮਾਲਾ ਦੇ ਦੋਵੇਂ ਮੇਲਿਆਂ ਦੇ ਮੁਕਾਬਲੇ ਦਾ ਮੇਲਾ ਭਰਨਾਂ ਵੀ ਜ਼ਰੂਰੀ ਸੀ ਤੱਦੇ ਤਸੱਲੀ ਹੋ ਸਕਦੀ ਸੀ, ਇਹੋ ਡੂੰਘੀ ਸੋਚ ਸੋਚੀ ਕਿ ਇਕ ਮੇਲਾ ਉਹ ਗੁਰੂ ਨਾਨਕ ਜਨਮ ਦੇ ਭੁਲੇਖੇ ਵਿਚ (ਅਪਣੇ ਪਿਤਾ ਪ੍ਰਿਥੀ ਚੰਦ ਦੇ) ਜਨਮ ਦਿਨ (ਜਾਂ ਅਪਣੇ ਕਿਸੇ ਸਾਹਿਬ ਜ਼ਾਦੇ ਦੇ ਜਨਮ ਦਿਨ) ਦਾ ਮੁਕਰਰ ਕਰੇਗਾ ਅਤੇ ਦੂਜਾ ਮੇਲਾ ਬਸੰਤ ਪੰਚਮੀ ਨੂੰ ਮੁਕਰੱਰ ਕਰੇ ! ਜੋ ਸੋਹਣੇ ਮੌਸਮ ਦਾ ਸੀ ।

ਐਸੀ ਸੋਚ ਵਿਚਾਰ ਮਗਰੋਂ ਹੀ ਮਿਹਰਬਾਨ ਜੀ ਨੇ ਕਤਕ ਪੂਰਨ ਮਾਸ਼ੀ ਦੀ ਬਜਾਇ ਗੁਰੂ ਨਾਨਕ ਦੇਵ ਜਾ ਜਨ-ਮ "ਵਸਾਖ ਸੁਦੀ ਤੀਜ" ਦਾ ਲਿਖਿਆ । ਕਿ ਇਹਦੇ ਪਿਛੋਂ ਜਦੋਂ ਜਵਾਨ ਨਸਲਾਂ ਬਦਲ ਕੇ ਨਵੀਆਂ ਸੰਤਾਨਾਂ ਹੋਣ ਗੀਆਂ ਤਾਂ ਇਹਦਾ ਲਿਖਿਆ--(ਵਸਾਖ ਸੁਦੀ ਤੀਜ) ਠੀਕ ਮੰਨਿਆ ਜਾਇਗਾ, ਤੇ ਕਤਕ ਪੂਰਨ ਮਾਸੀ ਨੂੰ ਗਲਤ ਜਾਣਿਆ ਜਾਇਗਾ । ਫਿਰ ਇਨ੍ਹਾਂ ਦੇ ਰਚੇ ਤੀਰਥ (ਹੇਹਰਾ ਸ੍ਰੋਵਰ) ਉਤੇ ਵੀ ਸ੍ਰੀ ਅੰਮ੍ਰਿਤਸਰ ਦੀ ਵਸਾਖੀ ਅਤੇ ਦੀਪਮਾਲਾ ਜੈਸੇ ਦੋਵੇਂ ਮੇਲੇ ਭਰਿਆ ਕਰਨਗੇ । ਜੋ ਵਸਾਖ ਸੁਦੀ ਤੀਜ ਤੀਕ ਨਵੇਂ ਫਸਲ

ਦੀ ਨਵੀਂ ਕਣਕ ਅਤੇ ਬਸੰਤ ਪੰਚਮੀ ਨੂੰ ਨਵੇਂ ਗੁੜ ਚਾਵਲ ਤੇ ਕਪਾਹ ਦੇ ਢੇਰ ਲਗਦੇ ਰਹਿਣਗੇ। ਇਸ ਡੂੰਘੀ ਸੋਚ ਵਿਚਾਰ ਵਿਚ ਚਾਲੂ ਦਿਨ ਕਤੱਕ ਨੂੰ ਬਦਲ ਕੇ ਵਸਾਖ ਸੁਦੀ ਤੀਜੇ ਦਾ ਲਿਖਿਆ ਸੀ। ਹੋਰ ਕੋਈ ਵਜਾਹ ਨਹੀਂ ਦਿਸਦੀ ਕਿ ਐਸਾ ਕਿਉਂ ਕੀਤਾ ਹੈ।

ਨੋਟ — ਸ੍ਰੀ ਪ੍ਰਿਥੀ ਚੰਦ ਦਾ ਜਨਮ ਸੰਮਤ ੧੬੧੫ ਵਿਚ ਹੋਇਆ। ਇਹ ਮਹਾਂ ਕੋਸ਼ ਅਤੇ ਦੂਜੇ ਇਤਹਾਸਾਂ ਵਿਚ ਵੀ ਲਿਖਿਆ ਹੈ, ਪਰ ਜਨਮ ਦਿਨ ਤਿੱਥ ਵਾਰ ਤੇ ਮਹੀਨਾਂ ਕਿਸੇ ਨਹੀਂ ਲਿਖਿਆ। ਹਾਲਾਂ ਕਿ ਗੁਰੂ ਅਰਜਨ ਦੇਵ ਪੰਜ ਸਾਲ ਪਿਛੋਂ ਸੰਮਤ ੧੬੨੦ ਵਿਚ ਵੈਸਾਖ ਵਦੀ ੭ ਨੂੰ ਜਨਮੇਂ ਸਨ, ਜਨਮ ਕੁੰਡਲੀ ਮੁਤਾਬਕ ਹੀ ਪਿਛੋਂ ਲਿਖਾਰੀਆਂ ਨੇ ਲਿਖਿਆ ਹੈ। ਪਰ ਪ੍ਰਿਥੀ ਚੰਦ ਵਡੇ ਸਨ ਜ਼ਰੂਰੀ ਹੈ, ਕਿ ਉਨ੍ਹਾਂ ਦੀ ਜਨਮ ਕੁੰਡਲੀ ਵੀ ਹੈਗੀ ਸੀ ਉਨ੍ਹਾਂ ਦੇ ਆਪਣੇ ਪਾਸ ਰਖੀ ਸੀ ਹੁਣ ਮਿਹਰਬਾਨ ਦੇ ਪਾਸ ਸੰਭਾਲੀ ਸੀ। ਹੋਰ ਕਿਸੇ ਨੂੰ ਇਸ ਨਾਲ ਕੋਈ ਮਤਲਬ ਨਹੀਂ ਸੀ, ਨਾ ਕਿਸੇ ਨੇ ਜ਼ਰੂਰੀ ਲੱਭਣੀ ਸੀ। ਤਾਂ ਸਾਬਤ ਹੈ ਕਿ ਜਾਣ ਬੁਝ ਕੇ ਮਿਹਰਬਾਨ ਵਲੋਂ ਪ੍ਰਿਥੀ ਚੰਦ ਦਾ ਜਨਮ ਦਿਨ ਵਾਰ ਤੇ ਤਿਥੀ ਮਹੀਨੇ ਨੂੰ ਉਹਲੇ ਕਰ ਰਖਿਆ ਸੀ। ਜੋ ਪਹਿਲੇ "ਗੁਰੂ ਨਾਨਕ" ਦੀ ਜਨਮ ਸਾਖੀ ਵਿਚ ਗੁਰੂ ਨਾਨਕ ਜਨਮ "ਵਸਾਖ ਸੁੱਦੀ ਤੀਜ" ਸਾਬਤ ਕਰੇ ਫਿਰ ਬਾਹਦ ਵਿਚ ਪ੍ਰਚਾਰ ਕਰ ਕਰਾ ਸਕਦਾ ਸੀ ਕਿ ਇਸ ਦਿਨ ਨੂੰ ਜਨਮ ਪਾਣ ਵਾਲਾ ਇਸਦਾ ਪਿਤਾ (ਪ੍ਰਿਥੀ ਚੰਦ) ਗੁਰ ਨਾਨਕ ਦਾ ਅਵਤਾਰ ਹੈ। ਕਿਉਂਕਿ ਜਨਮ ਕੁੰਡਲੀ ਦਾ ਸਬੂਤ ਉਹਦੇ ਪਾਸ ਮੌਜੂਦ ਸੀ।

ਦਾਸ-(ਲੇਖਕ) ਵਲੋਂ ਇਹ ਅਤ ਕਥਨੀ ਨ ਜਾਣੀ ਜਾਇ। ਕਿਉਂਕੇ ਮਿਹਰਬਾਨ ਜੀ ਦੀ ਆਪਣੀ ਲਿਖੀ ਜਨਮ ਸਾਖੀ ਦੀ ਗੋਸ਼ਟੀਆਂ ਵਿਚ ਇਨ੍ਹਾਂ ਦੇ ਸਾਹਿਬ ਜਾਂਦੇ (ਹਰ ਜੀ) ਲਿਖਾਰੀ ਨੇ ਅਪਣੇ ਮਿਹਰਬਾਨ (ਪਿਤਾ ਜੀ) ਨੂੰ "ਸੰਸਾਰ ਕੇ ਉਧਾਰ ਨਮਿਤ ਅਵਤਾਰ ਲਿਆ"-ਐਸਾ ਲਿਖਿਆ ਹੈ —

"ਸੰਮਤ ੧੬੩੮ ਮਾਘ ਸੁਦੀ ਬਸੰਤ ਪੰਚਮੀ ਦੇ ਦਿਨ ਸ੍ਰੀ ਗੁਰੂ (ਪ੍ਰਿਥੀ ਚੰਦ) ਜੀ ਕੇ ਗ੍ਰਿਹ, ਸੋਢੀ ਕੇ ਬੰਸ, ਸਾਹਿਬਾਨੀ ਭਗਵਾਨੋ--(ਕਰਮੋ) ਕੇ ਉਦਰ ਸੇ ਸ੍ਰੀ ਗੁਰੂ ਬਾਬੇ ਨਾਨਕ ਕੇ ਪੰਥ ਮੈਂ -- ਸ੍ਰੀ ਸੁਖ ਦਿਉ ਭਗਤ, "ਸੰਸਾਰ ਉਧਾਰ ਕਰਨੇ ਕੇ ਨਮਿਤ ਅਵਤਾਰ ਲਿਆ।"(ਸਿਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ 188/3510 ਹਸਤ ਲਿਖਤ।

——

ਹੁਣ ਪਾਠਕ ਸਮਝ ਜਾਣਗੇ, ਕਿ ਇਹੋ ਵਜਾਹ ਸੀ ! ਜੋ ਜੈਸਾ ਮਿਹਰਬਾਨ ਜੀ ਨੂੰ ਇਨ੍ਹਾਂ ਦੇ ਸਾਹਿਬ ਜ਼ਾਦੇ (ਹਰਿਜੀ) ਤੇ ਇਨਾਂ ਦੇ ਹੋਰ ਸਿਖਾਂ ਮਸੰਦਾਂ ਨੇ ਸ੍ਰੀ ਸੁਖ ਦਿਉ ਭਗਤ ਦਾ ਅਵਤਾਰ ਮੰਨਿਆ ਤੇ ਲਿਖ ਕੇ ਪ੍ਰਚਾਰਨਾਂ ਕੀਤਾ ਹੈ ਐਸੇ ਮਿਹਰਬਾਨ ਜੀ ਨੇ ਪਹਿਲੇ ਗੁਰੂ ਨਾਨਕ ਜਨਮ ਵਸਾਖ-ਸੁਦੀ ਤੀਜ ਦਾ ਸਾਬਤ ਕਰਕੇ, ਇਸ ਦਿਨ ਪ੍ਰਿਥੀ ਚੰਦ (ਪਿਤਾ ਦਾ) ਜਨਮ ਦਸਣਾ ਤੇ ਜਗਤ ਉਧਾਰ ਵਾਸਤੇ ਅਵਤਾਰ ਆਇਆ-ਪ੍ਰਚਾਰ ਕਰਨਾਂ ਕਰ ਣਾਂ ਸੀ, ਪਰ ਅਗਲਾ ਕੰਮ ਕਰਨ ਦੀ ਕੁਦਰਤ ਨੇ ਉਨ੍ਹਾਂ ਨੂੰ ਵਿਹਲ ਨਾ ਦਿਤੀ ਤੇ ਉਨ੍ਹਾਂ ਵੀ ਸਿਰਫ ੫੮ ਸਾਲ ਦੀ ਉਮਰ ਭੋਗ ਕੇ ਸੰਮਤ ੧੬੯੬ ਬਿਕ੍ਰਮੀ ਵਿਚ ਸੰਸਾਰ ਤੋਂ ਚਲਾਂਣਾ ਕੀਤਾ ਸੀ, ਇਹ ਤਵਾਰੀਖੀ ਜ਼ਿਕਰ ਹੈ । ਬਲਿਕੇ ਮਿਹਰਬਾਨ ਜੀ ਦੀ ਹੱਥ ਲਿਖਤ ਜਨਮ ਸਾਖੀ ਦੇ ਖਰੜੇ ਨੂੰ ਉਨ੍ਹਾਂ ਪਿਛੋਂ ਉਹਨਾਂ ਦੇ ਸਾਹਿਬ ਜ਼ਾਦੇ (ਹਰ ਜੀ) ਨੇ ਗੋਸ਼ਟੀਆਂ ਸਣੇ ਮੁਕੰਮਲ ਕੀਤਾ ਸੀ ।

ਐਸਾ ਕੁਝ ਕਰਨ ਦੀ ਇਤਨੀ ਦਲੇਰੀ ਇਸ ਵਾਸਤੇ ਕੀਤੀ ਗਈ ਕਿ ਉਹ ਪਹਿਲੀ ਜਨਮ ਸਾਖੀ ! ਜੋ ਕਤਕ ਪੂਰਨ ਮਾਸ਼ੀ ਨੂੰ ਸਾਬਤ ਕਰਦੀ ਸੀ ਉਹ ਪਹਿਲੇ ਹੀ ਇਨ੍ਹਾਂ ਦੇ ਕਬਜ਼ੇ ਵਿਚ ਸੀ । ਉਹਨੂੰ ਉਹਲੇ ਕਰਕੇ ਅਪਣੇ ਮਤਲਬ ਦੀ ਲਿਖੀ । ਜਿਸ ਵਿਚ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਲਿਖਿਆ ਸੀ ।

ਇਸ ਕੰਮ ਵਿਚ ਸਫਲ ਹੋਣਾ ਆਸਾਨ ਕੰਮ ਨਹੀਂ ਸੀ. ਪਰ (ਮਿਹਰਬਾਨ ਜੀ ਨੇ ਅਪਣੀ ਡੂੰਘੀ ਸੋਚ ਵਿਚਾਰ ਤੋਂ ਜੋ ਕੰਮ ਲਿਆ ਸੀ ਉਸ ਦੇ ਲਿਖਾਰੀ ਹੋਣ ਦੀ ਦਾਦ ਦੇਣੀ ਚਾਹੀਏ । ਕਿ ਇਕ ਤਾਂ ਪਹਿਲੇ ਉਸਨੇ ਗੁਰੂ ਬਾਣੀ ਨਾਲ ਮਿਲੀ ਜੁਲੀ ਜੋ ਆਪਣੀ ਬਾਣੀ ਲਿਖੀ ਸੀ ਉਸਨੂੰ ਗੁਰੂ ਅਰਜਨ ਦੇਵ ਸਮਝੇ ਸਨ, ਤੇ ਹੁਣ ਵੀ ਗੁਰੂ ਗ੍ਰੰਥ ਸਾਹਿਬ ਦੇ ਸੰਪ੍ਰਦਾਇਕ ਗਿਆਨੀਆਂ ਤੋਂ ਬਿਨਾਂ ਦੂਜੇ ਪੜ੍ਹਨ ਵਾਲੇ ਨਹੀਂ ਜਾਣ ਸਕਦੇ । ਕਿ ਐਸੀ ਬਾਣੀ ਹੋਰ ਕਿਸੇ ਦੀ ਹੈ । ਇਸ ਬਾਣੀ ਦਾ ਕਰਤਾ (ਮਿਹਰਬਾਨ ਜੀ) ਵਾਰਤਿਕ ਲਿਖਾਰੀ ਵੀ ਸੀ । ਜਿਸ ਨੇ ਗੁਰੂ ਨਾਨਕ ਜਨਮ ਦਿਨ ਤਾਂ ਮਰਜ਼ੀ ਮੁਤਾਬਕ ਬਦਲ ਦਿਤਾ, ਪਰ ਜੋਤੀ ਜੋਤ ਸਮਾਣਾ (ਗੁਰੂ ਨਾਨਕ ਦਾ) ਅਸੂ ਵਦੀ ੧੦ਵੀਂ ਦਾ ਪਹਿਲੀ ਲਿਖਤ ਮੁਤਾਬਕ ਠੀਕ ਰਹਿਣ ਦਿਤਾ ਸੀ ਕਿ ਇਸ ਦੇ ਬਦਲਣ ਦੀ ਲੋੜ ਨਹੀਂ ਸੀ

ਇਥੇ ਪਾਠਕ ਵਿਚਾਰਨ ! ਕਿ ਪਹਿਲੀ ਜਨਮ ਸਾਖੀ ਦਾ ਅਗਰ ਕੋਈ

ਵਜੂਦ ਹੀ ਨਹੀਂ ਸੀ—ਲਿਖਾਰੀ ਨਹੀਂ ਸੀ, ਤਾਂ ਜੈਸੇ ਗੁਰੂ ਨਾਨਕ ਦੀ ਅੱਸੂ ਵਦੀ ੧੦ਵੀਂ ਨੂੰ ਜੋਤੀ ਜੋਤ ਸਮਾਣਾਂ ਪ੍ਰਚਲਤ ਸੀ, ਉਸੇ ਪ੍ਰਚਲਤ ਮੁਤਾਬਕ ਹੀ ਉਸ ਬਿਧੀ ਚੰਦ ਹਿੰਦਾਲੀਏ ਵੀ ਲਿਖਿਆ ਅਤੇ ਮਿਹਰਬਾਨ ਜੀ ਨੇ ਵੀ ਲਿਖਿਆ ਹੈ। ਐਸਾ ਹੀ ਗੁਰੂ ਨਾਨਕ ਦਾ ਜਨਮ ਦਿਨ ਵੀ "ਕਤਕ ਪੂਰਨ ਮਾਸ਼ੀਂ ਦਾ ਪ੍ਰਚਲਤ ਸੀ ਜੋ ਹਿੰਦਾਲੀਏ ਨੇ ਠੀਕ ਕਤਕ ਪੂਰਨ ਮਾਸ਼ੀ ਨੂੰ ਸੰਮਤ ੧੬੯੭ ਵਿਚ ਅਪਣੀ ਲਿਖਤ ਅੰਦਰ ਲਿਖਿਆ ਜੋ ਪ੍ਰਚਲਤ ਹੀ ਚਲਾ ਆਇਆ ਤੇ ਚਲਿਆ ਜਾਇਗਾ।

ਭਾ: ਹਿੰਦਾਲ ਜੀ ਦਾ ਪੁਤਰ (ਬਿਧੀ ਚੰਦ) ਵੀ ਅੰਤਰ ਯਾਮੀ ਨਹੀਂ ਸੀ। ਇਸ ਦਾ ਜੰਡਿਆਲਾ ਪਿੰਡ ਸ੍ਰੀ ਅੰਮ੍ਰਿਤਸਰ ਤੋਂ ੧੨ ਮੀਲ ਸੀ। ਇਸ ਦੇ ਪਿਤਾ (ਹੰਦਾਲ ਜੀ) ਗੁਰੂ ਅਮਰ ਦਾਸ ਤੋਂ ਗੁਰੂ ਰਾਮ ਦਾਸ ਤੀਕ ਅੰਨਿਨ ਸੇਵਕ ਲੰਗਰ ਦੀ ਸੇਵਾ ਕਰਦੇ ਰਹੇ ‡ ਸੇਵਾ ਕਾਰਨ ਸਿੱਧੀ ਪ੍ਰਾਪਤਿ ਹੋਈ, ਤੇ ਮਸ਼ਹੂਰ ਹੋ ਚੁਕੇ ਸਨ। ਇਨ੍ਹਾਂ ਨੂੰ ਪੂਰਾ ਪੂਰਾ ਪਤਾ ਸੀ ਕਿ ਗੁਰੂ ਨਾਨਕ ਦਾ ਅਵਤਾਰੀ ਦਿਨ "ਕਤਕ ਪੂਰਨ ਮਾਸ਼ੀ" ਦਾ ਗੁਰੂ ਘਰ ਵਿਚ (ਗੁਰ ਪੁਰਬ) ਮਨਾਂਦੇ ਹਨ, ਇਹਨਾਂ ਦੇ ਪੁਤਰ ਬਿਧੀ ਚੰਦ ਨੇ ਪਿਤਾ ਪਾਸੋਂ ਵੀ ਕਈ ਵੇਰ ਸੁਣਿਆ ਸੀ ਯਾਦ ਰਖਿਆ ਤੇ ਅਪਣੀ ਜਨਮ ਸਾਖੀ ਵਿਚ ਲਿਖਿਆ ਸੀ। ਫਿਰ ਪਹਿਲੀ ਲਿਖਤ ਵੀ ਕੋਈ ਦੇਖੀ ਸੁਣੀ ਜਰੂਰ ਸੀ, ਤਦੇ ਗੁਰੂ ਨਾਨਕ ਦੇਵ ਦੀਆਂ ਸਾਖੀਆਂ ਨਾਲ ਮਿਲਾਕੇ ਅਪਣੇ ਪਿਤਾ (ਹਿੰਦਾਲ) ਦੀ ਕਥਾ ਵੀ ਲਿਖੀ ਹੈ।

ਪਤਾ ਨਹੀਂ ਕਿ ਇਸ ਦੀ ਅਕਲ ਉਤੇ ਕੀ ਪੜਦਾ ਪਿਆ ਸੀ ? ਜੋ ਇਸ ਨੇ ਇਕ ਮੁਸਲਮਾਨੀ ਨੂੰ ਘਰ ਵਸਾ ਲਿਆ ਤੇ ਅਪਣੀ ਇਸ ਕਰਤੂਤ ਨੂੰ ਰਿਵਾਜ ਵਿਚ ਬਦਲਣ ਵਾਸਤੇ ਗੁਰੂ ਨਾਨਕ ਬਾਬਤ ਵੀ ਇਕ ਮਨ ਘੜਤ ਤੇ ਕੋਝੀ ਸਾਖੀ ਲਿਖੀ। ਫਿਰ ਕਈ ਸਾਖੀਆਂ ਵਿਚ ਅਪਣੇ ਪਿਤਾ ਹਿੰਦਾਲ ਨੂੰ ਗੁਰੂ ਨਾਨਕ ਤੋਂ ਵਡਾ ਪ੍ਰਗਟਾ ਕੇ ਵਧੇਰੇ ਮਾਨਤਾ ਵਧਾਣ ਵਾਸਤੇ ਹੋਰ ਵੀ ਬਹੁਤ ਕੁਝ ਲਿਖਿਆ, ਅਤੇ ਵਾਧਾ ਘਾਟਾ ਵੀ ਕੀਤਾ ਹੈ।

ਇਕ ਮਸ਼ਹੂਰ ਕਹਾਵਤ ਹੈ ਕਿ-"ਪੀਰਾਂ ਨੂੰ ਮੁਰੀਦ ਉਡਾਂਦੇ" ਹਨ ਭਾਵ ਕਿ ਅਪਣੇ ਅਪਣੇ ਗੁਰੂ ਪੀਰਾਂ ਨੂੰ ਉਨ੍ਹਾਂ ਦੇ ਚੇਲਿਆਂ ਤੇ ਮੁਰੀਦਾਂ ਨੇ ਹੀ ਬਹੁਤਾ ਮਸ਼ਹੂਰ ਕੀਤਾ ਹੁੰਦਾ ਹੈ। ਉਨ੍ਹਾਂ ਦੀ ਅਸਲੀਅਤ ਨੂੰ ਰਬ ਹੀ ਜਾਣਦਾ ਹੈ, ਜੈਸੇ ਏਥੇ ਦਿਲੀ ਵਿਚ ਨਿਰੰਕਾਰੀ ਕਾਲੋਨੀ ਵਾਲਿਆਂ ਦੇ ਪਹਿਲੇ ਮੋਢੀ ਜੋ ਭਾਈ

‡ਮਹਾਂ ਕੋਸ਼---ਭਾਸ਼ਾ ਵਿਭਾਗ ਵਲੋਂ ਨਵੀਨ ਛਪਿਆ ਸਫਾ ੫੩੫

ਬੂਟਾ ਸਿੰਘ ਨੁਸ਼ਹੈਰੇ (ਪਾਕਿਸਤਾਨ) ਦੇ ਸਨ ਉਹ "ਨਸ਼ੇਈ ਅਮਲੀ" ਜ਼ਰੂਰ ਸਨ, ਪਰ ਕੀਰਤਨ ਦੇ ਪ੍ਰੇਮੀ ਗੁਰੂ ਕੇ ਸਿਖ, ਨਾਮ ਰਸੀਏ ਗੁਰੂ ਬਾਂਣੀ ਅਤੇ ਵਾਰਾਂ ਭਾਈ ਗੁਰਦਾਸ ਜੀ ਦੇ ਚੰਗੇ ਗਿਆਤਾ ਸਨ, ਦਾਸ (ਲੇਖਕ) ਦੇ ਬਹੁਤ ਜਾਣੂੰ ਅਤੇ ਸੁਭ ਚਿੰਤਕ ਸਨ, ਪਰ ਉਨ੍ਹਾਂ ਦੇ ਪ੍ਰੇਮੀ—(ਭਾਈ ਅਵਤਾਰ ਸਿੰਘ ਨਿਰੰਕਾਰੀ) ਪ੍ਰਮੁਖ ਨੇ ਭਾਈ ਬੂਟਾ ਸਿੰਘ ਨੂੰ ਪਹਿਲੇ ਤਾਂ ਗੁਰੂ ਨਾਨਕ ਤੁਲ ਮਸ਼ਹੂਰ ਕੀਤਾ ਫਿਰ ਅਪਣਾਂ ਵੀ ਐਸਾ ਹੀ ਪ੍ਰਭਾਉ ਵਧਾਇਆ ਸ਼ੀ। ਦੋ ਤਿੰਨ ਸਾਲ ਹੋਇ ਹੁਣ ਉਹ ਵੀ ਚਲ ਬਸੇ ਹਨ।

—ਰਾਧਾ ਸ੍ਵਾਮੀ ਮਤ ਦੇ ਪ੍ਰਮੁਖ ਸ਼ਿਵ ਦਿਆਲ ਸੁਆਮੀ ਆਗਰੇ ਹੋਏ ਬੀਤੇ ਹਨ ਉਹ ਵੀ ਗੁਰੂ ਘਰ ਦੇ ਬਹੁਤ ਪ੍ਰੇਮੀ ਗੁਰੂ ਬਾਂਣੀ ਦੇ ਖੋਜੀ, ਨਿਤ ਨੇਮੀ ਗਿਆਤਾ ਸਨ। ਪਰ ਉਨ੍ਹਾਂ ਦੇ ਪਿਛੋਂ ਉਨ੍ਹਾਂ ਦੇ ਭ੍ਰਾਤਾ-(ਪ੍ਰਤਾਪ ਸਿੰਹੁ) ਨੇ ਉਨ੍ਹਾਂ ਦੀ ਰਚਨਾਂ (ਸਾਰ ਬਚਨ) ਪੁਸਤਕ ਵਿਚ ਮਨ ਮਰਜੀ ਦਾ ਬਹੁਤ ਕੁਝ ਲਿਖਿਆ ਤੇ ਉਨ੍ਹਾਂ ਨੂੰ ਗੁਰੂ ਨਾਨਕ ਤੋਂ ਬਹੁਤ ਅਗੇ ਪੁਜਿਆ ਦਸਿਆ ਸੀ। ਫਿਰ ਉਨ੍ਹਾਂ ਦੀ ਧਰਮ ਪਤਨੀ-(ਰਾਧਾ ਜੀ) ਸਣੇ-(ਰਾਧਾ ਸ੍ਵਾਮੀ) ਨਾਮ ਮੰਤ੍ਰ ਜਪਾਇਆ ਹੈ। ਆਗਰੇ ਵਿਚ ਦਿਆਲ ਬਾਗ —(ਸੁਆਮੀ ਸ਼ਿਵ ਦਿਆਲ ਜੀ) ਦੇ ਨਾਮ ਦਾ ਮਸ਼ਹੂਰ ਵਿਦਿਅਕ ਤੇ ਸਨਅਤੀ ਕੇਂਦਰ ਹੈ।

ਹੁਣ ਜਾਣੀਏ ਕਿ ਜੈਸੇ ਪ੍ਰਤਾਪ ਸਿੰਘ ਨੇ ਵਡਿਆਂ ਦਾ ਨਾਂਮ **'ਸਾਰ ਬਚਨ'** ਵਿਚ ਚਮਕਾਇਆ ਤੇ ਗੁਰੂ ਨਾਨਕ ਤੋਂ ਵਡਾ ਜਤਾਇਆ ਹੈ ਐਸੇ ਹੀ ਬਿਧੀ ਚੰਦ ਹਿੰਦਾਲੀਏ ਨੇ ਕੀਤਾ ਸੀ, ਅਤੇ ਐਤੇ ਹੀ ਮਿਹਰਬਾਨ ਜੀ ਨੇ ਪ੍ਰਿਥੀ ਚੰਦ ਪਿਤਾ ਦੀ ਸਾਖ ਨੂੰ ਐਨੀ ਲਿਖਤ ਨਾਲ ਵਧਾਣਾਂ ਚਾਹਿਆ ਸੀ ਕਿ ਅਗਲੇ ਸਮੇਂ ਦੇ ਲੋਕੀਂ ਜਦੋਂ ਪੜ੍ਹਨ ਗੇ ਤਾਂ ਉਹ ਗੁਰੂ ਨਾਨਕ ਦੀ ਸਿਫਤ ਭਰੀਆਂ ਸਾਖੀਆਂ ਦੀ ਸਚਾਈ ਹੇਠਾਂ ਉਸ ਦੀ ਇਸ ਗਲਤ ਲਿਖਤ ਨੂੰ ਸਚਾ ਮੰਨ ਜਾਣਗੇ। ਇਹੋ ਡੂੰਘੀ ਸੋਚ ਸੀ!

ਮਿਹਰਬਾਨ ਜੀ ਨੂੰ ਇਹ ਪਤਾ ਨਹੀਂ ਸੀ ਕਿ ਇਸ ਪਹਿਲੀ ਜਨਮ ਸਾਖੀ ਦੇ ਕਿਤੇ ਉਤਾਰੇ ਹੋ ਚੁਕੇ ਹਨ ਇਨ ਨੂੰ ਇਤਨਾਂ ਹੀ ਪਤਾ ਸੀ ਕਿ ਅਸਲ ਚੀਜ ਇਨ੍ਹਾਂ ਦੇ ਅਪਣੇ ਪਾਸ ਹੈ। ਜਿਸ ਤੇ ਇਨ੍ਹਾਂ ਦੀ **ਵਸਾਖ ਸੁਦੀ ਤੀਜ ਨੂੰ** ਗਲਤ ਸਾਬਤ ਹੋਣ ਦਾ ਡਰ ਨਹੀਂ ਸੀ, ਇਹ ਜਾਣਦੇ ਰਹੇ ਕਿ ਜੋ ਕੁਝ ਲਿਖਣਗੇ ਸਮਾਂ ਬੀਤੇ ਨਾਲ ਉਹੀ ਸਚਾ ਮੰਨਿਆ ਜਾਏਗਾ।

ਬੇਦੀ ਘਰਾਣੇ ਵਿਚ ਬਾਬਾ ਲਖਮੀ ਚੰਦ ਲਿਖਤ—(ਜਨਮ ਸਾਖੀ) ਦਾ ਪਤਾ ਵੀ ਨਹੀਂ ਸੀ ਕਿ ਉਹ ਸ੍ਰੀ ਕਰਤਾਰ ਪੁਰ (ਰਾਵੀ ਕੰਢੇ) ਜਾਂ ਡੇਹਰਾ ਬਾਬਾ ਨਾਨਕ ਵਿਚ ਮੌਜੂਦ ਹੈ। ਫਿਰ ਇਹ ਵੀ ਪਤਾ ਨਹੀਂ ਸੀ ਕਿ ਸ੍ਰੀ ਅੰਮ੍ਰਿਤਸਰ ਵਸਦੇ ਭਾਈ ਗੁਰਦਾਸ ਨੇ ਕਤਕ ਪੂਰਨ ਮਾਸ਼ੀ ਨੂੰ ਗੁਰੂ ਜਨਮ ਹੋਇਆ ਲਿਖਿਆ ਤੇ ਸਲਾਹਿਆ ਹੈ। ਭਾਈ ਗੁਰਦਾਸ ਨਾਲ ਇਸ ਵਾਸਤੇ ਮੇਲ ਜੋਲ ਨਹੀਂ ਸੀ, ਕਿ ਉਸ ਨੇ ਰਾਹ ਰੋਕ ਕੇ ਸਿਖ ਸੰਗਤਾਂ ਦੀ ਕਾਰ ਭੇਟਾ ਸਿੱਧੀ ਗੁਰੂ ਅਰਜਨ ਦੇ ਲੰਗਰ ਵਿਚ ਭਿਜਵਾਣੀ ਸ਼ੁਰੂ ਕੀਤੀ ਤੇ ਲੋਕਾਂ ਨੂੰ ਅਸਲੀਅਤ ਤੋਂ ਜਾਣੂੰ ਕਰਾਇਆ ਸੀ ਇਸ ਵਾਸਤੇ ਭਾਈ ਗੁਰਦਾਸ ਨਾਲ ਦੁਸ਼ਮਣੀ ਰਖਦੇ ਤੇ ਗਾਹਲਾਂ ਕਢਦੇ ਸਨ। ਆਖਦੇ--ਇਹ ਮਾਮਾ ਗੁਰੂ ਮਾਰਿਆ (ਸਰ ਪਿਆ) ਹੈ। ਇਸ ਦਾ ਨਾਸ਼ ਹੋਇਗਾ, ਸੂਰਜ ਪ੍ਰਕਾਸ਼ ਦਾ ਜ਼ਿਕਰ ਹੈ—

ਗਾਰੀ ਦੇਤ ਸ੍ਰਾਪ ਗੁਰਦਾਸ। ਗੁਰ ਮਾਰਿਯੋ ਇਹ ਹੋਇ ਬਿਨਾਸ਼।
ਸ੍ਰੀ ਅਰਜਨ ਕੋ ਮਾਤੁਲ ਜੈਸੇ। ਹਮਰੋ ਭੀ ਇਹ ਲਾਗਤ ਤੈਸੇ।
ਗੁਰ ਕਾ ਮਾਰਿਉ ਹਮ ਤੇ ਛੀਨ। ਲੱਘ ਭ੍ਰਾਤਾ ਕੋ ਸਭ ਦੇ ਦੀਨ।
ਗਾਰੀ ਦੇਹ ਸੁਨਾਵਹਿ ਕਾਨਿ। ਕਹਾਂ ਮੰਦ ਇਹ ਪਸਰਿਯੋ ਆਨ।
(ਰਾਸ ੨ ਅੰਸੂ ੨੯)

ਭਾਵ-ਉਹ ਆਖਦੇ ਕਿ ਇਹ ਬੁਰਾ ਬੰਦਾ ਆਗਰੇ ਤੋਂ ਆ ਕੇ ਇਥੇ ਕਿਉਂ ਪਸਰ ਬੈਠਾ ਹੈ?

ਇਨ੍ਹਾਂ ਉਕਤ ਕਾਰਨਾਂ ਕਰਕੇ ਮਿਹਰਬਾਨ ਜੀ ਨੂੰ ਮੁਕਾਬਲੇ ਦੀ ਕਿਸੇ ਲਿਖਤ ਦਾ ਨ ਪਤਾ ਸੀ, ਨ ਡਰ ਸੀ। ਜਿਸ ਤੇ ਗੁਰੂ ਨਾਨਕ ਜਨਮ ਵਸਾਖ ਸੁਦੀ ਦਾ ਤੀਜ ਦਾ ਲਿਖਿਆ ਤੇ ਪ੍ਰਚਾਰਨਾਂ ਚਾਹਿਆ ਸੀ। ਪਰ ਹਿੰਦਾਲ ਦੇ ਬਿਧੀ ਚੰਦ ਨੂੰ ਪਤਾ ਸੀ ਕਿ ਕਤਕ ਪੂਰਨ ਮਾਸ਼ੀ ਅਤੇ ਅੱਸੂ ਵਦੀ ੧੦ ਵੀਂ ਦੋਵੇਂ ਦਿਨ ਬਹੁਤ ਮਸ਼ਹੂਰ ਹਨ। ਇਸ ਨੇ ਠੀਕ ਲਿਖਿਆ, ਅਤੇ ਸਾਖੀਆਂ ਵਿਚ ਭੰਨ ਤੋੜ ਵਾਧਾ ਘਾਟਾ ਇਸ ਵਾਸਤੇ ਕੀਤਾ ਸੀ ਕਿ ਸਭ ਕੁਝ ਕਿਸੇ ਨੂੰ ਯਾਦ ਨਹੀਂ ਹੁੰਦਾ ਤੇ ਪੇਂਡੂ ਵਸਨੀਕਾਂ ਤੇ ਸਿਧੇ ਸਾਦੇ ਜੱਟਾਂ ਨੂੰ ਜੋ ਸੁਣਾਏਗਾ ਸੱਚਾ ਮੰਨਿਆ ਜਾਇਗਾ। ਇਸ ਵਾਸਤੇ ਬਿਧੀ ਚੰਦ ਦਾ ਅਪਣਾ ਖਿਆਲ ਤੇ ਮਿਹਰ-ਬਾਨ ਦਾ ਲਿਖਣ ਖਿਆਲ ਵਖ ਵਖ ਸੀ।

——

# ਮਿਹਰਬਾਨ ਜੀ ਦਾ ਖਿਆਲੀ ਅਧਾਰ

ਮਿਹਰਬਾਨ ਜੀ ਨੂੰ ਇਹ ਵੀ ਪਤਾ ਸੀ, ਕਿ ਬਾਬਾ ਗੁਰ ਦਿਤਾ ਜੀ ਦਾ ਜਨਮ ਕਤਕ ਪੂਰਨ ਮਾਸ਼ੀ ਦਾ ਹੈ ਤੇ ਇਸੇ ਕਾਰਨ ਬਾਬਾ ਸ੍ਰੀ ਚੰਦ ਜੀ ਨੇ ਇਨ੍ਹਾਂ ਨੂੰ ਕਰਮਾਂ ਵਾਲਾ ਜਾਣਿਆ ਤੇ ਗੁਰੂ ਹਰ ਗੋਬਿੰਦ ਪਾਸੋਂ ਮੰਗ ਕੇ ਲਿਆ ਸੀ, ਫਿਰ ਅਪਣਾਂ ਜਾ ਨਸ਼ੀਨ—(ਉਦਾਸੀ ਸੰਪ੍ਰਦਾਏ ਦਾ ਸਤਿਗੁਰੂ) ਬਣਾਇਆ ਸੀ। ਜੈਸਾ ਕਿ ਗੁਰ ਬਿਲਾਸ ਛੇਵੇਂ ਪਾਤਸ਼ਾਹ ਵਿਚ (ਬਾਬਾ ਗੁਰ ਦਿਤਾਂ ਨੂੰ) ਗੁਰੂ ਨਾਨਕ ਦਾ ਅਵਤਾਰ ਲਿਖਿਆ ਹੈ। ਉਸ ਵੇਲੇ ਦੇ ਸਰਧਾਲੂ ਸਿਖਾਂ ਵਿਚ ਐਸਾ ਹੀ ਵਿਸ਼ਵਾਸ ਸੀ ਤੇ ਸਮਾਂ ਪਾਕੇ ਸਮੇਂ ਦੇ ਲਿਖਾਰੀ ਨੇ ਐਸਾ ਲਿਖਿਆ ਸੀ। ਇਸੇ ਖਿਆਲ ਦੇ ਅਧਾਰ ਤੇ ਮਿਹਰਬਾਨ ਜੀ ਨੇ ਗੁਰੂ ਜਨਮ "ਵਸਾਖ ਸੁਦੀ ਤੀਜ" ਦਾ ਲਿਖਿਆ—ਕਿ ਸਮਾਂ ਬੀਤ ਗਏ ਨਾਲ ਜਿਸ ਦੇ ਜਨਮ ਬਾਬਤ ਉਹ ਐਸਾ ਚਾਹੁੰਦਾ ਹੈ ਉਹ ਗੁਰੂ ਨਾਨਕ ਦਾ ਅਵਤਾਰ ਮੰਨਿਆ ਜਾਇਗਾ।

ਇਥੇ ਅਪਣੀ ਉਕਤ ਲਿਖਤ ਦੀ ਪੌੜਤਾ ਅਤੇ ਪਾਠਕਾਂ ਦੀ ਦਿਲਚਸਪੀ ਵਧਾਣ ਨੂੰ ਇਕ ਹੋਰ ਗਲ ਦਸਦੇ ਹਾਂ ਕਿ ਮਿਹਰਬਾਨ ਜੀ ਦਾ ਅਪਣਾ ਜਨਮ-(ਜੈਸਾ ਪਿਛੇ ਦਸਿਆ ਹੈ) ਉਨ੍ਹਾਂ ਦੀ ਗੋਸ਼ਟੀਆਂ ਦੇ ਲਿਖਾਰੀ ਨੇ ਸੰਮਤ ੧੬੩੮ ਮਾਘ ਸੁਦੀ ਪੰਚਮੀ (ਬਸੰਤ ਪੰਚਮੀ) ਨੂੰ ਦਸਿਆ ਤੇ ਸਵਰਗ ਵਾਸ ਹੋਣਾਂ ਸੰਮਤ—੧੬੯੬ ਦੀ ਬਸੰਤ ਪੰਚਮੀ ਨੂੰ ਐਸਾ ਵੀ ਲਿਖਿਆ ਹੈ। ਨਾਲੇ ਇਹ ਵੀ ਦਸਿਆ ਹੈ ਕਿ ਸੰਮਤ ੧੬੩੮ ਦੀ ਭਾਦਰੋ ਸੁਦੀ ਤੀਜ ਨੂੰ ਜਦੋਂ ਗੁਰੂ ਰਾਮ ਦਾਸ, ਜੋਤੀ ਜੋਤ ਸਮਾਏ ਸਨ, ਮਿਹਰਬਾਨ ਜੀ ੭ ਮਹੀਨੇ ਦੇ ਸਨ।

ਫਿਰ ਇਹ ਵੀ ਲਿਖਿਆ—ਕਿ ਮਿਹਰਬਾਨ ਜੀ ਦੇ ਜਨਮ ਹੋਇ ਪਿਛੋਂ ਜਦੋਂ ਇਨ੍ਹਾਂ ਨੂੰ ਗੁਰੂ ਰਾਮ ਦਾਸ (ਦਾਦਾ) ਜੀ ਦੇ ਚਰਨੀ ਲਾਇਆ, ਸੀ ਤਾਂ ਉਨ੍ਹਾਂ ਨੇ ਖੁਸ਼ੀ ਨਾਲ ਇਨਾਂ ਦਾ ਨਾਮ (ਮਨੋਹਰ ਜੀ) ਖੁਦ ਰਖਿਆ ਤੇ ਫਰਮਾਇਆ ਸੀ-ਕਿ ਇਹ ਬਾਲਕ ਲੋਕਾਂ ਦੇ ਮਨ ਮੋਹਣ ਵਾਲਾ—(ਮਨੋਹਰ) ਹੋਇਗਾ।

ਹੁਣ ਪਾਠਕਾਂ ਨੇ ਧਿਆਨ ਨਾਲ ਵਿਚਾਰਨਾਂ ਹੈ—ਕਿ ਇਸ ਉਨ੍ਹਾਂ ਦ ਜਨਮ ਸਾਖੀ ਦੀ ਗੋਸ਼ਟੀਆਂ ਨੂੰ ਉਨ੍ਹਾਂ ਦੇ ਸਾਹਿਬ ਜਾਦੇ (ਹਰ ਜੀ) ਨੇ ਲਿਖਿਆ (ਰਚਨ ਹਾਰ ਮਿਹਰਬਾਨ ਦਾ ਪੁਤਰ ਹਰਿ ਜੀ) ਉਤੇ ਦਰਜ ਹੈ। ਇਸ ਵਿਚ

ਸੰਮਤ ੧੬੩੮ ਦੀ ਮਾਘ ਸੁਦੀ ਬਸੰਤ ਪੰਚਮੀ ਨੂੰ (ਮਿਹਰਬਾਨ ਨੇ) ਅਵਤਾਰ ਲਿਆ ਲਿਖਿਆ ਹੈ। ਨਾਲ ਹੀ ਦਸਦੇ ਕਿ ਸੰਮਤ ੧੬੩੮ ਦੀ ਭਾਦਰੋਂ ਸੁਦੀ ਤੀਜ ਨੂੰ ਜਦੋਂ ਗੁਰੂ ਰਾਮ ਦਾਸ ਜੋਤੀ ਜੋਤੀ ਸਮਾਏ ਸਨ, ਮਿਹਰਬਾਨ ਜੀ,-- ੭ ਮਹੀਨੇ ਦੇ ਸਨ ਤੇ ਨਾਮ ਉਨ੍ਹਾਂ ਦਾ ਰਖਿਆ ਸੀ।

ਹੁਣ ਦੇਖੀਏ! ਕਿ ਇਹ ਦੋਵੇਂ ਗਲਾਂ ਵੀ ਗਲਤ ਹਨ, ਕਿਉਂਕੇ ਭਾਦਰੋਂ ਸੁਦੀ ਤੀਜ ਸੰਮਤ ੧੬੩੮ ਤੋਂ ਮਾਘ ਸੁਦੀ ਬਸੰਤ ਪੰਚਮੀ-(੧੬੩੮ ਦੀ) ਹੋਰ ਪੰਜ ਮਹੀਨੇ ਦੋ ਦਿਨ ਪਿਛੋਂ ਆਉਂਦੀ, ਨ ਕਿ ੭ ਮਹੀਨੇ ਪਹਿਲੇ ਹੈ?

ਸਿਧਾ ਹਸਾਬ ਹੈ—"ਭਾਦਰੋਂ ਸੁਦੀ ਤੀਜ ੧੬੩੮ ਤੋਂ ਅੱਸੂ ਸੁਦੀ ਦੂਜ (ਇਕ ਮਹੀਨਾ) ਫਿਰ ਅਸੂ ਸੁਦੀ ਦੂਜੀ ਤੋਂ ਸੁਦੀ ੨ ਕਤਕ ਤੀਕ ਦੋ ਮਹੀਨੇ, ਫਿਰ ਮੰਘਰ ੩ ਮਹੀਨੇ, ਪੋਹ ਦੀ ਸੁਦੀ ਦੂਜ ਤੀਕ ੪ ਮਹੀਨੇ, ਮਾਘ ਦੂਜ ਪੰਜ ਮਹੀਨੇ (ਬਸੰਤ ਪੰਚਮੀ) ਫਿਰ ਇਸੇ ਹੀ ਸੰਮਤ ੧੬੩੮ ਤੀਕ ੩ ਦਿਨ ਹੋਰ ਉਤੇ ਇਹ ਸਾਰੇ ਪੰਜ ਮਹੀਨੇ ਤਿਨ ਦਿਨ ਹੁੰਦੇ ਤੇ ਉਨ੍ਹਾਂ ਦੀ ਅਪਣੀ ਹੀ ਲਿਖਤ ਮੁਤਾਬਕ ਮਿਹਰਬਾਨ ਜੀ ਦਾ ਜਨਮ ਗੁਰੂ ਰਾਮ ਦਾਸ ਤੋਂ ੫ ਮਹੀਨੇ ੨ ਦਿਨ ਬਾਅਦ ਦਾ ਹੋਇਆ ਸਾਬਤ ਹੈ।

ਇਸ ਲਿਖਤ ਤੋਂ ਇਹ ਵੀ ਸਾਬਤ ਹੈ ਕਿ ਮਿਹਰਬਾਨ ਦਾ ਜਨਮ ਦਿਨ, ਦਰ ਅਸਲ ਸੰਮਤ ੧੬੩੮ ਦੀ ਬਸੰਤ ਪੰਚਮੀ ਦਾ ਨਹੀਂ ਸੀ, ਅਤੇ ਚਲਾਂਣੇ ਦਾ ਦਿਨ ਠੀਕ ਬਸੰਤ ਪੰਚਮੀ ਦਾ ਸੀ। ਪਰ ਚਲਾਂਣੇ ਦੇ ਦਿਨ ਦਾ ਕੋਈ ਉਤਸ਼ਾਹ ਨਹੀਂ ਹੁੰਦਾ, ਨ ਚਲਾਂਣੇ ਦਾ ਮੇਲਾ ਕੋਈ ਅਰਥ ਰਖਦਾ ਹੈ। ਇਸ ਵਾਸਤੇ ਉਨ੍ਹਾਂ ਦੇ ਸਾਹਿਬ ਜ਼ਾਦੇ (ਹਰ ਜੀ) ਨੇ ਗੁਰੂ ਰਾਮ ਦਾਸ ਤੋਂ ੭ ਮਹੀਨੇ ਪਹਿਲੇ ਦਾ ਜਨਮ-(ਬਸੰਤ ਪੰਚਮੀ) ਦਾ ਲਿਖ ਦਿਤਾ, ਕਿ ਉਨ੍ਹਾਂ ਦੀ ਰਸਨਾ ਤੋਂ "ਲੋਕਾਂ ਦੇ ਮਨ ਮੋਹਣ ਵਾਲਾ" (ਮਨੋਹਰ ਜੀ) ਨਾਮ ਰਖਇਆ ਸਾਬਤ ਕਰੇ, ਅਤੇ ਗੁਰੂ ਨਾਨਕ ਜਨਮ ਦਿਨ ਤੋਂ ਵਖਰਾ ਬਸੰਤ ਪੰਚਮੀ ਦਾ ਦੂਜਾ ਮੇਲਾ ਵੀ ਅਪਣੇ ਪਿਤਾ (ਮਿਹਰਬਾਨ) ਦੇ ਜਨਮ ਦਿਨ ਦਾ ਲਗਾਇਆ ਜਾਏ।

——

ਪਾਠਕਾਂ ਨੂੰ ਹੈਰਾਨ ਨਹੀਂ ਹੋਣਾਂ ਚਾਹੀਏ ਕਿ ਇਨ੍ਹਾਂ ਨੇ ਇਤਨੀ ਦਲੇਰੀ ਕਿਵੇਂ ਕੀਤੀ ਤੇ ਐਸਾ ਕੁਝ ਲਿਖਦੇ ਰਹੇ? ਉਹ ਇਸ ਵਾਸਤੇ ਕਿ ਇਨ੍ਹਾਂ ਨੇ ਗੁਰ ਗਦੀ ਨੂੰ ਸਿਰਫ ਆਮਦਨ ਦਾ ਵਸੀਲਾ ਤੇ ਪੂਜਾ ਕਰਾਨ ਦਾ ਆਸਣ

ਤੇ ਸਾਧਨ ਜਾਣਿਆ ਸੀ । ਇਸ ਦੇ ਹਾਸਲ ਕਰਨ ਵਾਸਤੇ ਮਿਹਰਬਾਨ ਦੇ ਪਿਤਾ ਪ੍ਰਿਥੀ ਚੰਦ ਜੀ ਨੇ ਗੁਰੂ ਅਰਜਨ ਦੇਵ ਦੇ ਨਾਲ ਜੋ ਧਰੋਹ ਕਮਾਏ ਸਨ ਇਤਹਾਸ ਵਿਚ ਪ੍ਰਗਟ ਹੈ। ਫਿਰ ਗੁਰੂ ਹਰਿ ਗੋਬਿੰਦ ਜੀ ਨੂੰ ਬਾਲ ਉਮਰੇ ਮਰਵਾ ਦੇਣ ਦੇ ਕਿਤਨੇ ਜਤਨ ਕੀਤੇ ਸਨ ?

ਹੁਣ ਇਹੋ ਮਿਹਰਬਾਨ ਜੀ (ਗੁਰੂ ਹਰਿ ਗੋਬਿੰਦ ਜੀ ਦੀ ਗੁਆਲੀਅਰ ਵਿਚ ਨਜ਼ਰ ਬੰਦੀ ਵੇਲੇ) ਜੋ ਖਤਮ ਕਰਾ ਦੇਣ ਦੀਆਂ ਚਾਲਾਂ ਵਿਚ ਚੰਦੂ ਦਾ ਹਮ ਦਰਦ ਰਿਹਾ ਸੀ, ਇਨ੍ਹਾਂ ਨੂੰ ਕਿਸੇ ਵੀ ਐਸੀ ਕਾਰ ਕਰਨ ਵਿਚ ਸੰਕੋਚ ਨਹੀਂ ਸੀ, ਜਿਸ ਨਾਲ ਕਿ ਇਨ੍ਹਾਂ ਦੀ ਗੁਰੂ ਪ੍ਰਭਤਾ ਬਣ ਜਾਏ ਤੇ ਆਮਦਨ ਵਿਚ ਵਾਧਾ ਹੁੰਦਾ ਰਹੇ। ਹੋਰ ਜਨਮ ਸਾਖੀਆਂ ਵਿਚ ਅਦਲਾਂ ਬਦਲੀ ਨਾਲ ਲਿਖਣਾਂ ਇਹ ਤਾਂ ਇਨ੍ਹਾਂ ਵਾਸਤੇ ਮਾਮੂਲੀ ਕੰਮ ਸੀ। ਹੋ ਸਕਦਾ ਹੈ ਕਿ ਅਪਣੀ ਲਿਖਤ ਨੂੰ ਸਚਾ ਸਾਬਤ ਕਰਨ ਵਾਸਤੇ ਅਪਣੇ ਤੋਂ ਪਹਿਲੇ ਦੀ ਪੁਰਾਣੀ ਤਾਰੀਖ ਦੀ ਕੋਈ ਹਰ ਜਨਮ ਸਾਖੀ ਵੀ ਲਿਖਾਈ ਹੋਵੇ ਜਿਸ ਵਿਚ ਗੁਰੂ ਜਨਮ "ਵਸਾਖ ਸੁਦੀ ਤੀਜ" ਲਿਖਿਆ ਹੋਵੇ। ਜਿਨਾਂ ਨੇ ਗੁਰੂ ਅਰਜਨ ਦੇ ਮੁਕਾਬਲੇ ਉਤੇ ਤੀਰਖ ਰਚਿ ਲਏ ਸਨ, ਵਖਰਾ ਗ੍ਰੰਥ ਤਿਆਰ ਕੀਤਾ ਸੀ ਉਨ੍ਹਾਂ ਦੇ ਅਪਣੇ ਤੀਰਥ ਬਣਾਏ ਉਤੇ ਐਸੀ ਲਿਖਤਾਂ ਨਾਲ ਅਗਰ ਦੋ ਮੇਲੇ ਕਾਇਮ ਹੋ ਸਕਦੇ ਸਨ ਤਾਂ ਕੁਝ ਵੀ ਲਿਖਣ ਤੋਂ ਫਰਕ ਨਹੀਂ ਸੀ।*

ਤਾਂਤੇ ਸਾਬਤ ਹੁੰਦਾ ਹੈ ਕਿ ਜਿਵੇਂ "ਕਤਕ ਪੂਰਨ ਮਾਸ਼ੀ" ਬਦਲ ਕੇ ਵਸਾਖ ਸੁਦੀ ਤੀਜ ਦੀ ਲਿਖਤ ਮਿਹਰਬਾਨ ਜ਼ੀ ਦੀ ਕਾਢ ਸੀ, ਕਿ ਉਹ ਅਪਣੇ ਪਿਤਾ ਦੇ ਜਨਮ ਦਿਨ ਨੂੰ ਗੁਰੂ ਨਾਨਕ ਦਾ ਜਨਮ ਦਿਨ ਸਾਬਤ ਕਰਨ ਤਿਵੇਂ ਮਿਹਰਬਾਨ ਦੇ ਸਾਹਿਬ ਜ਼ਾਦੇ (ਹਰ ਜੀ) ਦੀ ਕਾਢ ਸੀ ਕਿ ਉਹ ਅਪਣੇ ਪਿਤਾ ਮਿਹਰਬਾਨ ਦਾ ਜਨਮ (ਬਸੰਤ ਪੰਚਮੀ ਨੂੰ) ਸਤਿਗੁਰੂ ਰਾਮ ਦਾਸਦੇ ਜੋਤੀ ਜੋਤ ਸਮਾਏ ਤੋਂ ੭ ਮਹੀਨੇ ਪਹਿਲੇ ਦਾ ਲਿਖ ਦਸੇ। ਤਾਕੇ ਉਹਨਾਂ ਦੀ ਰਸ਼ਨਾਂ ਤੋਂ ਮਨੋਹਰ ਜੀ ਨਾਮ ਰਖਿਆ ਅਤੇ ਲੋਕਾਂ ਦੇ ਮਨ ਮੋਹਨ ਵਾਲਾ ਸ੍ਰੀ ਸੁਖ ਦੇਉ ਭਗਤ ਦਾ ਅਵਤਾਰ ਪ੍ਰਗਟਾਇਆ ਜਾਏ।

---

*ਐਸੇ ਲਾਲਚੀ ਲਕਾਂ ਨੇ ਤਾਂ ਕਈ ਥਾਂ ੪੦-੫੦ ਸਾਲ ਦੇ ਕੋਰੇ ਕਾਗਜ ਤੇ ਟਿਕਟਾਂ ਜਾ ਪੁਰਾਣੇ ਅਸ਼ਟਾਮ ਵੀ ਸੰਭਾਲ ਰਖੇ ਹੁੰਦੇ ਕਿ ਲੋੜ ਵੇਲੇ ਪਿਛਲੀ ਤਾਰੀਖ ਪਾਂਕੇ ਕੰਮ ਕਢਿਆ ਜਾਵੇਂ। ਮਿਹਰਬਾਨ ਵਾਸਤੇ ਵੀ ਐਸੀਆਂ ਲਿਖਤਾਂ ਦਾ ਲਿਖਣਾਂ ਲਿਖਾਣਾਂ ਤੇ ਪ੍ਰਚਾਰ ਕਰਾਣਾਂ ਔਖਾ ਨਹੀਂ ਸੀ।

ਮਿਹਰਬਾਨ ਜੀ, ਅਤੇ ਇਨ੍ਹਾਂ ਦੇ ਸਾਂਹਿਬ ਜਾਦੇ (ਹਰ ਜੀ) ਨੇ ਜੋ ਲਿਖਿਆ ਸੀ ਅਪਣੀ ਸਮਝ ਮੁਤਾਬਕ ਠੀਕ ਲਿਖਿਆ ਸੀ। ਉਹ ਜੀਂਦੇ ਜੀ, ਅਪਣੇ ਤੀਰਥ ਦੇ ਦੋਵੇਂ ਮੇਲੇ ਚਾਲੂ ਕਰ ਸਕੇ ਕਿ ਨਹੀਂ *ਪਰ ਇਕ ਹਦ ਤੀਕ ਉਹ ਕਾਮਯਾਬ ਜ਼ਰੂਰ ਰਹੇ, ਕਿ ਪੁਰਾਤਨ ਨਸਲਾਂ ਬੀਤ ਚੁਕੀਆਂ ਹਨ, ਪਰ ਇਸ ੨੦ਵੀਂ ਸਦੀ ਦੇ ਲਿਖਾਰੀਆਂ ਨੂੰ ਉਨ੍ਹਾਂ ਦੀ ਲਿਖਤ ਨੇ ਕਾਇਲ ਕਰ ਲਿਆ ਹੈ ਕਿ ਗੁਰੂ ਨਾਨਕ ਜਨਮ "ਵਸਾਖ ਸੁਦੀ ਤੀਜ" ਦਾ ਹੈ। ਜਿਸ ਤੇ ਅਖਾਂ ਮੀਚ ਕੇ ਬਹੁਤੇ ਕਾਲਜ਼ੇਟ ਲਿਖਾਰੀਆਂ ਨੇ ਐਸਾ ਹੀ ਲਿਖਿਆ।

ਹੈਰਾਨੀ ਤਾਂ ਇਹ ਹੈ ਕਿ "ਮਿਹਰਬਾਨ ਤੇ ਹਰ ਜੀ ਦੀ "ਇਸ ਚਾਲ ਭਰੀ ਲਿਖਤ ਨੂੰ ਵਰਤਮਾਨ ਸਮੇਂ ਦੇ ਲਿਖਾਰੀਆਂ ਨੇ ਸਚਾ ਮੰਨ ਲਿਆ, ਅਤੇ ਅਪਣੀ ਇਸ ਮਨੌਤ ਦੀ ਸਚਾਈ ਨੂੰ ਸਾਬਤ ਕਰਨ ਵਾਸਤੇ-(ਕਵੀ ਭਾਈ ਸੰਤੋਖ ਸਿੰਘ ਦੇ) ਸ੍ਰੀ ਨਾਨਕ ਪ੍ਰਕਾਸ਼ ਲਿਖੇ-ਗੁਰੂ ਨਾਨਕ ਉਮਰ ਦੇ ਗਲਤ ਟੋਟਲ ਦਾ ਸਹਾਰਾ ਲੈਂਦੇ ਹਨ, ਸ੍ਰੀ ਨਾਨਕ ਪ੍ਰਕਾਸ਼ ਵਿਚ ਉਨ੍ਹਾਂ ਗੁਰੂ ਨਾਨਕ ਉਮਰ ੭੦ ਸਾਲ ੫ ਮਹੀਨੇ ੭ ਦਿਨ ਲਿਖੀ ਹੈ ਜੋ ਉਹਨਾਂ ਦੀ ਸਹਿਜ ਸੁਭਾਇ ਦੀ ਗਲਤੀ ਹੈ। ਕਿ ਉਨ੍ਹਾਂ ਨੇ ਅਪਣੀ ਲਿਖਤ ਮੁਤਾਬਕ ਖੁਦ ਹਸਾਬ ਕਰਕੇ ਉਮਰ ਟੋਟਲ ਨਹੀਂ ਲਿਖਿਆ ਹੈ। ਤੇ ਕਿਸੇ ਗ਼ਲਤ ਲਿਖਤ ਦੀ ਨਕਲ ਕੀਤੀ ਹੈ।

ਕਵੀ ਸੰਤੋਖ ਸਿੰਘ ਨੇ ਖੁਦ ਲਿਖਿਆ ਜਾਂ ਨਕਲ ਕੀਤੀ ਉਤੇ ਮੈਨੂੰ ਹੈਰਾਨੀ ਨਹੀਂ ਹੈ ਕਈ ਮਿਸਾਲਾਂ ਦਿਤੀਆਂ ਜਾ ਸਕਦੀਆਂ ਹਨ ਜੋ ਪਹਿਲੇ ਸਮੇਂ ਤੇ ਹੁਣ ਦੇ ਲਿਖਾਰੀ (ਮਸ਼ਹੂਰ ਵਿਦਵਾਨ) ਵੀ ਭੁਲਦੇ ਰਹੇ---

੧—ਪਹਿਲੇ ਸਮੇਂ ਦੇ ਲਿਖਾਰੀ ਭਾ: ਆਤਮਾ ਸਿੰਘ ਸੂਦ ਕੀਰਤਨੀਏ ਨੇ (ਸੰਮਤ ੧੭੭੦ ਦਾ ਕਤਕ ਸੀ) ਲਹੌਰ ਵਿਚਰੜੇ ਜੋ ਜਨਮ ਸਾਖੀ ਲਿਖੀ ਉਸ ਵਿਚ ਗੁਰ ਨਾਨਕ ਜਨਮ, ਕਤਕ ਦੀ ਪੂਰਨ ਮਾਸ਼ੀ ਸੰਮਤ ੧੫੨੬ ਅਤੇ ਜੋਤੀ ਜੋਤ ਸਮਾਣਾਂ ਅਸੂ ਵਦੀ ੧੦ ਦਾ ਠੀਕ ਲਿਖਿਆ ਪਰ ਸੰਮਤ ੧੫੯੫ ਦਾ ਲਿਖਿਆ ਸਹਿਜੇ ਦੀ ਗਲਤੀ ਹੈ ਕਿ ਗੁਰੂ ਗ੍ਰੰਥ ਜੀ ਵਿਚ ਲਿਖਿਆ—ਸੰਮਤ ੧੫੯੬ ਠੀਕ ਹੈ।

---

ਪਦਮ ਸ੍ਰੀ (ਰਾਜ ਕਵੀ) ਸ: ਇੰਦਰ ਜੀਤ ਸਿੰਘ ਤੁਲਸੀ ਨੇ ਦਸਿਆ ਕਿ ਇਨ੍ਹਾਂ ਦੇ [redacted] ਪਿੰਡ (ਛਾਲੇ ਮਾਰੋ) ਦੇ ਨੇੜੇ "ਹੇਹਰਾਂ ਤੀਰਥ" ਸੀ। ਉਥੇ ਇਕ ਮੇਲਾ ਲਗਦਾ ਜ਼ਰੂਰ ਅਸੀਂ ਨਿਕੀ ਉਮਰੇ ਦੇਖਿਆ ਸੀ।

੨—ਇਸੇ ਲਿਖਤੀ ਜਨਮ ਸਾਖੀ ਨਾਲ ਮਿਲਦੀ ਜੁਲਦੀ ਇਕ ਪੱਥਰ ਦੇ ਛਾਪੇ ਦੀ ਜਨਮ ਸਾਖੀ—(ਰਾਜ ਕਵੀ ਸ: ਇੰਦਰ ਜੀਤ ਸਿੰਘ ਤੁਲਸੀ ਪਾਸ) ਦਿਲੀ ਵਿਚ ਦੇਖੀ, ਜਿਸ ਵਿਚ ਗੁਰੂ ਨਾਨਕ ਜਨਮ ਕਤਕ ਪੂਰਨ ਮਾਸ਼ੀ ੧੫੨੬ ਦਾ ਅਤੇ ਜੋਤੀ ਜੋਤ ਸਮਾਣਾਂ ਅਸੂ ਵਦੀ ੧੦ ਠੀਕ, ਪਰ ਸੰਮਤ ੧੫੪੬ ਦਾ ਗਲਤ ਛਪਿਆ ਹੈ।

ਫਿਰ ਇਸ ਦੇ ਟਾਈਟਲ ਉਤੇ ਵੀ ਸੰਮਤ ਦੀ ਦੂਜੀ ਗਲਤੀ ਹੈ। ਐਸਾ ਲਿਖਿਆ ਹੈ, ਕਿ ',ਗੁਰੂ ਅੰਗਦ ਜੀ ਦੇ ਹਜੂਰ ਭਾਈ ਬਾਲੇ ਲਿਖਾਈ ਹੈ ਪੈੜੇ ਮੋਖੇ ਲਿਖੀ ਸੀ ਉਸ ਦਾ ਉਤਾਰਾ ਕੀਤਾ, ਛਪੀ ਸੰਮਤ ਨਾਨਕ ਸ਼ਾਹੀ ੪੧੩ ਐਸਾ ਲਿਖਿਆ ਹੋਰ ਵੀ ਦੇਖੀਏ

"ਸੰਮਤ ੧੫੯੨ ਮਿਤੀ ਵਸਾਖ ਸੁਦੀ ਪੰਚਮੀ ਨੂੰ ਪੋਥੀ ਲਿਖੀ ਪੈੜੇ ਖਤਰੇਟੇ'

੩. (ਇਥੇ ਸੰਮਤ ੧੫੯੮ ਚਾਹੀਦਾ ਸੀ.) ਫਿਰ ਕਵੀ ਭਾਈ ਸੰਤੋਖ ਸਿੰਘ ਜੀ ਤੋਂ ਤਵਾਰੀਖੀ ਤੌਰ ਤੇ ਕਈ ਭੁਲਾਂ ਹੋਈਆਂ ਹਨ।ਉਹਨਾਂ ਦੀ ਇਕ ਇਸੇ ਲਿਖਤ ਦੇ ਅਧਾਰ ਤੇ-ਮਸ਼ਹੂਰ ਵਿਦਵਾਨ ਸੁਰਗ—ਵਾਸੀ ਸਰਦਾਰ ਅਮਰ ਸਿੰਘ ਅਡੀਟਰ ਸ਼ੇਰੇ ਪੰਜਾਬ ਅਖਬਾਰ) ਨੇ ਲਿਖਿਆ ਕਿ ਪੰਜਾਬ ਵਿਚ ਬੰਦਾ ਬਹਾਦਰ ਨੇ ਜੋ ਬਗ਼ਾਵਤ ਸ਼ੁਰੂ ਕੀਤੀ ਸੀ, ਉਸ ਦੀ ਗਿੱਲਾ ਗੁਜ਼ਾਰੀ ਬਹਾਦਰ ਸ਼ਾਹ ਬਾਦਸ਼ਾਹ ਨੇ ਉਸ ਸਮੇਂ ਕੀਤੀ ਜਦੋਂ ਕਿ ਗੁਦਾਵਰੀ ਕਿਨਾਰੇ ਗੁਰੂ ਗੋਬਿੰਦ ਸਿੰਘ ਪਾਸ ਉਸਨੇ ਹੀਰਾ ਭੇਟ ਕੀਤਾ ਸੀ।‡

ਹਾਲਾਂ ਕਿ ਬਹੁਤ ਮਸ਼ਹੂਰ ਤਵਾਰੀਖੀ ਜ਼ਿਕਰ ਹੈ ਕਿ ਬੰਦਾ ਬਹਾਦਰ ਨੂੰ ਪੰਜਾਬ ਭੇਜੇ ਦੇ ਥੋੜੇ ਦਿਨਾਂ ਪਿਛੋਂ ਗੁਰੂ ਗੋਬਿੰਦ ਸਿੰਘ (ਕਤਕ ਸੁਦੀ ਪੰਚਮੀ ਨੂੰ) ਸੰਮਤ ੧੭੬੫ (ਸੰਨ ੧੭੦੮) ਵਿਚ ਜੋਤੀ ਜੋਤ ਸਮਾਏ ਅਤੇ ਹੋਰ ੧॥ ਸਾਲ ਬੀਤੇ ਮਗਰੋਂ ੧੫ ਜੇਠ ਸੰਮਤ ੧੭੬੭ (ਸੰਨ ੧੭੧੦) ਵਿਚ ਬੰਦਾ ਬਹਾਦਰ ਨੇ ਸਰਹਿੰਦ ਨੂੰ ਉਜਾੜਿਆ ਤੇ ਫਤੇਹ ਕੀਤਾ ਸੀ। ਇਹ ਖਬਰ ਬਾਦਸ਼ਾਹ (ਬਹਾਦਰ ਸ਼ਾਹ) ਨੂੰ ੮ ਦਿਨਾਂ ਪਿਛੋਂ ਅਜਮੇਰ ਹੁੰਦੇ ਮਿਲੀ, ਜਦੋਂ ਕਿ ਉਹ ਅਜਮੇਰ ਸ਼ਰੀਫ ਦੀ ਜ਼ਿਆਰਤ ਨੂੰ ਆਇਆ ਹੋਇਆ ਸੀ।

---

‡ਸ਼ੇਰ ਪੰਜਾਬ ਉਰਦੂ ਅਖਬਾਰ—"ਸਤਿ ਗੁਰੂ ਨੰਬਰ"—ਸਫਾ ੮੧ ਸੰਨ ੧੯੬੭-੬੮।

੪ ਡਾਕਟਰ ਗੋਪਾਲ ਸਿੰਘ ਦਰਦੀ (ਮੈਂਬਰ ਪਾਰਲੀਮੈਂਟ ਰਹੇ) ਉਨ੍ਹਾਂ ਪੁਸਤਕ—"ਗੁਰੂ ਗੋਬਿੰਦ ਸਿੰਘ" ਅਪਣੀ ਲਿਖਤ ਸਫ਼ਾ ੭੭ ਉਤੇ ਲਿਖਿਆ ਕਿ ਗੁਰੂ ਸਾਹਿਬ ! ਤਲਵੰਡੀ ਸਾਬੋ (ਹੁਣ ਜਿਲਾ ਬਠਿੰਡਾ) ਨੂੰ ਤੁਰ ਪਏ। ਉਥੇ ਉਨ੍ਹਾਂ ਨੇ ਲਗ ਭਗ ਤਿਨ ਵਰੇ ਟਿਕਾਣਾਂ ਕੀਤਾ, ਇਸ ਅਸਥਾਨ ਨੂੰ ਅਜ ਕਲ ਦਮਦਮਾਂ ਸਾਹਿਬ ਆਖਿਆ ਜਾਂਦਾ ਹੈ।

ਠੀਕ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਸਿਰਫ ੯ ਮਹੀਨੇ ਤੇ ਕੁਝ ਦਿਨ ਇਥੇ ਰਹੇ । ਉਹ ਸੰਮਤ ੧੭੬੧ ਪੋਹ (ਦਸੰਬਰ ੨੦) ਸੰਨ ੧੭੦੪ ਨੂੰ ਅਨੰਦ ਪੁਰ ਤੋਂ ਨਿਕਲੇ। ਕਈ ਥਾਂ ਉਤੇ ਰਹੇ ਫਿਰ ਦੀਨੇ ਪੁਜੇ ਸਨ। ਇਥੋਂ ਅਗੇ ਜਾਕੇ ਮੁਕਿਤਸਰ ਦੀ ਜੰਗ ਪਿਛੋਂ ਜਨਵਰੀ ਸੰਨ ੧੭੦੬ ਵਿਚ ਦਮਦਮੇਂ (ਤਲਵੰਡੀ) ਆਕੇ ੯ ਮਹੀਨੇ ਰਹੇ। ਫਿਰ ਅਕਤੂਬਰ ਸੰਨ ੧੭੦੬-ਵਿਚ ਦਖਣ ਵਲਤੁਰੇ ਸਨ।

ਹੁਣ ਪਾਠਕਾਂ ਨੇ ਦੇਖ ਲਿਆ ਕਿ ਅਗਰ ਇਸ ਵਰਤ ਰਹੀ ਸਦੀ ਦੇ ਐਸੇ ਮਸ਼ਹੂਰ ਵਿਦਵਾਨਾਂ ਪਾਸੋਂ ਐਸੀਆਂ ਸਹਿਜ ਸੁਭਾਏ ਦੀਆਂ ਭੁਲਾ ਹੋ ਸਕੀਆਂ ਹਨ ਤਾਂ ਪਹਿਲੇ ਕਿਸੇ ਪੇਂਡੂ ਲਿਖਾਰੀ (ਮਹਿਮਾਂ ਪ੍ਰਕਾਸ਼) ਦੇ ਲੇਖਕ ਪਾਸੋਂ ਵੀ ਗੁਰੂ ਉਮਰ ਦੇ ਗਲਤ ਟੋਟਲ ਦਾ ਲਿਖਿਆ ਜਾਣਾਂ ਕੋਈ ਵਡੀ ਗਲ ਨਹੀਂ, ਫਿਰ ਨਕਲ ਕਰ ਬੈਠੇ ਭਾਈ ਸੰਤੋਖ ਸਿੰਘ ਜੀ ਨੇ ਗੁਰੂ ਨਾਨਕ ਉਮਰ ਦਾ ਟੋਟਲ- ੭੦ ਸਾਲ ੫ ਮਹੀਨੇ ੭ ਦਿਨ ਲਿਖਿਆ ਹੈ ਉਨ੍ਹਾਂ ਦੀ ਇਸ ਗਲਤ ਲਿਖਤ ਦਾ ਸਹਾਰਾ ਲੈਕੇ ਅਪਣੀ ਗਲਤ ਮਨੌਤਾਂ ਨੂੰ ਸਚਾ ਸਾਬਤ ਕਰਨਾ ਸਿਆਣਪ ਨਹੀਂ ਸਗੋਂ ਭੁਲ ਹੈ। ——

# ਪਿਛੋਂ ਦੇ ਲਿਖਾਰੀਆਂ ਦੀ ਭੁਲ

ਮਿਹਰਬਾਨ ਜੀ ਨੇ ਤਾਂ ਅਪਣੇ ਹਿਤਾਂ ਨੂੰ ਲੋਚਦੇ ਹੋਇਆਂ ਗੁਰੂ ਨਾਨਕ ਜਨਮ ਦਿਨ ਕਤੱਕ ਬਦਲ ਕੇ ਵਸਾਖ ਸੁਦੀ ਤੀਜ ਦਾ ਲਿਖਿਆ ਸੀ। ਪਰ ਹੁਣ ਦੀ ਵੀਂਹਵੀ ਸਦੀ ਦੇ ਲਿਖਾਰੀਆਂ ਵਿਚੋਂ ਭਾਈ ਕਾਹਨ ਸਿੰਘ ਜੀ ਨੇ ਮਿਹਰਬਾਨ ਦੀ ਇਸ ਲਿਖਤ ਨੂੰ ਸੱਚਾ ਮੰਨਿਆ ਤੇ ਲਿਖਿਆ। ਉਪ੍ਰੰਤ (ਕਵੀ ਸੰਤੋਖ ਸਿਘ ਵਲੋਂ ਲਿਖੇ ਟੋਟਲ ਦੇ ਸਹਾਰੇ) ਸਰਦਾਰ ਕਰਮ ਹਿਸਟੋਰੀਅਨ ਤੇ ਹੋਰ ਕਈਆਂ ਨੇ ਸੱਚਾ ਮੰਨਿਆ ਤੇ ਪ੍ਰਚਾਰਿਆ ਕਿ ਗੁਰੂ ਨਾਨਕ ਉਮਰ ੭੦ ਸਾਲ ਪੰਜ ਮਹੀਨੇ ੭ ਦਿਨ ਹੋਈ ਹੈ ਤੇ ਇਸ ਹਸਾਬ ਨਾਲ ਗੁਰੂ ਨਾਨਕ ਜਨਮ

ਵਸਾਖ ਸੁਦੀ ਤੀਜ ਹੀ ਸੁੱਧ ਹੈ। ਫਿਰ ਟੋਟਲ ਨੂੰ ਸਹੀ ਸਾਬਤ ਕਰਨ ਵਾਸਤੇ ਗੁਰੂ ਨਾਨਕ ਦਾ ਜੋਤੀ ਜੋਤ ਸਮਾਣਾਂ ਅਸੂ ਸੁਦੀ ੧੦ ਵੀਂ ਦਾ ਦਸਦੇ ਹਨ।

ਹੁਣ ਪਾਠਕ ਵਿਚਾਰ ਕਰਨ ! ਕਿ ਅਗਰ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਸੰਮਤ ੧੫੨੬ ਦਾ ਹੋਵੇ, ਅਤੇ ਅਸੂ ਸੁਦੀ ੧੦ ਵੀਂ ੧੫੯੬ ਨੂੰ ਨੂੰ ਸਮਾਏ ਹੋਣ ? ਤਦ ਵੀ ੭੦ ਸਾਲ ੫ ਮਹੀਨੇ ੮ ਦਿਨ ਹੁੰਦੇ ਹਨ। ਜਿਸ ਤੇ ਐਸੇ ਲਿਖਾਰੀਆਂ ਨੂੰ ਗੁਰੂ ਨਾਨਕ ਜਨਮ "ਵਸਾਖ ਸੁਦੀ ਚੌਥ"- ਦਾ ਲਿਖਣਾ ਚਾਹੀਏ ਸੀ। ਕੌਣ ਪੁਛਦਾ ?

ਅਫਸੋਸ ! ਕਿ ਐਸੇ ਲਿਖਾਰੀਆਂ ਨੂੰ ਇਹ ਵੀ ਪਤਾ ਹੁੰਦਾ ਕਿ ਗੁਰੂ ਨਾਨਕ ਸਾਹਿਬ ਦਾ ਜੋਤੀ ਜੋਤ ਸਮਾਣਾਂ ਅਸੂ ਸੁਦੀ ੧੦ ਵੀਂ ਨੂੰ ਨਹੀਂ, ਬਲਿਕੇ ੧੫ ਦਿਨ ਹੋਰ ਪਿਛੋਂ ਅਸੂ ਵਦੀ ੧੦ ਵੀਂ ਸੰਮਤ ੧੫੯੬ ਵਿਚ ਹੋਇਆ ਸੀ ਜੋ ਜਨਮ ਸਾਖੀ ਤੇ ਇਤਹਾਸਕ ਲਿਖਤਾਂ ਤੋਂ ਵਖਰੇ ਗੁਰੂ ਗ੍ਰੰਥ ਜੀ ਦੀਆਂ ਕਈ ਪੁਰਾਤਨ ਲਿਖਤੀ ਬੀੜਾਂ ਵਿਚ ਦਰਜ ਹੈ। ਜੈਸਾ ਕਿ ਬੁਰਹਾਨ ਪੁਰ ਦੀ ਪ੍ਰਸਿਧ ਇਤਹਾਸਕ ਬੀੜ ਗੁਰੂ ਗ੍ਰੰਥ ਜੀ ਤੋਂ ਵਖਰੇ (ਬੀਬਾ ਮਹਿੰਦਰ ਕੌਰ ਪਾਸ ਸੰਭਾਲੀ) ਪ੍ਰਵਾਣੀਕ ਇਕ ਹੋਰ ਬੀੜ ਉਤੇ ਐਸਾ ਲਿਖਿਆ ਮੌਜੂਦ ਹੈ।

੧ ਓ ਸਤਿਗੁਰ ਪ੍ਰਸਾਦਿ ॥ (ਪੰਨਾ ੪੦)

"ਚਲਿਤੁ ਜੋਤੀ ਜੋਤ ਸਮਾਂਵਣ ਕਾ"

੧. ਸੰਮਤ ੧੫੯੬ ਅਸੂ ਵਦੀ ੧੦ ਸ੍ਰੀ ਬਾਬਾ ਨਾਨਕ ਸਮਾਂਣੇ।
੨. ਸੰਮਤ ੧੬੦੯ ਚੇਤ ਸੁਦੀ ੪ ਸ੍ਰੀ ਸਤਿਗੁਰੂ ਅੰਗਦ ਜੀ ਸਮਾਣੇ।
੩. ਸੰਮਤ ੧੬੩੧ ਭਾਦਰੋ ਸੁਦੀ ੧੫ ਸ੍ਰੀ ਸਤਿਗੁਰੂ ਅਮਰ ਦਾਸ ਜੀ ਸਮਾਣੇ
੪. ਸੰਮਤ ੧੬੩੮ ਭਾਦਰੋ ਸੁਦੀ ੩ ਸ੍ਰੀ ਸਤਿਗੁਰੂ ਰਾਮ ਦਾਸ ਜੀ ਸਮਾਣੇ।
੫. ਸੰਮਤ ੧੬੬੩ ਜੇਠ ਸਦੀ ੪ ਸ੍ਰੀ ਸਤਿਗੁਰੂ ਅਰਜਨ ਜੀ ਸਮਾਣੇ ਸੁਕਰ ਵਾਰ।
੬. ਸੰਮਤ ੧੭੦੧ ਚੇਤ ਸੁਦੀ ੫ ਸ੍ਰੀ ਸਤਿ ਗੁਰੂ ਹਰਿ ਗੋਬਿੰਦ ਜੀ ਸਮਾਂਣੇ ਛਨਿਛਰ ਵਾਰ ੯ ਘੜੀਆਂ ਰਾਤ ਬਿਤੀ।
੭. ਸੰਮਤ ੧੭੧੮ ਕਤੱਕ ਵਦੀ ੯ ਸ੍ਰੀ ਸਤਿਗੁਰੂ ਹਰੀ ਰਾਇ ਜੀ ਸਮਾਣੇ ਆਇਤ ਵਾਰ ਘੜੀਆਂ ਛੇਅ ਦਿਨ ਰਹਿੰਦੇ ਕੀਰਤਪੁਰ ॥
੮. ਸੰਮਤ ੧੭੨੧ ਚੇਤ ਸੁਦੀ ੧੪ ਸ੍ਰੀ ਸਤਿਗੁਰੂ ਹਰਿ ਕਿਸ਼ਨ ਜੀ

ਸਮਾਣੇ ਬੁੱਧ ਵਾਰ ਦੋਇ ਪਹਿਰ ਦੋਇ ਘੜੀਆਂ ਰਾਤ ਗੁਦਰੀ 'ਜਹਾਨਾ ਵਾਦ'*

# ਨੋਟ

ਇਸ ਗੁਰੂ ਗ੍ਰੰਥ ਸਾਹਿਬ ਬੀੜ ਦਾ ਅਰੰਭ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਕਰ ਕਮਲਾਂ ਤੋਂ ਹੈ। ਪੰਨਾਂ ੧ ਤੋਂ ੩੯ ਤੀਕ ਤਤਕੱਰਾ ਸ਼ਬਦਾਂ ਤੇ ਰਾਗਾਂ ਦਾ ਫਿਰ ੪੦ ਉਤੇ ਚਲਿਤ੍ਰ ਜੋਤੀ ਜੋਤ ਸਮਾਂਣੇ ਕਾ, ਫਿਰ ੪੧-੪੨ ਉਤੇ ਫੁਟਕੱਲ ਲਿਖਤ ਲਿਖਾਰੀ ਵਲੋਂ ਹੈ। ਅਗੇ ੪੩ ਪੰਨੇ ਤੋਂ ਮੂਲ ਮੰਤ੍ਰ ਪਹਿਲੇ ਮੰਗਲ ਰੂਪ ਵਿਚ ਗੁਰੂ ਗੋਬਿੰਦ ਸਿੰਘ ਸਾਹਿਬਦੇ ਹਥੋਂ (ਸ਼ਿਕਸਤੇ ਵਿਚ) ਇਉਂ ਲਿਖਿਆ ਹੈ—

੧ ੴ ਸਤਿਗੁਰ

ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤ ਅਜੂਨੀ ਸੈਭੰ ਗੁਰ ਪ੍ਰਸਾਦਿ ॥

(ਅਗੇ 'ਲਿਖਾਰੀ ਵਲੋਂ ਜੋ ਫਿਰ ਮੂਲ ਮੰਤ੍ਰ ਅਰੰਭ ਹੈ)

———

੧ ੴ ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਜਪੁ ਮਹਲਾ ੧

ਆਦਿ ਸਚੁ ਜੁਗਾਦਿ ਸਚੁ ॥ ਹੈਭੀ ਸਚੁ ਨਾਨਕ ਹੋਸੀ ਭੀ ਸਚੁ ॥

"ਸੋਚੈ ਸੋਚ ਨ ਹੋਵਈ-(ਅਗੇ ਅਖੀਰੇ ਸ਼ਲੋਕ ਤੀਕ)-ਸੰਪੂਰਣ ਗੁਰੂ ਗ੍ਰੰਥ ਹੈ ਫਿਰ ਇਸੇ ਬੀੜ ਵਿਚ ਐਸੀ ਲਿਖਤ—**'ਜਪ ਮਹਲਾ ੧'** ਲਿਖਿਆ ਹੈ‡।

— —

*ਮੁਗਲ ਰਾਜ ਵਲੋਂ ਜਹਾਨਾਂ ਬਾਦ (ਦਿਲੀ) ਨੂੰ ਦਸਿਆ, ਮਹਾਂ ਕਸ ੩੭੩ —"ਸ਼ਹਿਰ ਜਹਾਨਾਂ ਬਾਦ" ਬਸਤ ਜਹ "ਸ਼ਾਹ ਜਹਾਂ ਜੂ ਰਾਜ ਕਰਤ ਤਹਿ" ਸ੍ਰੀ ਦਸਮ ਗ੍ਰੰਥ-ਚਰਿਤ੍ਰ ੨੭੮—

‡ਇਸ ਗੁਰੂ ਗ੍ਰੰਥ ਬੀੜ ਬਾਬਤ ਦਾਸ (ਲੇਖਕ) ਨੇ ਬੀਬੀ ਮਹਿੰਦਰ ਕੌਰ (ਸਪਤਰੀ ਬਾਬਾ ਕਰਤਾਰ ਸਿੰਘ ਬੇਦੀ) ਪਾਸ ਬੇਨਤੀ ਕੀਤੀ ਹੈ ਕਿ ਇਸ ਨੂੰ ਤਖਤ ਸ੍ਰੀ ਪਟਨਾਂ ਸਾਹਿਬ ਉਤੇ ਬਿਰਾਜਮਾਨ ਕਰਾਇਆ ਜਾਏ। ਉਮੀਦ ਹੈ ਉਹ ਐਸਾ ਕਰਨਗੇ ਜੋ ਸਾਰਾ ਪੰਥ ਦਰਸ਼ਨ ਕਰੇ।

ਇਹ ਸਾਰੀ ਲਿਖਤ ਨੂੰ ਲਿਖ ਦਸਣ ਦਾ ਭਾਵ ਇਹ ਹੈ ਕਿ ਪਾਠਕਾਂ ਪ੍ਰਥਾਏ ਨਿਸਚਾ ਹੋਵੇ ਜੋ ਗੁਰੂ ਗ੍ਰੰਥ ਜੀ ਵਿਚ ਗੁਰੂ ਨਾਨਕ ਜੀ ਦੇ ਜੋਤੀ ਜੋਤ ਸਮਾਉਣ ਦੀ ਤਾਰੀਖ ਅੱਸੂ ਵਦੀ ੧੦ਵੀਂ ਸੰਮਤ ੧੫੯੬ ਠੀਕ ਸਾਬਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਵਾਨ ਕੀਤੀ ਲਿਖਤ ਹੈ । ਐਸੀ ਹਾਲਤ ਵਿਚ ਅਗਰ ਗੁਰੂ ਜਨਮ **'ਵਸਾਖ ਸੁਦੀ ਤੀਜ'** ਨੂੰ ਮੰਨੀਏ, ਤਾਂ ਗੁਰੂ ਨਾਨਕ ਉਮਰ ੭੦ ਸਾਲ ੫ ਮਹੀਨੇ ੨੩ ਦਿਨ ਬਣਦੀ ਹੈ, ਨ ਕਿ ੫ ਮਹੀਨੇ ੭ ਦਿਨ ਪਰ ਜਨਮ ਤਾਂ ਕਤੱਕ ਦੀ ਪੂਰਨ ਮਾਸ਼ੀ ਦਾ ਹੈ । ਜੈਸੇ ਜੋਤੀ ਜੋਤ ਸਮਾਣਾਂ ਅਸੂ ਵੱਦੀ ਦਸਵੀਂ ਦਾ ਮੰਨਣਾ ਪਏਗਾ ਐਤੇ ਜ਼ਨਮ ਕਤੱਕ ਦਾ ਠੀਕ ਹੈ। ਜੋ ਪਰੰਪਰਾ ਤੋਂ ਗੁਰਪੁਰਬ ਮਨਾਇਆ ਜਾਂਦਾ ਹੈ ਤੇ ਕਈ ਜਨਮ ਸਾਖੀਆਂ ਵਿਚ ਲਿਖਿਆ ਤੇ ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ।

ਕਵੀ ਭਾਈ ਸੰਤੋਖ ਸਿੰਘ ਅਤੇ ਕਵੀ ਭਾਈ ਲਾਲਾ ਰਾਮ ਜੀ ਸੇਵਾ ਪੰਥੀ ਇਕੋ ਸਮੇਂ ਸਿਖ ਰਾਜ ਵੇਲੇ ਹੋਏ ਹਨ । ਇਨ੍ਹਾਂ ਦੋਹਾਂ ਵਿਦਵਾਨਾਂ ਨੇ ਅਪਣੇ ਵੇਲੇ ਦੀ ਖੋਜ ਪੜਚੋਲ ਮਗਰੋਂ ਗੁਰੂ ਨਾਨਕ ਜਨਮ, ਜੋ ਕਤੱਕ ਪੂਰਨ ਮਾਸ਼ੀ ਦਾ ਲਿਖਿਆ ਸੀ ਠੀਕ ਲਿਖਿਆ ਸੀ। ਕਵੀ ਲਾਲਾ ਰਾਮ ਨੇ ਕਈ ਸਾਲ ਬਾਬਾ ਸਾਹਿਬ ਸਿੰਘ ਬੇਦੀ ਉਨ੍ਹਾਂ ਵਾਲਿਆਂ ਦੀ ਸੇਵਾ ਵਿਚ ਗੁਜ਼ਾਰੇ ਸੀ ਉਥੇ ਕਤੱਕ ਦਾ ਗੁਰਪੁਰਬ ਮੰਨਾਦੇ ਦੇਖ ਕੇ ਲਿਖਿਆ ਸੀ। ਫਿਰ ਇਹ ਵੀ ਜ਼ਰੂਰੀ ਹੈ ਕਿ ਇਨ੍ਹਾਂ ਦੋਹਾਂ ਵਿਦਵਾਨਾਂ ਨੇ ਹਿੰਦਾਲੀਏ ਬਿਧੀ ਚੰਦ ਦੀ ਅਤੇ ਮਿਹਰਬਾਨ ਦੀ ਲਿਖਤ ਦੇਖੀ ਹੋਣੀ ਹੈ ਅਤੇ ਸਮਝ ਮੁਤਾਇਕ ਜੋ ਸੱਚ ਜਾਣਿਆਂ ਉਹ ਲਿਖ ਦਿਤਾ, ਬਾਕੀ ਦਾ ਛਾਛ ਵਾਂਗੂ ਤਿਆਗ ਦਿਤਾ ਸੀ ਭਾਈ ਸੰਤੋਖ ਸਿੰਘ ਨੇ ਸ੍ਰੀ ਨਾਨਕ ਪ੍ਰਕਾਸ਼ ਵਿਚ ਖਾਧ ਦਸਿਆ ਹੈ ਕਿ ਐਸੇ ਦੇਖੇ ਸੁਣੇ ਪਿਛੋਂ ਅਸੀਂ ਜੋ ਮਖਣ ਰੂਪ (ਸੱਚ) ਸੀ ਲੈ ਲਿਆ ਤੇ ਬਾਕੀ ਛਡਿਆ ਹੈ। ਇਹ ਜ਼ਿਕਰ ਪਿਛੇ ਲਿਖਿਆ ਹੈ।

ਕਵੀ ਸੰਤੋਖ ਸਿੰਘ ਜੀ ਨੇ ਐਸੀ ਖੋਜ ਵੇਲੇ ਜਨਮ ਸਾਖੀ ਅਤੇ ਮਹਿਮਾਂ ਪ੍ਰਕਾਸ਼ ਵਿਚ ਲਿਖੇ ਦੀ ਕਾਪੀ ਕੀਤੀ, ਜਾਂ ਹੋਰ ਕਿਸੇ ਪਹਿਲੀ ਲਿਖਤ ਵਿਚ ਪੜ੍ਹਿਆ, ਤੇ ਬਿਨਾਂ ਵਿਚਾਰੇ ਦੇ ਸੱਚਾ ਮੰਨ ਕੇ ਲਿਖਿਆ ਹੈ। ਕਿਉਂਕਿ ਗੁਰੂ ਉਮਰ ਦੇ ਟੋਟਲ ਵਿਚ ਗੁਰੂ ਸ਼ਾਨ ਦੇ ਵਿਰੁਧ ਕੋਈ ਗੱਲ ਨਹੀਂ ਦੇਖੀ ਜੋ ਛੱਡਦੇ। ਇਸ ਵਾਸਤੇ ਉਨ੍ਹਾਂ ਦਾ ਸ੍ਰੀ ਨਾਨਕ ਪ੍ਰਕਾਸ ਵਿਚ ਐਸਾ ਲਿਖਿਆ ਸਹਿਜੇ ਦੀ ਗਲਤੀ ਹੈ,

ਕਵੀ ਜੀ ਦੀ ਇਸ ਤਹਿਜੇ ਦੀ ਗਲਤੀ ਨੂੰ ਸਮਝਣਾਂ ਇਸ ਵਾਸਤੇ ਜ਼ਰੂਰੀ ਸੀ ਕਿ ਉਨ੍ਹਾਂ ਨੇ ਗੁਰੂ ਨਾਨਕ ਜਨਮ ਕਤਕ ਦਾ ਅਤੇ ਜੋਤੀ ਜੋਤ ਹੋਣਾ ਅਸੂ ਵਦੀ ੧੦ ਵੀਂ ਦਾ ਜੋ ਲਿਖਿਆ ਹੈ ਇਸ ਮੁਤਾਬਕ ਉਨ੍ਹਾਂ ਵਲੋਂ ਐਸਾ ਟੋਟਲ ਦਸਿਆ ਗਲਤ ਹੈ—

ਸੋਰਠਾ-ਸੰਮਤ ਸੱਤ੍ਰ ਪਛਾਨ, ਪੰਚ ਮਾਸ ਬੀਤੇ ਬਹੁਰ ॥
ਸਪਤ ਦਿਨਨ ਪ੍ਰਮਾਨ, ਪਾਤਸ਼ਾਹੀ ਸ੍ਰੀ ਪ੍ਰਭ ਕਰੀ*

——

ਦੋਹਰਾ-ਸੰਮਤ ਪੰਦਰਾਂ ਸੈ ਲਖੋ, ਅਧਿਕ ਛਿਆਨਵਾਂ ਜਾਨ ॥
ਅਸੂਜ ਵੱਦੀ ਦਸਮੀ ਥਿਖੈ, ਸਚ ਖੰਡ ਪ੍ਰਸਥਾਨ ॥

—— (ਨਾਨਕ ਪ੍ਰਕਾਸ਼ ਉਤ੍ਰਾਰਧੇ ਧਿਆਏ ੫੭)

ਭਾਵ—੭੦ ਸਾਲ ਹੋਰ ਪੰਜ ਮਹੀਨੇ ਬੀਤੇ ਪਿਛੋਂ ੭ ਦਿਨਾਂ ਤੀਕ ਗੁਰੂ ਨਾਨਕ ਜੀ ਨੇ ਪਾਤਸ਼ਾਹੀ ਕੀਤੀ। ਅਤੇ ਅਸੂ ਵਦੀ ੧੦ਵੀਂ ਦੇ ਦਿਨ ਸੱਚ ਖੰਡ ਪਿਯਾਨਾ ਕੀਤਾ ਸੀ।

ਸ੍ਰੀ ਨਾਨਕ ਪ੍ਰਕਾਸ਼ ਦੀ ਉਕਤ ਲਿਖਤ ਨੂੰ ਪੜ੍ਹੇ ਨਾਲ ਹੋਰ ਮੁਆਮਲਾ ਸਾਫ ਹੋ ਜਾਂਦਾ ਹੈ। ਕਿ ਉਨ੍ਹਾਂ ਨੇ ਕਿਸੇ ਪਹਿਲੇ ਦੀ ਕਾਪੀ ਕੀਤੀ, ਜੋ ਗਲਤ ਹੈ ਤੇ ਖੁਦ ਟੋਟਲ ਨਹੀਂ ਕੀਤਾਂ, ਪਰ ਗੁਰੂ ਨਾਨਕ ਜਨਮ ਕਤਕ ਪੂਰਨ ਮਾਸ਼ੀ ਦਾ ਅਤੇ ਜੋਤੀ ਜੋਤ ਸਮਾਣਾਂ ਅੱਸੂ ਵਦੀ ਦਸਵੀਂ ਦਾ ਠੀਕ ਲਿਖਿਆ ਹੈ, ਜਿਸ ਤੇ ਐਸੀ ਹਾਲਤ ਵਿਚ ਉਹਨਾਂ ਨੂੰ ਚਾਹੀਏ ਸੀ ਕਿ ਗੁਰੂ ਉਮਰ ਦਾ ਟੋਟਲ ਉਹ ਖੁੱਦ ਕਰਦੇ ਅਤੇ ੬੯ ਸਾਲ ੧੦ ਮਹੀਨੇ ੧੧ ਦਿਨ ਲਿਖਦੇ, ਠੀਕ ਸੀ।

*ਡਾਕਟਰ ਵੀਰ ਸਿੰਘ ਜੀ ਨੇ ਸ੍ਰੀ ਨਾਨਕ ਪ੍ਰਕਾਸ਼ ਉਤਰਾਰਧੇ ਧਿਆਏ ੫੭ ਦੀ ਟੂਕ ਵਿਚ ਲਿਖਿਆ ਕਿ ਇਹ ਸੋਰਠਾ (ਉਮਰ ਟੋਟਲ ਵਾਲਾ) ਕਿਸੇ ਲਿਖਤੀ ਨੁਸਖੇ ਵਿਚ ਹੈ ਕਿਸੇ ਵਿਚ ਨਹੀਂ ਹੈ। ਨਾਲ ਹੀ ਲਿਖਦੇ ਕਿ "ਇਸ ਹਸਾਬ" ਆਪ ਦਾ ਅਵਤਾਰ (ਵਸਾਖ ਸੁਦੀ ਤੀਜ) ਦਿਨ ਵਸਾਖ ਦੀ ਤ੍ਰਿਤੀਆ ੧੫੨੬ ਬਿ: ਤੇ ਜਾ ਪੈਂਦਾ ਹੈ। ਜੇ ਕਤੱਕ ਪੂੰਨਿਆਂ ੧੫੨੬ ਬਿ: ਜਾਣੀਏ ਤਾਂ ਆਯੂ ੭੦ ਵਰਹੇ ੧ ਮਹੀਨਾਂ ਘਟ ਦੇ ਲੱਗ ਭਗ ਬਣਦੀ ਹੈ।" ਡਾਕਟਰ ਭਾਈ ਵੀਰ ਸਿੰਘ ਜੀ ਦੀ ਇਸ ਲਿਖਤ ਤੋਂ ਸਾਬਤ ਹੈ ਕਿ ਉਹ ਦੁਚਿੱਤੀ ਵਿਚ ਹਨ। ਠੀਕ ਫੈਸਲਾ ਨਹੀਂ ਦਿਤਾ ਨਾ ਹੀ ਸਮਝਿਆ ਹੈ।

ਨਿਰਨਾ ਕੀਤਾ ਹਸਾਬ ਇਹ ਹੈ--

ਸੰਮਤ ੧੫੨੬ ਦੀ ਕਤਕ ਪੂਰਨ ਮਾਸੀ ਤੋਂ ਸੰਮਤ ੧੫੯੫ ਦੀ ਕਤੱਕ ਸੁਦੀ ਚੌਦਸ਼ ੧੪ ਤੀਕ ੬੯-ਸਾਲ ਪੂਰੇ ਹੁੰਦੇ। ਫਿਰ ਅਗਲੇ ਦਿਨ (ਕਤੱਕ ਸੁਦੀ ੧੫) ਕਤੱਕ ਪੂਰਨ ਮਾਸ਼ੀ ਤੋਂ ਸੰਮਤ ੧੫੯੬ ਦੀ ਅੱਸੂ ਵਦੀ ੧੦ ਤੀਕ ਪੂਰੇ ੧੦ ਮਹੀਨੇ ੧੧ ਦਿਨ ਹੁੰਦੇ ਹਨ। ਪਰ ਕਵੀ ਸੰਤੋਖ ਸਿੰਘ ਜੀ ਨੇ ਧਿਆਨ ਨਹੀਂ ਕੀਤਾ ਤੇ ਕਿਸੇ ਪਹਿਲੇ ਦੀ ਗਲਤ ਲਿਖਤ ਮੁਤਾਬਕ ਐਸਾ ਹੀ ਗਲਤ ਲਿਖ ਦਿਤਾ ਹੈ। ਇਕ ਮਿਸਾਲ ਹੋਰ ਦਿੰਦੇ ਹਾਂ—

ਕੋਈ ਮਾਸਟਰ ਆਪਣੇ ਵਿਦਿਆਰਥੀਆਂ ਨੂੰ ਜ਼ਮਾਂ ਦਾ ਐਸਾ ਸੁਆਲ ਪਾਏ ਕਿ ਟੋਟਲ ਕਰੀਏ।

੩੫੦—੦੦
੨੫੦—੦੦
੧੨੫—੦੦
੨੭੫—੦੦

ਇਹ ਸਹੀ ਟੋਟਲ—੧੦੦੦—੦੦ ਹੁੰਦਾ ਹੈ।

ਇਸ ਸਹੀ ਟੋਟਲ ੧੦੦੦ ਤੋਂ ਵਿਲਖਣ, ਜੇ ਕਿਸੇ ਬੱਚੇ ਵਲੋਂ ਵਧ ਜਾਂ ਘਟ ਜੋੜ (ਟੋਟਲ) ਲਿਖਿਆ ਜਾਇ ਤਾਂ ਹੋਸ਼ ਮੰਦ ਮਾਸਟਰ ਨੇ ਗਲਤ ਮੰਨਣਾਂ ਹੈ। ਐਸੇ ਹੀ ਗੁਰੂ ਨਾਨਕ ਜਨਮ ਕਤਕ ਪੂਰਨ ਮਾਸ਼ੀ ਤੇ ਜੋਤੀ ਜੋਤ ਸਮਾਣਾਂ ਅੱਸੂ ਵਦੀ ੧੦ ਵੀਂ! ਦਾ ਠੀਕ ਲਿਖਿਆ ਹੈ ਤਾਂ ਕਵੀ ਸੰਤੋਖ ਸਿੰਘ ਵਲੋਂ ਸਹਿਜੇ ਲਿਖੇ ਗਏ ਇਸ ਟੋਟਲ (ਜੋੜ) ਨੂੰ ਗਲਤ ਮੰਨਣਾਂ ਚਾਹੀਏ! ਉਨ੍ਹਾਂ ਦੀ ਇਸ ਗਲਤੀ ਦੇ ਆਸਰੇ ਅਪਣੇ ਖਿਆਲਾਂ ਨੂੰ (ਜੋ ਗਲਤ ਹਨ) ਸੱਚਾ ਨਹੀਂ ਪ੍ਰਗਟਾਣਾਂ ਚਾਹੀਏ। ਜੈਸਾ ਕਿ ਸਰਦਾਰ ਕਰਮ ਸਿੰਘ ਤੇ ਦੂਜਿਆਂ ਨੇ ਕੀਤਾ ਹੈ।

ਮੈਨੂੰ ਹੁਣ ਤੀਕ ਦੀ ਪੂਰੀ ਪੂਰੀ ਪੜਚੋਲ ਮਗਰੋਂ ਪੂਰਾ ਵਿਸ਼ਵਾਸ ਹੈ ਕਿ ਗੁਰੂ ਨਾਨਕ ਸਾਹਿਬ ਜੀ ਦਾ ਅਵਤਾਰੀ ਦਿਨ ਕਤਕ ਪੂਰਨ ਮਾਸ਼ੀ ਹੈ, ਫਿਰ ਵਿਚਾਰ ਦੀ ਗਲ ਹੈ! ਕਿ ਜੋ ਬੇਦੀ ਬੰਸ! ਗੁਰੂ ਨਾਨਕ ਦੀ ਬਿੰਦੀ ਸੰਤਾਨ (ਘਰਾਣਾਂ) ਗੁਰੂ ਨਾਨਕ ਦੇ ਪਿਤਾ ਕਾਲੂ ਜੀ ਦਾ ਜਨਮ ਸੰਮਤ ੧੪੯੭ ਬਿਕਰਮੀ ਤੇ ਚਲਾਣਾ ਅਸੂ ਵਦੀ ਅਸ਼ਟਮੀ ਨੂੰ ਯਾਦ ਰਖਦੇ, ਸਾਲ ਦੇ ਸਾਲ ਬੜੇ ਪਿਆਰ ਵਿਚ ਅਪਣਾ ਫਰਜ਼ ਜਾਣਦੇ ਤੇ ਪਾਲਦੇ ਹਨ ਪਿਤਾ ਕਾਲੂ ਜੀ ਦਾ

ਸ਼ਰਾਧ ਕਰਦੇ ਹਨ, ਉਨ ਬੇਦੀ ਬੰਸ ਦੇ ਮਹਾਂ ਵਿਦਵਾਨ (ਉਦਾਸੀ ਸੰਪ੍ਰਦਾ ਦੇ ਗੁਰੂ) ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਜੀ ਅਪਣੇ ਪਿਤਾ ਦਾ ਜਨਮ ਦਿਨ ਤੇ ਚਲਾਂਣੇ ਦਾ ਦਿਨ ਭੁਲੇ ਹੋਏ ਨਹੀਂ ਸਨ।

ਸ੍ਰੀ ਕਰਤਾਰ ਪੁਰ ਵਿਚ ਗੁਰੂ ਨਾਨਕ ਦੇ ਚਲਾਂਣੇ ਦਾ ਦਿਨ (ਗੁਰ ਪੁਰਬ) ਅੱਸੂ ਵਦੀ ੧੦ ਵੀਂ ਦਾ ਉਸ ਵੇਲੇ ਤੋਂ (ਸ਼ਰਾਧਾਂ ਦੇ ਦਿਨ ਸਨ) ਜਾਰੀ ਕੀਤਾ ਗਿਆ ਸੀ ਜੋ ਪਾਕਿਸਤਾਨ ਬਣੇ ਤੀਕ ਲਗ ਭਗ ੪੩੦ ਸਾਲ ਤੀਕ ਉਥੇ ਹੀ ਮਨਾਇਆ ਜਾਂਦਾ ਰਿਹਾ ਤੇ ਹੁਣ ਡੇਹਰਾ ਬਾਬਾ ਨਾਨਕ ਵਿਚ ਮਨਾਦੇ ਹਨ। ਜੋ ਬਾਬਾ ਸ੍ਰੀ ਚੰਦ ਦਾ ਚਾਲੂ ਕੀਤਾ ਸੀ। ਐਸੇ ਹੀ ਉਨ੍ਹਾਂ ਵਲੋਂ ਗੁਰੂ ਪਿਤਾ ਦਾ ਜਨਮ ਦਿਨ ਕਤਕ ਪੂਰਨ ਮਾਸ਼ੀ ਦਾ ਯਾਦ ਸੀ ਤੇ ਅਪਣੇ ਤੌਰ ਤੇ ਸਾਲ ਦੇ ਸਾਲ ਮਨਾਂਦੇ ਰਹੇ। ਉਹਨਾਂ ਤੋਂ ਸੁਣੀ ਤੇ ਚਾਲੂ ਰਹੀ ਸੀਨੇ ਬਸੀਨੇ ਪ੍ਰਚਲਤ ਰੀਤ, ਬੇਦੀ ਘਰਾਂਣੇ ਵਿਚ (ਬੇਦੀ ਬੰਸ ਵਿਚ) ਸਿਖ ਸੰਗਤਾਂ ਵਿਚ ਗੁਰ ਪੁਰਬ ਕਤਕ ਪੂਰਨ ਮਾਸ਼ੀ ਦਾ-(ਜਨਮ ਦਿਨ) ਪ੍ਰਚਲਤ ਮਨਾਇਆ ਜਾ ਰਿਹਾ ਹੈ। ਇਸ ਤੋਂ ਵਧੇਰੇ ਅਗਰ ਹੋਰ ਕੋਈ ਲਿਖਤ ਪੁਰਾਤਨ ਜਾਂ ਮਨੌਤ ਕਰ ਕੇ ਸਚੀ ਮੰਨੀ ਜਾਏ ਤਾਂ ਐਸੇ ਲੋਕਾਂ ਦੀ ਹੱਠ ਧਰਮੀ ਤੇ ਮਨ ਮਰਜ਼ੀ ਹੈ ਜੋ ਮੇਰੀ ਸਮਝ ਤੋਂ ਬਾਹਰ ਹੈ।

ਗੁਰੂ ਅੰਗਦ ਸਾਹਿਬ ਨੂੰ ਅੱਸੂ ਵਦੀ ਪੰਚਮੀ ਨੂੰ ਗੁਰਿਆਈ ਮਿਲੀ। ਕਿਸੇ ਨੂੰ ਇਨਕਾਰ ਨਹੀਂ। ਪ੍ਰਸਿੱਧ ਹੈ। ਛੇਵੀਂ ਨੂੰ ਦੂਜੇ ਦਿਨ ਖਡੂਰ ਭੇਜੇ ਗਏ ਸੀ। ਹੋਰ ੪ ਦਿਨਾਂ ਪਿਛੋਂ ਅੱਸੂ ਵਦੀ ੧੦ਵੀਂ ਨੂੰ (ਸੰਮਤ ੧੫੯੬ ਸੀ) ਗੁਰੂ ਨਾਨਕ ਜੋਤੀ ਜੋਤ ਸਮਾਏ! ਭਾਈ ਬੁਢਾ ਸਾਹਿਬ ਤੇ ਹੋਰ ਬੇਸ਼ੁਮਾਰ ਹਿੰਦੂ ਮੁਸਲਮਾਨ ਕੋਲ ਸਨ, ਇਹ ਵੀ ਨਾਨਕ ਪ੍ਰਕਾਸ਼ ਦੇ ਲੇਖਕ ਨੇ ਠੀਕ ਲਿਖਿਆ ਹੈ ਪਰ ਸਾਰੀ ਉਮਰ ਦਾ ਟੋਟਲ (ਜੋੜ) ਗਲਤ ਲਿਖਿਆ ਹੈ ਸਮਝ ਨਹੀਂ ਪਾਏ ਸਨ।

# ਗਲਤੀ ਹੋ ਜਾਂਦੀ ਹੈ

ਇਕ ਦੋ ਮਿਸਾਲਾਂ ਪਿਛੇ ਦਿਤੀਆਂ ਹਨ ਕਿ ਚੰਗੇ ਵਿਦਵਾਨ ਲਿਖਾਰੀਆਂ ਪਾਸੋਂ ਸਹਿਜੇ ਹੋ ਗਈਆਂ ਹਨ, ਤਾਂ ਪੁਰਾਤਨ ਤੇ ਪੇਂਡੂ ਲਿਖਾਰੀਆਂ ਤੋਂ ਵੀ ਵਦੀ ਸੁਦੀ ਦੇ ਹਸਾਬ ਨੂੰ ਸਮਝੇ ਬਿਨਾਂ ਗਲਤ ਲਿਖਿਆ ਜਾਂਣਾ ਸੰਭਵ ਹੈ। ਪਰ ਪਿਛੇ ਦੇ ਲਿਖਾਰੀਆਂ ਤੇ ਵਿਦਵਾਨਾਂ ਨੂੰ ਸੋਚਣਾ ਚਾਹੀਦਾ ਸੀ ਕਿ ਗੁਰੂ ਨਾਨਕ ਸਾਹਿਬ ਦਾ ਪ੍ਰਸਿਧ-'ਨਾਨਕ ਸ਼ਾਹੀ ਸੰਮਤ' ਜੋ ਕਤਕ ਪੂਰਨ ਮਾਸ਼ੀ ਤੋਂ ਚਾਲੂ ਹੈ

ਇਸ ਦੀ ਸਚਾਈ ਨੂੰ ਲਭਿਆ ਜਾਏ, ਅਗਰ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਹੁੰਦਾ ਤਾਂ ਨਾਨਕ ਸ਼ਾਹੀ ਸੰਮਤ ਵੀ ਵਸਾਖ ਸੁਦੀ ਤੀਜ ਤੋਂ ਸ਼ੁਰੂ ਹੁੰਦਾ।

ਇਸ ਵਾਸਤੇ ਗੁਰੂ ਨਾਨਕ ਉਮਰ ਦਾ ਹਸਾਬ, ਸੰਮਤ ੧੫੨੬ ਦੀ ਕਤਕ ਪੂਰਨ ਮਾਸ਼ੀ ਤੋਂ ਸ਼ੁਰੂ ਕਰ ਕੇ ਸੰਮਤ ੧੫੯੬ ਦੀ ਅੱਸੂ ਵਦੀ ੧੦ ਤੀਕ—(ਵਦੀ ਸੁਦੀ ਮੁਤਾਬਕ) ਟੋਟਲ ਲਿਖਣਾਂ ਚਾਹੀਦੇ ਸੀ, ਤਾਂ ਠੀਕ ਹੁੰਦਾ ! ਅਗਰ ਐਸਾ ਨਹੀਂ ਕੀਤਾ, ਜਾਂ ਇਸ ਹਸਾਬ ਨੂੰ ਸਮਝੇ ਨਹੀਂ ਸਨ ਤਾਂ ਬਿਕ੍ਰਮੀ ਸੰਮਤ ਤੇ ਅੰਗ੍ਰੇਜ਼ੀ ਸੰਨ ਦੇ ਮਾਪ ਨਾਲ ਗੁਰੂ ਨਾਨਕ **'ਉਮਰ ਦਾ ਸਹੀ ਜਾਂ ਗਲਤ ਟੋਟਲ'** ਨਹੀਂ ਮੰਨਣਾ ਚਾਹੀਏ। ਜੋ ਕਦੀ ਵਧਾਏ ਘਟਾਏ ਵੀ ਜਾਂਦੇ ਹਨ। ਇਕ ਮਿਸਾਲ ਇਹ ਹੈ—

ਬਾਦਸ਼ਾਹ ! ਔਰੰਗਜ਼ੇਬ ਦੀ ਮੌਤ ੨੦ ਫਰਵਰੀ ਸੰਨ ੧੭੦੭ ਵਿਚ ਹੋਈ ਮੰਨੀ ਗਈ ਹੈ, ਪਰ ਨਵਾ ਢੰਗ ਵਿਚ ੧੨ ਦਿਨ ਵਧਾ ਕੇ ੩ ਮਾਰਚ ਸੰਨ ੧੭੦੭ ਹੁਣ ਲਿਖਿਆ ਜਾਂਦਾ ਹੈ, ਐਸੇ ਹੀ ਅੰਗਰੇਜ਼ੀ ਸੰਨ ਦੀ ਫਰਵਰੀ ਦੇ ੨੮ ਦਿਨ ਹੁਦੇ ਪਰ ਚਾਰ ਭਾਗਾਂ ਵਿਚ ਵੱਡੇ ਸੰਨ ਦੇ ੨੯ ਦਿਨ ਮੰਨਦੇ ਹਨ। ਐਸੀ ਹਾਲਤ ਨੂੰ ੧੦੦ ਸਾਲਾਂ ਅੰਦਰ ਦੇ ਜਿਤਨੇ ਵਾਧੂ ਦਿਨ ਲੌਪ (ਫਰਵਰੀ) ਦੇ ਹੁੰਦੇ ਵੱਟੇ ਖਾਤੇ ਪਾਂਦੇ, ਤਦ ਨਵੇਂ ਢੰਗ ਦਾ ਠੀਕ ਅੰਗਰੇਜ਼ੀ ਸੰਨ ਚਲਦਾ ਹੈ, ਕੀ ਪਤਾ ਕਿ ਉਸ ਵੇਲੇ ਦਾ ਅੰਗਰੇਜ਼ੀ ਸੰਨ ਅਤੇ ਤਾਰੀਖ ਕਿਹੜੀ ਠੀਕ ਸੀ ?

ਮੈਂ ਜੋਤਸ਼ੀ ਨਹੀਂ, ਪਰ ਅਫਸੋਸ ਹੈ ਕਿ ਸਰਦਾਰ ਕਰਮ ਸਿੰਘ ਨੇ ਜੋਤਸ਼ ਦਾ ਕੋਰਸ ਕੀਤੇ ਬਿਨਾਂ ਜੋਤਸ਼ ਦੇ ਹਿਸਾਬ ਨੂੰ ਅਪਣੀ ਪੁਸਤਕ (ਕਤੱਕ ਕਿ ਵਸਾਖ) ਦੇ ਸਫਾ ੧੨੩ ਤੋਂ ੨੮ ਤੀਕ ਜੋ ਲਿਛਿਆ ਹੈ—ਉਹ ਕਿਸੇ ਚਾਲੂ ਜਨਮ ਸਾਖੀ ਵਿਚੋਂ ਜਾਂ ਬਾਹਰ ਦੀ ਕਿਸੇ ਲਿਖਤ ਵਿਚੋਂ ਗੁਰੂ ਨਾਨਕ ਜੀ ਦਾ ਜਨਮ ਟੇਵਾ (ਕਤੱਕ ਪੂਰਨ ਮਾਸ਼ੀ ਦਾ) ਪੇਸ਼ ਕਰਕੇ ਉਸ ਮੁਤਾਬਕ ਇਸ ਦਿਨ ਨੂੰ ਗਲਤ ਦਸਦੇ ਅਤੇ ਟੇਵੇ ਨੂੰ ਖੰਡਨ ਕਰਦੇ ਹਨ। ਉਨ੍ਹਾਂ ਨੇ ਐਸਾ ਨਹੀਂ ਸੋਚਿਆ ਕਿ ਜਿਸ ਪੰਡਤ ਨੇ ਇਹ ਟੇਵਾ ਲਿਖਿਆ ਸੀ ਉਸਨੇ ਕਿਸੇ ਮੁਕੰਮਲ ਖੋਜ ਭਾਲ ਮਗਰੋਂ ਐਸਾ ਸਬੂਤ ਪੇਸ਼ ਕਰਨ ਦੀ ਕੋਸ਼ਸ਼ ਕੀਤੀ ਹੈ। ਪਰ ਜਿਸ ਲਿਖਾਰੀ ਨੇ ਐਸਾ ਟੇਵਾ ਲਭ ਕੇ ਗੁਰੂ ਨਾਨਕ ਦਾ ਜਨਮ ਟੇਵਾ ਜਨਮ ਸਾਖੀ ਵਿਚ ਲਿਖਿਆ ਹੈ ਤਸਲੀ ਕਰਕੇ ਲਿਖਿਆ ਹੋਣਾ ਹੈ, ਪਰ ਸਰਦਾਰ ਕਰਮ ਸਿੰਘ

ਨੂੰ ਜਚਿਆ ਨਹੀਂ ਤੇ ਇਸਨੂੰ ਗਲਤ ਸਾਬਤ ਕਰਦੇ ਹਨ। ਉਸ ਟੇਵੇ ਦਾ ਉਤਾਰਾ ਹੇਠਾਂ ਦਸਨ ਦਾ ਇਹ ਯਤਨ ਕੀਤਾ ਹੈ

---

## ਟੇਵਾ ਕੱਤਕ ਪੂਰਨਮਾਸ਼ੀ ਦਾ




ਸੰਮਤ ੧੫੨੬ ਮੱਘਰ ਦਿਨ ੯, ਬ੍ਰਹਸਪਤ ਵਾਰ, ਇਸ਼ਟ ੪੧ ਘੜੀਆਂ ੧੯ ਪਲ।

ਇਸ ਉੱਕਤ ਟੇਵੇ ਉਤੇ ਕਿਸੇ ਪੰਡਤ ਦਾ ਨਾਮ ਨਹੀਂ ਲਿਖਿਆ ਕਿ ਕਿਸ ਨੇ ਬਣਾਦਿਆ ਹੈ ? ਜਾਂ ਕਿ ਹਰ ਦਿਆਲ ਪੰਡਤ ਜੀ ਦੀ ਬਣਾਈ ਜਨਮ ਪਤ੍ਰੀ ਦਾ ਉਤਾਰਾ ਹੈ ? ਕੁਝ ਦਸਿਆ ਨਹੀਂ ਹੈ, ਇਸ਼ ਵਾਸਤੇ ਅਪਣੀ ਵਲੋਂ ਨ ਖੰਡਨ, ਤੇ ਨਾ ਹੀ ਮੰਡਨ ਕਰਨਾ ਹੈ। ਦਸਣਾਂ ਇਹ ਹੈ ਕਿ ਉਕਤ ਜੈਸੇ ਟੇਵੇ ਲਿਖਣ ਵਾਲਿਆਂ ਦੇ ਕਈ ਵੇਰ ਹਸਾਬ ਠੀਕ ਅਤੇ ਕਈ ਜੋਤਸ਼ੀਆਂ ਦੇ ਗਲਤ ਹੋ ਜਾਂਦੇ ਹਨ।*

ਪੰਡਤ ਹਰਿ ਦਿਆਲ ਨੇ ਅਗਰ ਗੁਰੂ ਜੀ ਦੀ (ਉਕਤ ਜਨਮ ਕੁੰਡਲੀ ਟੇਵਾ) ਜਨਮ ਪਤ੍ਰੀ ਨੂੰ ਲਿਖਿਆ ਤਾਂ ਸਚਾ ਸਾਬਤ ਹੋਇਆ ਹੈ ਪਰ ਸ੍ਰੀ ਰਾਮ ਚੰਦ੍ਰ

---

*ਇਸ ਟੇਵੇ ਵਿਚ ਮੱਘਰ ਦਿਨ ੯ ਬ੍ਰਹਸਪਤੀ ਵਾਰ (ਵੀਰ ਵਾਰ) ਜਨਮ ਦਿਨ ਲਿਖਿਆ ਹੈ। ਕਈ ਲਿਖਾਰੀਆਂ ਨੇ ੧੫੨੬ ਦੀ ਕਤਕ ਪੂਰਨ ਮਾਸ਼ੀ ਨੂੰ ਬੁਧ ਵਾਰ ਦਿਨ ਦਸਿਆ ਹੈ। ਇਹ ਲਿਖਣ ਭੇਦ ਇਸ ਤਰ੍ਹਾਂ ਦਾ ਹੈ—ਕਿ ਹੋ ਸਕਦਾ ਹੈ-ਕਤਕ ਪੂਰਨ ਮਾਸ਼ੀ ਬੁਧ ਵਾਰ ਨੂੰ ਹੋਈ ਹੋਵੇ, ਤਾਂ ਰਾਤ ਵੀ ਪੂਰਨ ਮਾਸ਼ੀ ਦੀ ਗਿਣੀ ਗਈ ਹੈ, ਜੋ ਗੁਰੂ ਨਾਨਕ ਅਵਤਾਰ ਅਧੀ ਰਾਤ ਮਗਰੋਂ ਹੋਇਆਂ ਸੀ। ਫਿਰ ਸਵੇਰ ਨੂੰ ਵੀਰ ਵਾਰ ਸੀ ਕੁਝ ਪਲ ਮਹੂਰਤ ਇਸ ਸਵੇਰ ਤੀਕ ਪੂਰਨ ਮਾਸ਼ੀ ਰਹੀ ਹੋਵੇ ਇਸ ਵਾਸਤੇ ਸ਼ਾਇਦ ਵੀਰ ਵਾਰ ਇਕ ਲਿਖਿਆ ਹੈ।

ਦੇ ਜਨਮ ਟੇਵੇ ਮੁਤਾਬਕ ਵਿਆਹ ਸੋਧਣ ਵਾਲੇ ਪੰਡਤ (ਵਿਸ਼ਸ਼ਟ ਮੁਨੀ) ਆਦਿਕਾਂ ਨੇ ਜਿਸ ਮਹੂਰਤ ਦਾ ਵਿਆਹ ਸੋਧਿਆ ਸੀ ਕਿ ਸਦਾ ਸੁਖੀ ਰਹਿਣ ਗੇ,—ਉਹ ਗਲਤ ਸਾਬਤ ਹੋਇਆ ਤੇ ਬਹੁਤ ਦੁਖੀ ਹੋ ਕੇ ਰੋਂਦੇ ਰਹੇ ਸੀ—"ਰੋਵੇ ਰਾਮ ਨਿਕਾਲਾ ਭਇਆ—" "ਸੀਤਾ ਲਛਮਣ ਵਿਛੜ ਗਿਆ"

ਫਿਰ ਐਸੇ ਹੀ ਰਾਵਣ ਦੀ ਕੈਦ ਵਿਚ ਅਸੋਕ ਵਾਟਕਾ ਅੰਦਰ ਬੈਠੀ ਸੀਤਾ ਜੀ ਨੇ ਤ੍ਰਿਜਟਾਂ ਨੂੰ ਕਿਹਾ ਸੀ ਮੈਂ ਸਖਤ ਦੁਖੀ ਹਾਂ, ਮੇਰੇ ਪ੍ਰਾਨ ਕਿਉਂ ਨਹੀਂ ਨਿਕਲ ਜਾਂਦੇ ਕਿ ਰਿਸ਼ੀਆਂ ਦੇ ਜ਼ੋਤਸ ਤੇ ਵੇਦ ਮੁਤਾਬਕ ਅਸ਼ੀਸਾਂ ਝੂਠੀਆਂ ਸਾਬਤ ਹੋਇਆਂ ਹਨ। "ਹਨੂਮਾਨ ਨਾਟਕ" ਗ੍ਰੰਥ ਵਿਚ ਲਿਖਿਆ ਹੈ—

ਸ੍ਵੈਯਾ "ਜਬ ਬਿਆਹ ਸਮੇਂ ਰਿਖ ਮੰਡਲ ਥੇ ਤਬ ਮੋਊ ਅਸੀਸ ਦਈ ਕਹਿਕੇ"
ਰਘੁਬੀਰ ਸੁਹਾਗਨ ਹੋ ਸੱਦ ਹੀ ਭੁਜ ਸੌਂ ਭੁਜ ਹਾਥਨ ਸੋਂ ਗਹਿਕੇ ॥
ਤਿਨ ਕੀ ਸੁ ਕਹੀ ਅਬ ਝੂਠੀ ਭਈ ਅਰ ਵੇਦ ਕੀ ਬਾਤ ਗਈ ਬਹਿਕੇ ॥
ਸਖੀ ਔਰ ਕੀ ਕਊਨ ਕਹੈ ਇਸ ਅਉਸਰ ਪ੍ਰਾਨ ਨ ਜਾਤ ਰਹੇ ਸਹਿਕੇ ॥

———

ਭਾਵ—ਕਿ ਐਸਾ ਹਸਾਬ-(ਟੇਵੇ ਮੁਤਾਬਕ) ਜੋ ਸਰਦਾਰ ਕਰਮ ਸਿੰਘ ਸਿੱਧ ਕਰਨਾਂ ਚਾਹੁੰਦੇ ਕਿ ਗੁਰੂ ਨਾਨਕ ਜਨਮ ਕਤਕ ਪੂਰਨ ਮਾਸ਼ੀ ਦਾ ਸੰਸੇ ਭਰਿਆ ਹੈ ਉਹ ਸੜਕਾਂ ਕਿਨਾਰੇ ਬੈਠੇ ਭਾਟੜੇ ਪੰਡਤਾਂ ਤੇ ਜੋਤਸ਼ੀਆਂ ਵਾਂਗੂ ਹਸਾਬ ਨੂੰ ਗਿਣਦੇ, ਤੇ ਸੂਰਜ ੮ਵੇਂ ਘਰ ਤੋਂ ਸ਼ੁਰੂ ਦਸ ਕੇ ਯਕੀਨ ਕਰਾਣਾਂ ਚਾਹੁੰਦੇ ਜੇ ਇਹ ਜਨਮ ਪਤ੍ਰੀ ਟੇਵਾ ਵੀ ਸ਼ੱਕੀ ਹੈ। ਅਤੇ ਗੁਰੂ ਉਮਰ ਦੀ ਗਿਨਤੀ—"ਵਸਾਖ ਸੁਦੀ ਤੀਜ" ਤੋਂ ਅਰੰਭ ਕੀਤੀ ਜਾਇ ਤਾਂ ਅਸੂ ਸੁਦੀ ੧੦ ਵੀਂ ਤੀਕ ਸਾਰੀ ਉਮਰ ੭੦ ਸਾਲ ੫ ਮਹੀਨੇ ੭ ਦਿਨ ਹੁੰਦੀ ਹੈ।

ਇਥੇ ਪਾਠਕਾਂ ਪ੍ਰਤੀ ਇਹ ਦਸਣਾਂ ਹੈ ਕਿ ਇਸੇ ਸੰਮਤ ੧੫੨੬ ਦੀ ਕਤਕ ਪੂਰਨ ਮਾਸ਼ੀ ਤੋਂ ਗੁਰੂ ਉਮਰ ਦਾ ਅਰੰਭ ਹੁੰਦਾ ਹੈ। ਅਗੇ ਜੋ ਕੁਝ ਘਰਾਂ ਵਿਚ ਲਿਖਿਆ ਕਿ ਰਾਹੂ ਚੌਥੇ ਜਾਂ ਸੂਰਜ ੮ ਵੇਂ ਹੈ—ਇਸ ਲਿਖੇ ਦਾ ਸਬੰਧ ਉਮਰ ਦੀ ਗਿਨਤੀ ਨਾਲ ਨਹੀਂ ਹੈ। ਬਲਿਕੇ ਇਹ ਹੈ ਕਿ ਜਿਸ ਬਾਲਕ ਦੇ ਰਾਹੂ ਚੌਥੇ ਹੋਵੇ ਉਹ ਐਸਾ ਅਤੇ ਸੂਰਜ ੮ ਵੇਂ ਹੋਵੇ ਤਾਂ ਐਸਾ ਹੋਇਗਾ ! ਸਰਦਾਰ ਕਰਮ ਸਿੰਘ ਜੀ ਨੇ ਉਕਤ ਜਨਮ ਕੁੰਡਲੀ ਤੋਂ ਇਹ ਸਾਬਤ ਨਹੀਂ ਕੀਤਾ ਕਿ ਇਸ ਵਿਚ ਲਿਖੇ ਗ੍ਰਿਹ ਨਛੱਤ੍ਰਾਂ ਦਾ ਫਲਾ ਦੇਸ਼ ਗੁਰੂ ਨਾਨਕ ਦੇ ਜੀਵਨ ਉਤੇ ਨਹੀਂ ਘਟਿਆ, ਇਸ ਵਾਸਤੇ ਇਹ ਸ਼ਕੀ ਤੇ ਝੂਠੀ ਹੈ, ਪਰ ਸਾਧਰਨ ਲੋਕਾਂ ਨੂੰ

ਉਹਨਾਂ ਨੇ ਯਕੀਨ ਕਰਾ ਦਿਤਾ ਕਿ ਉਹ ਜੋਤਸ਼ੀ ਵੀ ਸਨ, ਐਸੇ ਹੀ ਉਨ੍ਹਾਂ ਨੇ ਹਿਸਟੋਰੀਅਨ ਹੋਣ ਦੇ ਨਾਲ ਨਾਲ ਜੋਤਸ਼ੀ ਬਣ ਦਸਣ ਦੀ ਕੋਸ਼ਸ਼ ਕੀਤੀ ਪਰ ਅਸਫਲ ਹੈ।

ਨੋਟ—ਪਾਠਕ ! ਇਹ ਖਿਆਲ ਨ ਕਰਨ ਕਿ ਉਨ੍ਹਾਂ ਦੇ ਮਰ ਜਾਣ ਪਿਛੋਂ ਮੈਂ ਕੋਈ ਅਯੋਗ ਦੂਸ਼ਨ ਥੋਪ ਰਿਹਾ ਹਾਂ—ਮੇਰੇ ਦਿਲ ਵਿਚ ਉਨ੍ਹਾਂ ਦੇ ਹੋਰ ਕੀਤੇ ਕੰਮਾਂ ਦੀ ਕਦਰ ਹੈ ਪਰ "**ਕਤਕ ਕਿ ਵਸਾਖ**" ਲਿਖੇ ਉਤੇ ਦੁਖ ਹੈ। ਕਿ ਉਨ੍ਹਾਂ ਨੇ-(ਦੇ ਲੰਮੀ ਨਦਰ ਨਿਹਾਲੀਐ) ਜੈਸੀ ਦੀਰਘ ਦ੍ਰਿਸ਼ਟੀ ਤੋਂ ਕੰਮ ਨਹੀਂ ਲਿਆ ਤੇ ਗਲਤ ਮੰਨੌਤਾਂ ਨੂੰ ਸੱਚਾ ਮੰਨ ਕੇ ਪ੍ਰਚਾਰਨ ਦਾ ਦੋਸ਼ ਪ੍ਰਾਪਤਿ ਕੀਤਾ।

ਸ੍ਰ: ਕਰਮ ਸਿੰਘ ਨੇ ਕਤਕ ਕਿ ਵਸਾਖ ਦੇ ਸਫਾ ੧੨੩ ਉਤੇ ਟੇਵਾ ਲਿਖ ਕੇ ਸਵਾਲ ਕੀਤਾ, ਕਿ-ਕੀ ਸੰਮਤ ੧੫੨੬ ਦੀ ਕਤਕ ਪੂਰਨ ਮਾਸ਼ੀ ਵੀਰ ਵਾਰ ੯ ਮੱਘਰ ਨੂੰ ਸੀ ? ਉਹ ਨਾਲ ਹੀ ਇਡੀਅਨ ਕੈਲੰਡਰ ਦੀ ਸਹਾਇਤਾ ਨਾਲ ਹਸਾਬ ਲਗਾ ਕੇ ਦਸਦੇ ਕਿ ਸੰਮਤ ੧੫੨੬ ਦੀ ਕਤਕ ਪੂਰਨ ਮਾਸ਼ੀ ਵੇਲੇ ੨੧ ਕਤਕ ਦਿਨ ਸ਼ੁਕਰ ਵਾਰ ਦਾ ਸੀ। ਫਿਰ ਨਾਲ ਹੀ ਹੈਰਾਨੀ ਪ੍ਰਗਟ ਕਰਦੇ ਕਿ ਪੂਰੇ ਇਕ ਮਹੀਨੇ ਦਾ ਫਰਕ ਕਿਵੇਂ ? ਜਦੋਂ ਕਿ ਇਕ ਸਾਲ ਪਹਿਲੇ ਸੰਮਤ ੧੫੨੫ ਦੀ ਕਤਕ ਪੂਰਨ ਮਾਸ਼ੀ ੩ ਮੱਘਰ ਨੂੰ ਦਿਨ ਸੋਮਵਾਰ ਦਾ ਸੀ।

ਕਿਹਾ ਚੰਗਾ ਹੁੰਦਾ ਕਿ ਸਰਦਾਰ ਕਰਮ ਸਿੰਘ ਉਕਤ ਟੇਵੇ (ਜਨਮ ਕੁੰਡਲੀ) ਦੇ ਹਸਾਬ ਵਾਸਤੇ ਇੰਡੀਅਨ ਕੈਲੰਡਰ ਦੀ ਸਹਾਇਤਾ ਨ ਲੈਂਦੇ, ਅਤੇ ਕਿਸੇ ਵਦੀ ਸੁਦੀ ਦੇ ਹਸਾਬੀ ਪੰਡਤ ਪਾਸੋਂ ਪੂਰਾ ਜੋਤਸ਼ ਪਾਸ ਕਰ ਕੇ ਲਿਖਦੇ ਤਾਂ ਠੀਕ ਸੀ। ਚਾਹੇ ਐਸੇ ਪੰਡਤ ਵੀ ਭੁਲ ਜਾਂਦੇ ਹਨ, ਪਿਛੇ ਲਿਖਿਆ ਤੇ ਹੋਰ ਵੀ ਮਿਸਾਲਾਂ ਦਿਤੀਆਂ ਜਾ ਸਕਦੀਆਂ ਹਨ—

੧. ਸੰਨ ੧੯੬੨ ਵਿਚ ਭਾਰਤੀ ਪੰਡਤਾਂ ਨੇ ਇਹ ਫੈਸਲਾ ਦਿਤਾ ਸੀ ਕਿ ਇਸ ਸਾਲ ਵਿਚ ਐਸੇ ਅਸ਼ਟ ਗ੍ਰਿਹ ਅਕੱਠੇ ਹੋਇ ਹਨ, ਜੈਸਾ ਕਿ ਮਹਾਂ ਭਾਰਤ ਦੀ ਲੜਾਈ ਵੇਲੇ ਸੀ। ਜੋ ਤਬਾਹੀ ਮੱਚ ਜਾਇਗੀ। ਪਰ ਉਹ ਗਲਤ ਸਾਬਤ ਹੋਇਆ ਸੀ।

੨. ਥੋੜਾ ਅਰਸਾ ਬੀਤੇ ਪਿਛੋਂ ਭਾਰਤੀ ਪੰਡਤਾਂ ਨੇ ਸਰਬ ਸੰਮਤੀ ਦਾ ਕੋਈ ਫੈਸਲਾ ਨਹੀਂ ਦਿਤਾ ਸੀ ਕਿ ਅਲਾਹ ਬਾਦ (ਪ੍ਰਯਿਾਗ ਰਾਜ) ਦਾ ਕੁੰਭ ਕਦੋਂ ਹੈ ? ਕਈ ਪੰਡਤਾ ਨੇ ੧ ਸਾਲ ਪਹਿਲ ਦਸਿਆਂ ਅਤੇ ਸਰਕਾਰੀ ਤੌਰ ਤੇ ਇਕ

ਸਾਲ ਪਿਛੋਂ ਦਾ ਕੁੰਭ ਮੇਲਾ ਕੀਤਾ ਸੀ। ਇਸ ਵਾਸਤੇ ਐਸੇ ਹਸਾਬ ਨ ਸਾਰੇ ਠੀਕ ਅਤੇ ਨ ਗਲਤ ਹੁੰਦੇ। ਫਿਰ ਵੀ ਵਦੀ ਸੁਦੀ ਦਾ ਹਸਾਬ ਚੰਦ੍ਰ ਚਾਲ ਨਾਲ ਚਲਦਾ ਹੈ, ਨ ਕਿ ਇੰਡੀਅਨ ਕੇਲੰਡਰਾਂ ਦੇ ਅਧਾਰ ਤੇ ?

ਅੰਗਰੇਜ਼ੀ ਦੀ ਹਰ ਨਵੀਂ ਤਾਰੀਖ ! ਰਾਤ ਦੇ ੧੨ ਬਜੇ ਤੋਂ ਇਕ ਮਿੰਟ ਉਤਲੇ ਅਰੰਭ ਹੁੰਦੀ ਅਤੇ ਦਿਨ ਬੀਤੇ ਪਿਛੋਂ ਮੁੜ ਰਾਤ ਦੇ ੧੨ ਬਜੇ ਖਤਮ ਹੋ ਜਾਂਦੀ ਹੈ। ਪਰ ਬਿਕ੍ਰਮੀ ਸੰਮਤ ਮਹੀਨੇ ਦਾ ਜੋ ਦਿਨ ਸ਼ੁਰੂ ਹੁੰਦਾ ਹੈ ਵਦੀ ਸੁਦੀ ਦੀ ਗਿਨਤੀ ਵਿਚ ਉਸੇ ਦੀ ਰਾਤ ਮੰਨੀ ਜਾਂਦੀ ਹੈ, ਐਸੀ ਨ ਸਮਝਦੇ ਹੋਇਆਂ ਸਰਦਾਰ ਕਰਮ ਸਿੰਘ ਨੂੰ ਹੈਰਾਨੀ ਰਹੀ ਕਿ ਪੂਰੇ ਮਹੀਨੇ ਦਾ ਫਰਕ ਕਿਉਂ ਹੈ ?

ਹੁਣ ਪਾਠਕ ਵਿਚਾਰ ਕਰਨ ! ਕਿ "ਕਤਕ ਜਾਂ ਮੱਘਰ" ਮਹੀਨੇ ਦਾ ਨਾਮ ਬਦਲਿਆ ਹੈ। ਫਰਕ ਸਿਰਫ ੧੯ ਦਿਨਾਂ ਦਾ ਹੈ। ਅਗਰ ਟੇਵੇ ਮੁਤਾਬਕ "ਕਤਕ ਪੂਰਨ ਮਾਸ਼ੀ" ੯ ਮੱਘਰ ਨੂੰ ਦਸੀ ਹੈ ਤਾਂ ਇਸ ਤੋਂ ਪਿਛੇ ਮੁੜੀਏ ਤਦ ਕਤਕ ਦੀ ੨੧ ਤਾਰੀਖ ਹੁੰਦੀ ਹੈ। ਇਹ ੯ ਦਿਨ ਕਤਕ ਦੇ, ਅਤੇ ਅਗਲੇ ੯ ਦਿਨ ਮਘਰ ਦੇ ਕੁਲ ੧੯ ਦਿਨ ਹੁੰਦੇ ਹਨ। ਇਹ ਮਹੀਨਾ ਪੂਰਾ ਨਹੀਂ ਹੈ, ਪਰ ਸਰਦਾਰ ਜੀ ਨੇ ਅੰਗਰੇਜ਼ੀ ਕੇਲੰਡਰ ਦਾ ਸਹਾਰਾ ਲਿਆ ਤੇ ਇਕ ਮਹੀਨਾ ਫਰਕ ਕੱਢ ਦਸਿਆ ਹੈ। ਉਹ ਫੇਰ ਲਿਖਦੇ ਹਨ—

> "ਇੰਡੀਅਨ ਕੇਲੰਡਰ—(ਜੋ ਅੰਗਰੇਜ਼ੀ ਰਾਜ ਵੇਲੇ ਚਾਲੂ ਸੀ) ਮੁਤਾਬਿਕ ਸੰਮਤ ੧੫੨੫ ਦੀ ਕਤਕ ਪੂਰਨ ਮਾਸੀ ੩ ਮਘਰ ਨੂੰ ਦਿਨ ਸੋਮਵਾਰ ਸੀ। ਇਸ ਤੋਂ ਵੀ ਇਸ ਟੇਵੇ ਦਾ ਸੁਧ ਹੋਣਾ ਸਿਧ ਨਹੀਂ ਹੈ। ਅੰਤ ਵਿਚ ਇਹੋ ਕਹਿਣਾ ਪੈਂਦਾ ਹੈ ਕਿ ਕਤਕ ਪੂਰਨ ਮਾਸ਼ੀ ਦਾ ਟੇਵਾ ਮੂਲੋਂ ਅਸ਼ੁਧ ਹੈ—(ਕਤਕ ਕਿ ਵਸਾਖ) ਦੇਖੋ ! ਸਰਦਾਰ ਨੇ ਇਥੇ ਤਾਲ ਤੋੜਿਆ।

———

ਸਰਦਾਰ ਕਰਮ ਸਿੰਘ ਨੂੰ ਪਤਾ ਹੋਣਾਂ ਚਾਹੀਏ ਸੀ, ਕਿ ਗੁਰੂ ਨਾਨਕ ਜਨਮ ਸੰਮਤ ੧੫੨੬ ਦੇ ਸਾਲ ਵਿਚ ਟੇਵੇ ਅੰਦਰ ਵਦੀ ਸੁਦੀ ਮੁਤਾਬਕ ਜੋ ਦਸਿਆ ਹੈ ਉਹ ਚੰਦਰਮੇਂ ਦੀ ਚਾਲ ਦਾ ਹਸਾਬ ਲਗਾ ਕੇ ਦਸਿਆ ਹੈ। ਉਸ ਜ਼ਮਾਨੇ ਵਿਚ ਪਹਿਲੇ ਲੋਧੀ ਰਾਜ, ਫਿਰ ਮੁਗਲ ਰਾਜ ਵੇਲੇ ਉਨਾਂ ਦਾ ਹਿਜਰੀ ਸੰਮਤ ਚਾਲੂ ਸੀ। ਜੋ ਕਿ ਅਮਾਵਸ ਬੀਤੇ ਪਿਛੋਂ ਸੂਰਜ ਡੁਬੇ ਨਾਲ ਦੂਜੇ ਦਿਨ ਚੰਨ੍ਹ ਡਿਠਾ ਜਾਏ ਤਦ ਨਵਾਂ ਹਿਜਰੀ ਸੰਮਤ ਸ਼ੁਰੂ ਹੋਇਆ ਮੰਨਦੇ ਹਨ, ਪਰ

ਬਿਕ੍ਰਮੀ ਸੰਮਤ ਦੇ ਖਾਤਮੇ ਨਾਲ ਅਮਾਵਸ ਬੀਤੇ ਪਿਛੋਂ ਜਿਸ ਵੇਲੇ ਰਾਤ ਪ੍ਰਭਾਤ ਜਾਂ ਸੂਰਜ ਚੜੇ ਨਾਲ ਏਕਮ (ਸੁਦੀ) ਦਾ ਅਰੰਭ ਹੋਵੇ ਨਵਾਂ ਬਿਕ੍ਰਮੀ ਸੰਮਤ ਸ਼ੁਰੂ ਹੋਇਆ ਮੰਨਿਆ ਜਾਂਦਾ ਹੈ ।

ਐਸੇ ਬਾਰੀਕ ਹਸਾਬ ਦੇ ਲਿਖੇ ਟੇਵੇ ਨੂੰ ਅਗਰ ਹਿਜਰੀ ਜਾਂ ਅੰਗਰੇਜ਼ੀ ਟਾਈਮ ਦੇ ਕੈਲੰਡਰ ਨਾਲ ਮਾਪਿਆ ਤੇ ਸੋਧਿਆ ਜਾਏ ਤਾਂ ਕਿਵੇਂ ਠੀਕ ਹੋ ਹੋ ਸਕਦਾ ਹੈ ? ਜੋ ਕਿ ਅੰਗਰੇਜ਼ੀ ਰਾਜ ਵੇਲੇ ਅੰਗਰੇਜ਼ਾਂ ਨੂੰ ਆਪ ਵੀ ਠੀਕ ਨਹੀਂ ਜਾਪਿਆ ਤੇ ੧੦-੧੨ ਦਿਨ ਵਧਾਕੇ ਨਵੇਂ ਢੰਗ ਦਾ ਸੰਨ ਚਾਲੂ ਕੀਤਾ ਸੀ* ਹੁਣ ਫਿਰ ਭਾਰਤ ਵਿਚ (ਇੰਡੀਅਨ ਕੈਲੰਡਰ) ਹੋਰ ਤਰ੍ਹਾਂ ਦਾ ਟਾਈਮ, ਅਤੇ ਪਾਕਿਸਤਾਨ ਵਿਚ ਹੋਰ ਫਰਕ ਦਾ ਹੈ ।

ਐਸਾ ਜਾਣੀਏ ! ਕਿ ਇਸੇ ਰੀਤ ਨਾਲ ਸਮੇਂ ਸਾਲ ਤੇ ਸਦੀਆਂ ਬੀਤੇ ਪਿਛੋਂ ਸਮੇਂ ਦੇ ਸਿਆਣਿਆਂ ਨੂੰ ਅਪਣੇ ਹਸਾਬ ਦੀਆਂ ਜੋ ਭੁਲਾਂ ਜਾਂ ਤ੍ਰੁਟੀਆਂ ਦਿਸਦੀਆਂ ਹਨ ਉਹ ਵਾਧੇ ਘਾਟੇ ਨੂੰ ਵੱਟੇ ਖਾਤੇ ਪਾ ਕੇ ਅਗੇ ਨੂੰ ਚਲਦੇ ਹਨ, ਪਰ ਈਸ਼੍ਵਰ ਦੀ (ਕੁਦਰਤੀ) ਚਾਲ ਵਿਚ ਫਰਕ ਨਹੀਂ ਪੈ ਸਕਦਾ । ਇਸ ਦੁਨੀਆਂ ਵਿਚ ਬੈਠੇ ਪੰਡਤਾਂ ਨੂੰ ਅਗਰ ਕੁਦਰਤੀ ਹਸਾਬ ਦੀ ਚਾਲ ਨੂੰ ਸਮਝਣ ਵਿਚ ਜਾਂ ਗਿਣਨ ਵਿਚ ਕੋਈ ਜੋੜ ਗਲਤੀ ਲਗ ਜਾਇ, ਤਾਂ ਲਗ ਸਕਦੀ ਹੈ ਪਰ ਚੰਦ੍ਰਮੇਂ ਦੀ, ਅਤੇ ਧਰਤੀ ਦੀ ਅਪਣੀ ਅਪਣੀ ਚਾਲ ਠੀਕ ਹੈ । ਚੰਨ ਕਦੀ ਕਿਸੇ ਦਿਨ ਝੱੜਾਂ ਬਦਲਾਂ ਕਾਰਨ ਨ ਦਿਸੇ । ਤਦ ਵੀ ਦਿਨ ਵਾਰ ਗਿਣਤੀ ਦੇ ੭ ਚਾਲੂ ਰਹਿੰਦੇ ਹਨ । ਫਿਰ ਵਦੀ ਸੁਦੀ ਹਸਾਬ ਦੀ ਤਾਰੀਖ ਦਾ ਜਰੂਰੀ ਨਹੀਂ ਕਿ ਸਾਲ ਮਗਰੋਂ—(ਸਰਦਾਰ ਕਰਮ ਸਿੰਘ ਦੇ ਖਿਆਲ ਅਨੁਸਾਰ) ਉਹੀ ਹੋਵੇ ਤੇ ਉਸੇ ਦਿਨ ਆਇਆ ਕਰੇ, ਐਸਾ ਨਹੀਂ ਹੋ ਸਕਦਾ ।

ਕਿਹਾ ਚੰਗਾ ਹੁੰਦਾ ਕਿ ਸਰਦਾਰ ਕਰਮ ਸਿੰਘ ਇਸ ਗਲ ਨੂੰ ਸਮਝ ਲੈਂਦੇ ਕਿ ਜਿਵੇਂ ਅੰਗਰੇਜ਼ੀ ਸੰਨ ਦੇ ਮਹੀਨਿਆਂ ਵਿਚ ਕਈਆਂ ਨੂੰ ੩੧-੩੦ ਵਿਚ ਰਖਿਆ, ਤੇ ਫਿਰ ੨੮ ਕਦੀ ੨੯ ਦਿਨਾਂ ਦਾ ਗਿਣਦੇ ਹਨ ਫਿਰ ੧੦੦ ਸਾਲ ਵਿਚ ਐਸੇ ਫਰਵਰੀ ਦੇ ਵਾਧੂ ਦਿਨਾਂ ਨੂੰ (ਜੋ ਲਗ ਭਗ ੨੫ ਹੁੰਦੇ ਹੋਣਗੇ) ਵਟੇ ਖਾਤੇ ਪਾ ਕੇ ਨਵੇਂ ਢੰਗ ਦਾ ਨਵਾਂ ਅੰਗਰੇਜ਼ੀ ਸੰਨ ਸ਼ੁਰੂ ਕਰਦੇ ਹਨ, ਐਸੇ ਹੀ

---

*ਸਿਖ ਇਤਹਾਸ ਬਾਰੇ ਵਿਚ ਡਾਕਟਰ ਗੰਡਾ ਸਿੰਘ ਜੀ ਨੇ ਸਫਾ ੪੧ ਉਤੇ ਲਿਖਿਆ ਕਿ ਔਰੰਗਜ਼ੇਬ ਦੀ ਮੌਤ ਪੁਰਾਣਾਂ ਢੰਗ ੨੦ ਫਰਵਰੀ ਨੂੰ ਹੋਈ ਜੋ ਹੁਣ ਨਵਾਂ ਢੰਗ ੩ ਮਾਰਚ ਨੂੰ ਲਿਖਿਆ ਜਾਂਦਾ ਹੈ ।

ਦੇਸੀ ਬਿਕ੍ਰਮੀ ਅਤੇ ਹਿਜਰੀ ਸੰਮਤ ਵਾਲੇ ਵੀ ਕਰਦੇ। ਜਿਨ੍ਹਾਂ ਦਾ ਹਸਾਬ ਚੰਨ ਚੜ੍ਹੇ ਨਾਲ ਜਾਂ ਵਦੀ ਸੁਦੀ ਤੋਂ ਸ਼ੁਰੂ ਹੁੰਦਾ ਹੈ।

ਚੰਨ ਚੜ੍ਹਿਆ ਦੇਖ ਕੇ ਇਸਲਾਮੀ ਰੋਜ਼ਾ ਏਕਮ (ਸੁਦੀ) ਤੋਂ ਸ਼ੁਰੂ ਹੁੰਦਾ। ਅਗਰ ਪਹਿਲਾ ਰੋਜ਼ਾ ੧੦ ਜਨਵਰੀ ਤੋਂ ਅਰੰਭ ਹੋਵੇ ਤਾਂ ਜਰੂਰੀ ਨਹੀਂ ਕਿ ਮੁੜ ੩੦ ਦਿਨਾਂ ਮਗਰੋਂ ਚੰਨ ਦਿਸੇ ਅਤੇ ੯-੧੦ ਫਰਵਰੀ ਨੂੰ ਈਦ ਹੋਵੇ ? ਇਕ ਅੱਧ ਦਿਨ ਦਾ ਵਾਧਾ ਘਾਟਾ ਪੈ ਜਾਂਦਾ ਹੈ। ਫਿਰ ਜਿਸ ਮਹੀਨੇ ਦੀ ਜਿਸ ਤਾਰੀਖ ਨੂੰ ਰੋਜ਼ਾ ਸ਼ੁਰੂ ਹੁੰਦਾ ਹੈ-ਸਾਲ ਮਗਰੋਂ ੧੦ ਦਿਨਾਂ ਦਾ ਵਾਧਾ ਹੋ ਜਾਂਦਾ ਤੇ ਅਗੇਤਰੇ ਰੋਜ਼ਾ ਸ਼ੁਰੂ ਹੁੰਦਾ ਹੈ। ਫਿਰ ਐਸੀ ਹੀ ਚੰਦ੍ਰ ਚਾਲ ਮੁਤਾਬਕ ੧੦ ਦਿਨ ਹਰ ਸਾਲ ਅਗੇਤਰੇ ਵਧਦੇ ਹੋਇਆਂ ਇਸਲਾਮੀ ਰੋਜ਼ੇ ਕਦੀ ਗਰਮੀਆਂ ਵਿਚ, ਕਦੀ ਸਰਦੀਆਂ ਵਿਚ ਆਉਂਦੇ ਹਨ, ਅਤੇ ਹਰ ੩੬ ਸਾਲਾਂ ਪਿਛੋਂ ਪਰਤ ਕੇ ਉਸੇ ਮਹੀਨੇ ਤੇ ਦਿਨਾਂ ਵਿਚ ਆ ਜਾਂਦੇ ਹਨ ਜਿਥ ਵਿਚ ਪਹਿਲੇ ਆਏ ਸਨ, ਇਹ ਐਸਾ ਹਸਾਬ ਹੈ।

# ਬਿਕ੍ਰਮੀ ਸੰਮਤ

ਬਿਕ੍ਰਮੀ ਸੰਮਤ ਦੀ ਵਦੀ ਸੁਦੀ ਦਾ ਹਸਾਬ ਹੋਰ ਬਹੁਤ ਸੂਖਮ ਹੈ। ਚੰਨ੍ਹ ਚੜ੍ਹਿਆ ਦਿਸੇ, ਨ ਦਿਸੇ ! ਹਰ ਅਮਾਵਸ ਬੀਤੇ ਪਿਛੋਂ ਰਾਤ ਪ੍ਰਭਾਤ ਵੇਲੇ, ਕਿਸੇ ਸ਼ਮੇਂ ਸੁਦੀ ੧ ਦਾ ਅਰੰਭ, ਅਤੇ ੧੫ ਸੁਦੀ (ਪੂਰਨ ਮਾਸ਼ੀ) ਦਾ ਦਿਨ ਫਿਰ ਰਾਤ ਵੀ ਉਹੀ ਹੁੰਦੀ, ਤੇ ਕਿਸੇ ਪਲ ਮਹੂਰਤ ਨੂੰ ਸ੍ਰੇਰ ਤੀਕ ਵਦੀ ੧ ਦਾ ਅਰੰਭ ਹੋ ਕੇ ੧੫ ਦਿਨਾਂ ਪਿਛੋਂ ਵਦੀ ੧੫ ਅਮਾਵਸ-ਵੀ ਦੂਜੀ ਸ੍ਰੇਰ ਤੀਕ ਸਮਾਪਤ ਹੁੰਦੀ ਹੈ। ਇਸ ਚੰਦ੍ਰਮਾਂ ਚਾਲ ਦੇ ਹਸਾਬ ਨਾਲ ਜਿਵੇਂ ਦਿਨ ਵਡੇ ਛੋਟੇ ਹੁੰਦੇ, ਤਿਵੇਂ ਸਾਲ ਮਗਰੋਂ (ਇਸਲਾਮੀ ਰੋਜ਼ਿਆਂ ਵਾਂਗੂ) ਕਦੀ ੧੦ ਦਿਨ ਕਦੀ ੧੨ ਦਿਨਾਂ ਦਾ ਹੋਰ ਵਾਧਾ ਘਾਟਾ ਫਰਕ ਪੈਂਦਾ ਹੈ, ਜੋ ਤਿਨ ਚਾਰ ਸਾਲਾਂ ਪਿਛੋਂ ਬਿਕ੍ਰਮੀ ਸੰਮਤ ਦਾ ਇਕ ਮਹੀਨਾਂ (ਜਿਸ ਵਿਚ ਦੋ ਮਸਿਆ ਹੋਣ) ਮਲ ਮਾਸ ਆਇਆ ਮੰਨਦੇ। ਜੋ ਵਟੇ ਖਾਤੇ ਪਾ ਕੇ ਹਿੰਦੂ ਪੰਡਤ ! ਚੇਤ੍ਰ ਸੁਦੀ ਏਕਮ ਨੂੰ (ਚੇਤ ਮਹੀਨੇ ਦੇ ਕਿਸੇ ਦਿਨ) ਨਵਾਂ ਬਿਕ੍ਰਮੀ ਸੰਮਤ ਸ਼ੁਰੂ ਕਰ ਦਿੰਦੇ ਹਨ।

ਸੰਮਤ ੨੦੧੮ ਦੀ ਪੰਡਤ ਦੇਵੀ ਦਿਆਲ ਦੀ ਜੰਤਰੀ ਵਿਚ ਜੇਠ ਵਦੀ ਪੱਖ ਤੋਂ ਮਲ ਮਾਸ ਦਾ ਜੇਠ ਸ਼ੁਰੂ ਦਸਿਆ ਹੈ ਕਈ ਵੇਰ ਮਲ ਮਾਸ ਦੇ ਐਸੇ ਸਾਲ ਸੁਣੇ ਬੀਤੇ ਹਨ। ਹੋ ਸਕਦਾ ਹੈ ਕਿ ਸੰਮਤ ੧੫੨੬ ਦੇ ਸਾਲ ਵਿਚ

ਐਸਾ ਹੀ ਕੋਈ ਪੂਰਾ ਮਹੀਨਾਂ, ਜਾਂ ੧੫-੧੮ ਦਿਨਾਂ ਦਾ ਫਰਕ ਪਿਆ ਹੋਵੇ, ਜੋ ਸਰਦਾਰ ਕਰਮ ਸਿੰਘ ਨੇ ੯ ਮੱਘਰ ਨੂੰ ਗੁਰੂ ਨਾਨਕ ਦੀ ਅਵਤਾਰੀ "ਕਤਕ ਪੂਰਨ ਮਾਸ਼ੀ" ਉਤੇ ਹੈਰਾਨੀ ਭਰਿਆ ਸਵਾਲ ਪੁਛਿਆ ਹੈ ? ਕੀ "ਕਤਕ ਪੂਰਨ ਮਾਸ਼ੀ ਨੂੰ (ਜਨਮ ਕੁੰਡਲੀ ਮੁਤਾਬਕ) ਮੱਘਰ ਦਾ ਮਹੀਨਾ ਸੀ ?

ਜੇ ਕਰ ਸਰਦਾਰ ਕਰਮ ਸਿੰਘ ਅਜ ਹੁੰਦੇ ਤਾਂ ਉਨ੍ਹਾਂ ਨੂੰ ਦਸਿਆ ਜਾਂਦਾ ਕਿ ਤੁਸਾਡੇ ਅਸ਼ੁਧ ਪ੍ਰਸ਼ਨ ਦਾ ਉਤਰ ਰਬ ਨਿਰੰਕਾਰ ਨੇ ਆਪੇ ਦਿਤਾ ਹੈ, ਜੋ ਕਣਕ ਪੂਰਨ ਮਾਸ਼ੀ ਸਿਰਫ ਮੱਘਰ ਦੇ ਮਹੀਨੇ ਵਿਚ ਹੀ ਨਹੀਂ, ਬਲਕੇ ਗੁਰੂ ਨਾਨਕ ਦੀ "੫੦੦ ਸਾਲਾ ਜਨਮ ਸ਼ਤਾਬਦੀ" ਹੁਣ ਠੀਕ ਉਸ ਟੇਵੇ (ਜਨਮ ਕੁੰਡਲੀ) ਦੇ ਮੁਤਾਬਕ—(ਸੰਮਤ ੧੫੨੬ ਤੋਂ ੫੦੦ ਸਾਲਾਂ ਬਾਅਦ) ਸੰਮਤ ੨੦੨੬ ਵਿਚ ਮੁੜ ੯ ਮੱਘਰ—(੨੩ ਨਵੰਬਰ ਸੰਨ ੧੯੬੯) ਨੂੰ ਆਈ ਹੈ, ਇਹ ਕਰਤਾਰ ਦੇ ਹੁਕਮ ਅੰਦਰ ਸੂਰਜ ਚੰਨ ਦੀ ਚਾਲ ਦਾ ਪੱਕਾ ਸਬੂਤ ਹੈ। ਗੁਰੂ ਨਾਨਕ ਵਾਕ ਹੈ—'**ਭੈ ਵਿਚ ਸੂਰਜ ਭੈ ਵਿਚ ਚੰਦ। ਕੋਹ ਕਰੋੜੀ ਚਲਤ ਨ ਅੰਤ**' ਕਿਤਨੀ ਹੈਰਾਨੀ ਦੀ ਗਲ ਹੈ ਕਿ ਅਜ ਤੋਂ ਪੰਜ ਸੌ ਸਾਲ ਪਹਿਲੇ ਦੇ ਲਿਖੇ ਟੇਵੇ ਨੂੰ ਸਚਾ ਸਾਬਤ ਕਰਨ ਵਾਸਤੇ 'ਸੰਮਤ ੨੦੨੬" ਵਿਚ ੯ ਮੱਘਰ ਦੇ ਦਿਨ ਨੂੰ ਕਤਕ ਪੂਰਨ ਮਾਸ਼ੀ ਆਈ ਹੈ, ਸੰਨ ੧੯੬੯, ਦੀ ਜੰਤਰੀ ਦਾ ਬਲਾਕ ਇਹ ਹੈ—

| ਸੰਮਤ ਬਿਕ੍ਰਮੀ ੨੦੨੬<br>ਸੰ: ਨਾਨਕਸਾਹੀ ੫੦੦-੧<br>ਸੰਮਤ ਖ਼ਾਲਸਾ ੨੭੧<br>ਸੰਮਤ ਸਾਕਾ ੧੮੯੧ | ਨਵੰਬਰ ੬੯<br>**NOVEMBER 1969** | ਸੰਗਰਾਂਦ ਮਘਰ ੧੫ ਨਵੰ:<br>ਪੂਰਨਮਾਸੀ ੨੩ ਨਵੰਬਰ<br>ਮਸਿਆ ੯ ਨਵੰਬਰ<br>ਸਾਕਾ ੧ ਮਘਰ ੨੨ ਨਵੰ: |
|---|---|---|

| | | | | | |
|---|---|---|---|---|---|
| **ਐਤ**<br>SUNDAY | **੩੦**<br>੧੬ ਮਘਰ<br>ਮਘਰ ਵਦੀ ੬ | **੨**<br>੧੮ ਕਤਕ<br>ਕਤਕ ਵਦੀ ੮ | **੯**<br>੨੫ ਕਤਕ<br>ਮਸਿਆ | **੧੬**<br>੨ ਮਘਰ<br>ਕਤਕ ਸੁਦੀ ੭ | **੨੩**<br>੯ ਮਘਰ<br>ਪੂਰਨਮਾਸੀ |
| **ਸੋਮ**<br>MONDAY | | **੩**<br>੧੯ ਕਤਕ<br>ਕਤਕ ਵਦੀ ੯ | **੧੦**<br>੨੬ ਕਤਕ<br>ਕਤਕ ਸੁਦੀ ੧ | **੧੭**<br>੩ ਮਘਰ<br>ਕਤਕ ਸੁ:੮-੯ | **੨੪**<br>੧੦ ਮਘਰ<br>ਮਘਰ ਵਦੀ ੧ |

ਸਰਦਾਰ ਕਰਮ ਸਿੰਘ ਨੂੰ ਇਹ ਵੀ ਹੈਰਾਨੀ ਤੇ ਸ਼ਿਕਾਇਤ ਹੈ ਕਿ ਸੰਮਤ

੧੫੨੬ ਦੀ ਕਤਕ ਪੂਰਨ ਮਾਸ਼ੀ (ਜੇ ਮੰਨਿਆ ਜਾਏ) ੯ ਮੱਘਰ ਦਿਨ ਵੀਰ ਵਾਰ ਨੂੰ ਆਈ ਤਾਂ ਇਕ ਸਾਲ ਪਹਿਲੇ (ਸੰਮਤ ੧੫੨੫) ਦੀ ਮੱਘਰ ੩ ਦਿਨ ਸੋਮਵਾਰ ਨੂੰ ਆਈ ਸੀ । ਸਰਦਾਰ ਜੀ ਦੇ ਖਿਆਲ ਵਿਚ ਐਸਾ ੬ ਦਿਨਾਂ ਦਾ ਫਰਕ ਕਿਉਂ ਹੈ ? ਭਾਵ ਕਿ ਗਲਤ ਹੈ ! ਐਸਾ ਨਹੀਂ ਹੋਣਾਂ ਚਾਹੀਦਾ ਸੀ ?

ਅਫਸੋਸ ! ਕਿ ਉਨ੍ਹਾਂ ਨੂੰ ਇਹ ਪਤਾ ਨਹੀਂ ਹੋਇਆ-ਕਿ ਮਹੀਨੇ ਦੇ ਵਦੀ ਸੁਦੀ ਮੁਤਾਬਕ ਲਗ ਭਗ ੩੦ ਦਿਨ ਹੁੰਦੇ, ਪਰ ਹਫਤੇ ੪ (ਚਾਰ) ਹੁੰਦੇ ਹਨ, ਹਰ ਹਫਤੇ ਵਿਚ ੭ ਵਾਰ, ਅਤੇ ੪ ਹਫਤੇ ਦੇ ੨੮ ਦਿਨ ਹੁੰਦੇ ਹਨ, ਜਿਸ ਤੇ ਵਦੀ ਸੁਦੀ ਦੀ ਚਾਲ ਦੇ ਮਹੀਨੇ (੩੦) ਦਿਨਾਂ ਵਿਚੋਂ ਦੋ ਦਿਨ (ਘਟ ਗਏ ਵਾਰ) ਅਗਲੇ ਹਫਤੇ ਦੇ ਵਾਰਾਂ ਵਿਚੋਂ ਮਿਲਾਏ ਜਾਂਦੇ, ਤਦ ੩੦ ਦਿਨ (ਪੂਰੇ ਮਹੀਨੇ ਦੇ) ਹੁੰਦੇ । ਜੇ ੩੧ ਦਾ ਮਹੀਨਾਂ ਹੋਵੇ ਤਾਂ ਫਿਰ ੧ ਵਾਰ ਹੋਰ ਮਿਲਾਏ ਨਾਲ ਦਿਨ ਪੂਰੇ ਬਣਦੇ ਹਨ ।

ਇਸ ਵਦੀ ਸੁਦੀ ਦੇ ਹਸਾਬ ਵਿਚ ਦਿਨ ਵਾਰ ਦਾ ਫਰਕ ਪੈ ਜਾਣਾ ਜਰੂਰੀ ਹੈ. ਜੋਤਸ਼ੀ ਲੋਕ ਇਸੇ ਰੀਤ ਦੇ ਹਸਾਬ ਤੇ ਜ਼ਿਮੀਂ ਉਤੇ ਬੈਠੇ ਵੀ ਅਕਾਸ਼ ਉਤੇ ਲਗਨ ਵਾਲੇ ਚੰਨ੍ਹ ਅਤੇ ਸੂਰਜ ਗ੍ਰਿਹਣ ਦਾ ਪਤਾ ਦਸਦੇ ਰਹਿੰਦੇ ਜੋ ਲਗਦਾ ਹੈ, ਇਸ ਵਾਸਤੇ ਕਤਕ ਪੂਰਨ ਮਾਸ਼ੀ ਦੇ ਟੇਵੇ ਨੂੰ ਠੀਕ ਮੰਨਣਾ ਚਾਹੀਏ ! ਕਿ ਨਿਰੰਕਾਰ ਨੇ ੫੦੦ ਸਾਲਾਂ ਪਿਛੋਂ ਆਈ ਕਤਕ ਪੂਰਨ ਮਾਸ਼ੀ ਨੂੰ ਮੁੜ ੯ ਮਘਰ ਦੇ ਦਿਨ ਨਵੰਬਰ ਨੂੰ ਲਿਆਂਦਾ ਹੈ, ਹੋ ਸਕਦਾ ਹੈ ਕਿਸੇ ਪਹਿਲੀ ਸਦੀ ਵਿਚ ਵੀ ਐਸਾ ਦਿਨ ਆਇਆ ਹੋਵੇ ।

--ਦੇਖੀਏ ਟੇਵਾ-(ਸੰਨ ੧੪੬੯) ਸੰਮਤ ੧੫੨੬ ਦੀ ਕਤਕ ਪੂਰਨ ਮਾਸ਼ੀ ੯ ਮੱਘਰ ਵੀਰ ਵਾਰ ਨਵੰਬਰ ਸੀ) ਅਤੇ ਹੁਣ (੫੦੦ ਸਾਲਾਂ ਪਿਛੋਂ ਸੰਨ ੧੯੬੯ ਸੰਮਤ ੨੦੨੬ ਦੀ ਕੱਤਕ ਪੂਰਨ ਮਾਸ਼ੀ (੨੩ ਨਵੰਬਰ) ੯ ਮਘਰ ਦਿਨ ਸੀ । ਤਾਂ ਤੇ ਨਿਸਚੇ ਨਾਲ ਇਸੇ ਕਤੱਕ ਪੂਰਨ ਮਾਸ਼ੀ ਦੀ ਜਨਮ ਕੁੰਡਲੀ ਨੂੰ ਠੀਕ ਸੁੱਧ ਅਤੇ ਪ੍ਰਵਾਣੀਕ ਮੰਨਿਆ ਜਾਏ । ਹੋਰ ਦੂਜੀ ਕੋਈ ਜਾਂ **'ਵਸਾਖ ਸੁੱਧੀ ਤੀਜ' ਦੀ** ਬਣਾਉਟੀ ਤੇ ਗਲਤ ਜਾਣੀਏ । ਜਿਸ ਨੂੰ ਸ੍ਰ: ਕਰਮ ਸਿੰਘ ਖੁੱਦ ਵੀ ਗਲਤ ਦਸਦੇ ਹਨ ।

ਅਗੇ ਵਸਾਖ ਸੁਦੀ ਤੀਜ ਦੀ ਜਨਮ ਕੁਡਲੀ ਦਸਾਂਗੇ ਜੋ ਖੁੱਦ ਉਹ ਗਲਤ ਮੰਨਦੇ ਪਰ ਕਤਕ ਪੂਰਨ ਮਾਸ਼ੀ ਦੀ ਉਕਤ ਜਨਮ ਕੁੰਡਲੀ ਉਤੇ ਇਸ਼ ਵਾਸਤੇ ਵਿਸਵਾਸ਼ ਨਹੀਂ ਰਖਦੇ ਕਿ ਕੀ ਸੰਮਤ ੧੫੨੬ ਦੀ ਕਤੱਕ ਪੂਰਨ ਮਾਸ਼ੀ ਮੱਘਰ

੯ ਨੂੰ ਆ ਸਕਦੀ ਹੈ ਜਦੋਂ ਕਿ ਸੰਮਤ ੧੫੨੫ ਦੀ (ਇੰਡੀਅਨ ਕੈਲੰਡਰ ਮੁਤਾਬਕ) ੩ ਮੱਘਰ ਸੋਮਵਾਰ ਨੂੰ ਆ ਰਹੀ ਹੈ। ਹੁਣ ਅਸੀਂ ਇਹ ਵਾਧੇ ਘਾਟੇ ਦਿਨਾਂ, ਅਤੇ ਤਾਰੀਖਾਂ ਮਹੀਨਿਆਂ ਦੇ ਜੋ ਆਉਂਦੇ ਰਹੇ ਹਨ ਕੱਢਕ ਉਹ ਵੀ ਦਸਦੇ ਹਾਂ ਕਿ ਚੰਦ੍ਰ ਚਾਲ ਅਤੇ ਵਦੀ ਸੁਦੀ ਮੁਤਾਬਕ ਐਸਾ ਹੁੰਦਾ ਰਹਿੰਦਾ ਤੇ ਹੁੰਦਾ ਰਹੇਗਾ।—

ਨੋਟ—ਹੁਣ ਤੋਂ ੧੮ ਸਾਲ ਪਹਿਲੇ ਦੀ ਜੰਤ੍ਰੀ ਦੇਖੀਏ ! ਜਾਂ ਹੋਰ ਦਿਤੇ ਸੰਨ, ਸੰਮਤ ਵਿਚਾਰੀਏ !

ਸੰਨ ੧੯੫੧ ਦੀ ਕਤਕ ਪੂਰਨ ਮਾਸ਼ੀ (੧੩ ਨਵੰਬਰ) ਕਤਕ ੨੮ ਮੰਗਲਵਾਰ
ਸੰਨ ੧੯੫੫ ਦੀ ਕਤਕ ਪੂਰਨ ਮਾਸ਼ੀ (੨੯ ਨਵੰਬਰ) ਮਘਰ ੨੪ ਮੰਗਲਵਾਰ
ਸੰਨ ੧੯੫੭ ਦੀ ਕਤਕ ਪੂਰਨ ਮਾਸੀ (੭ ਨਵੰਬਰ) ਕਤਕ ੨੨ ਵੀਰਵਾਰ
ਸੰਨ ੧੯੫੮ ਦੀ ਕਤਕ ਪੂਰਨ ਮਾਸ਼ੀ (੨੬ ਨਵੰਬਰ) ਮਘਰ ੧੧ ਬੁਧਵਾਰ
ਸੰਨ ੧੯੫੯ ਦੀ ਕਤਕ ਪੂਰਨ ਮਾਸ਼ੀ (੧੫ ਨਵੰਬਰ) ਕਤਕ ੩੦ ਐਤਵਾਰ
ਸੰਨ ੧੯੬੦ ਦੀ ਕਤਕ ਪੂਰਨ ਮਾਸ਼ੀ (੩ ਨਵੰਬਰ) ਕਤਕ ੧੮ ਵੀਰਵਾਰ
ਸੰਨ ੧੯੬੮ ਦੀ ਕਤਕ ਪੂਰਨ ਮਾਸ਼ੀ (੫ ਨਵੰਬਰ) ਕਤਕ ੨੧ ਮੰਗਲਵਾਰ
ਹੁਣ ੫੦੦ ਸਾਲਾ ੧੯੬੯ ਕਤਕ ਪੂਰਨਮਾਂ (੨੩ ਨਵੰਬਰ) ਮਘਰ ੯ ਐਤਵਾਰ
ਸੰਨ ੧੯੭੦ ਦੀ ਕਤਕ ਪੂਰਨ ਮਾਸ਼ੀ (੧੩ ਨਵੰਬਰ) ਕਤਕ ੨੮ ਸ਼ੁਕਰਵਾਰ

——

ਇਸ ਵਾਸਤੇ ਸੁਹਿਰਦ ਪਾਠਕਾਂ ਨੂੰ ਯਕੀਨ ਹੋਵੇ ਕਿ ਐਸਾ ਹਸਾਬ (ਵਦੀ ਸੁਦੀ ਦਾ) ਸਾਰੇ ਨਹੀਂ ਜਾਣਦੇ । ਜਿਸ ਤੇ ਕੁਝ ਪੁਰਾਤਨ ਅਤੇ ਸਾਧਾਰਨ ਪੇਂਡੂ ਲਿਖਾਰੀਆਂ ਨੇ ਪ੍ਰਚਲਤ ਦਿਨ—(ਕਤਕ ਪੂਰਨ ਮਾਸੀ ਦਾ) ਗੁਰਪੁਰਬ ਜੋ ਦੇਖਿਆ ਸੁਣਿਆ ਸੀ, ਠੀਕ ਲਿਖਿਆ ਹੈ ਜੈਸਾ ਕਿ ਜੋਤੀ ਜੋਤ ਸਮਾਏ ਦਾ ਅਸੂ ਵਦੀ ੧੦ ਵੀਂ ਲਿਖਿਆ ਹੈ। ਉਨ੍ਹਾਂ ਪਾਸੋਂ ਗੁਰੂ ਉਮਰ ਦਾ ਟੋਟਲ ਗਲਤ ਲਿਖਣ ਦੀ ਅਗਰ ਸਾਹਿਵਨ ਗਲਤੀ ਹੋਈ ਹੈ ਤਾਂ ਇਹ ਮਤਲਬ ਨਹੀਂ ਕਿ ਕਤਕ ਪੂਰਨ ਮਾਸ਼ੀ ਦਾ ਜਨਮ ਦਿਨ ਹੀ ਨਹੀਂ ਮੰਨਿਆ ਜਾਏ।

——

# ਬਿਕ੍ਰਮੀ ਤੇ ਅੰਗ੍ਰੇਜ਼ੀ ਸੰਮਤ ਦਾ ਫਰਕ

ਅਜ ਕਲ ਦੇ ਕਿਸੇ ਪੜ੍ਹੇ ਲਿਖੇ ਤੋਂ ਅੰਗਰੇਜੀ ਤੇ ਬਿਕ੍ਰਮੀ ਸੰਮਤ ਦਾ ਫਰਕ

ਪੁਛਿਆ ਜਾਇ ਤਾਂ ਉਹ ੫੭ ਸਾਲ ਦਸਦੇ ਹਨ। ਪਰ ਅਸਲ ਵਿਚ ਐਸਾ ਨਹੀਂ ਹੈ, ਬਿਕ੍ਰਮੀ ਸੰਮਤ ਨਾਲੋਂ ਅੰਗਰੇਜੀ ਸਨ—੫੬ ਸਾਲ ੯ ਮਹੀਨੇ ਅਤੇ ੧੭ ਦਿਨ ਛੋਟਾ ਹੈ* ਪਰ ਕਈ ਮਹੀਨਿਆਂ ਤੇ ਦਿਨਾਂ ਦਾ ਖਿਆਲ ਰਖੇ ਬਿਨਾਂ (੫੬ ਸਾਲ ੯ ਮਹੀਨੇ ੧੭ ਦਿਨ) ਇਹ ਫਰਕ ਵੀ ਨਹੀਂ ਹੈ। ਬਲਿਕੇ ੩੧ ਦਸੰਬਰ (ਪੋਹ) ਦੀ ਅਧੀ ਰਾਤ ਬੀਤੇ ਪਿਛੋਂ ਨਵੇਂ ਸੰਨ ਦਾ ਜਨਵਰੀ ਮਹੀਨਾਂ ਸ਼ੁਰੂ ਹੁੰਦਾ ਪਰ ਬਿਕ੍ਰਮੀ ਸੰਮਤ ਉਹੀ ਹੈ, ਫਿਰ ੨ ਮਹੀਨੇ ੧੩ ਦਿਨ ਹੋਰ ਜਾਰੀ ਰਹੇ ਪਿਛੋਂ ਚੇਤ੍ਰ ਸੁਦੀ ਏਕਮ ਨੂੰ (ਮਾਰਚ ਵਿਚ) ਸੰਮਤ ਸ਼ੁਰੂ ਹੁੰਦਾ ਹੈ।

ਐਸੀ ਹਾਲਤ ਵਿਚ ਗੁਰੂ ਨਾਨਕ ਜਨਮ ਦਿਨ ਦੀ ਸਹੀ ਮਨੌਤ ! (ਕਤਕ ਪੂਰਨ ਮਾਸ਼ੀ ਦੀ) ਭਾਈ ਗੁਰਦਾਸ ਜੀ ਵਲੋਂ ਲਿਖਤੀ ਕਬਿਤਾਂ ਦੀ ਅਤੇ ਗੁਰੂ ਨਾਨਕ ਬੰਸ (ਬੇਦੀ ਘਰਾਣੇ) ਵਲੋਂ ਸੀਨੇ ਬਸੀਨੇ ਸੁਨੀ ਸ੍ਰੋਤ ਤੋਂ ਵਧ ਕੇ ਹੋਰ ਕੋਈ ਮੁਹਤਬਿਰ ਸਬੂਤ ਮੰਨਣਾ ਤੇ ਵਸਾਖ ਸੁਦੀ ਤੀਜ ਦਾ (ਗਲਤ) ਪ੍ਰਚਾਰ ਕਰਨਾਂ ਮਹਾਂ ਅਨਿਆਏ ਹੈ ਅਤੇ ਸਚਾਈ ਤੋਂ ਬਹੁਤ ਦੂਰ ਹੋਣਾ ਹੈ।

ਇਕ ਪਾਸੇ ਅਸੀਂ ਭਾਈ ਗੁਰਦਾਸ ਦੀ ਰਚਨਾਂ ਨੂੰ ਗੁਰਬਾਣੀ ਦੀ ਕੁੰਜੀ ਮੰਨਦੇ ਹਾਂ ਕਿ ਉਹ ਗੁਰਬਾਣੀ ਦੇ ਗਹੁਜ ਭਾਵਾਂ ਨੂੰ ਖੋਹਲਦੀ ਹੈ। ਦੂਜੇ ਪਾਸੇ ਉਹਨਾਂ ਦੇ ਸ਼ਿੰਗਾਰ ਰਸ ਭਰੇ ਕਬਿਤਾਂ ਦੇ ਭਾਵਾਂ ਨੂੰ (ਜੋ ਕਤਕ ਪੂਰਨ ਮਾਸ਼ੀ ਨਾਲ ਸਬੰਧਤ ਹਨ) ਨ ਸਮਝਦੇ ਹੋਇਆਂ ਉਹਨਾਂ ਦੀ ਸਪਸ਼ਟ ਲਿਖਤ ਨੂੰ (ਪ੍ਰੀਤਮ ਆਏ ਜਾਂ ਆਜ ਤੇਰੀ ਬਾਰੀ ਹੈ) ਖੰਡਨ ਕਰਦੇ ਹਾਂ, ਅਤੇ ਜਿਨਾਂਦੇ ਲਿਖਾਰੀਆਂ ਦਾ ਕੋਈ ਥਹੁ ਪਤਾ ਨਹੀਂ ਕਿ ਕਿਥੇ ਵਸਦੇ ਹਨ ? ਉਹ ਕਿਸ ਦੇ ਘਰਾਣੇ ਨਾਲ ਸਬੰਧਤ ਜਾਂ ਉਪਾਸ਼ਕ ਹਨ ? ਉਹ ਸਚੀ ਗੁਰਗੱਦੀ ਨੂੰ ਮੰਨਦੇ ਜਾਂ ਪ੍ਰਿਥੀ ਚੰਦੀਏ ਸਿਖ ਤੇ ਮਸੰਦ ਹਨ ? ਉਨ੍ਹਾਂ ਦੀ ਲਿਖਤ (ਵਸਾਖ ਸੁਦੀ ਤੀਜ) ਨੂੰ ਸੱਚਾ ਮੰਨ ਲੈਣਾ ਜੋਗ ਨਹੀਂ ਹੈ। ਜੋ ਕਿ ਉਹਨਾਂ ਨੇ ਆਪਣੇ ੨ ਖਾਸ ਹਿਤਾਂ ਨੂੰ ਲਿਖਿਆ ਜਾਂ ਲਿਖਾਇਆ ਸੀ ਤੇ ਐਸਾ ਲਿਖਣ ਦਾ ਕੋਈ ਅਧਾਰ ਆਸਰਾ ਨਹੀਂ ਦਸਿਆ, ਨ ਕੋਈ ਲੋਕਾਂ ਦਾ ਨਾਮ ਪਤਾ ਲਿਖਿਆ ਕਿ ਕਉਣ ਹਨ ?

ਇਸ ਮਜਮੂੰਨ ਨੂੰ ਅਸੀਂ ਹੋਰ ਨਹੀਂ ਵਧਾਂਦੇ, ਇਤਨਾਂ ਜ਼ਰੂਰ ਦੁਬਾਰਾ ਦਸਦੇ ਹਾਂ ਕਿ ਸਭ ਤੋਂ ਪਹਿਲੇ ਦੀ ਕੋਈ ਜਨਮ ਸਾਖੀ ਕਿਸੇ ਦੀ ਲਿਖਤ ਜਾਂ ਭਾਈ ਬਾਲੇ ਤੋਂ ਸੁਣੀ ਤੇ ਲਿਖਾਈ ਗਈ ਗੁਰੂ ਘਰ ਵਿਚ ਮੌਜੂਦ ਸੀ। ਉਹ

*ਨਿਰਮਲਾ ਇਤਹਾਸ ਭਾਗ ਪਹਿਲਾ—(ਸੰਤ ਦਿਆਲ ਸਿੰਘ ਜੀ)

ਗੁਰੂ ਅੰਗਦ ਜੀ ਤੋਂ ਗੁਰੂ ਅਮਰ ਦਾਸ, ਫਿਰ ਗੁਰੂ ਰਾਮ ਦਾਸ ਪਾਸ ਰਹੀ। ਉਹ ਜਦੋਂ ਸੰਮਤ ੧੬੩੮ ਵਿਚ ਗੋਇੰਦਵਾਲ ਜਾ ਕੇ ਜੋਤੀ ਜੋਤ ਸਮਾਏ ਸਨ, ਤਾਂ ਪਿਛੋਂ ਦਾ ਸਭ ਕੁਝ ਪ੍ਰਿਥੀ ਚੰਦ ਪਾਸ ਸੀ ਜੋ ਹੁਣ ਮਿਨਰਬਾਨ ਜੀ ਪਾਸ ਚਾਹੀਏ, ਤਾਂ ਫਿਰ ਹੋਰ ਜਨਮ ਸਾਖੀ ਬਦਲ ਕੇ ਅਪਣੀ ਮਨ ਮਰਜ਼ੀ ਦੀ ਲਿਖਣ ਦੀ ਕਿਉਂ ਲੋੜ ਭਾਸੀ ਹੈ ਇਹ ਦੱਸਣਾਂ ਕੀਤਾ ਅਤੇ ਥੋੜਾ ਹੋਰ ਦੱਸਣਾਂ ਬਾਕੀ ਹੈ ਪੜ੍ਹੀਏ !

# ਬਰਾਬਰੀ ਦਾ ਕੰਮ

ਜਿਵੇਂ ਔਰੰਗਜ਼ੇਬ ਨੇ ਅਪਣੇ ਵੇਲੇ ਅਪਣੀ ਬੇਗਮ ਦਾ ਮਕਬੱਰਾ ਤਾਜ ਮਹਲ ਦੇ ਬਰਾਬਰ ਦਾ ਔਰੰਗਾਬਾਦ ਦਖਣ ਵਿਚ ਬਣਾਇਆ ਸੀ ਪਰ ਤਾਜ ਮਹੱਲ ਦੀ ਸ਼ਾਨ ਨੂੰ ਪ੍ਰਾਪਤ ਨ ਕਰ ਸਕਿਆ ਸੀ। ਹੋਰ ਵੀ ਕਈ ਮਿਸਾਲਾਂ ਐਸੀ ਕੋਸ਼ਸ਼ ਦੀਆਂ ਮਿਲਦੀਆਂ ਹਨ। ਫਿਰ ਜਿਵੇਂ ਇਸ ਚਾਲੂ ਸਦੀ ਅੰਦਰ ਸ੍ਰੀ ਹਰਿ ਮੰਦਰ ਤੇ ਸ੍ਰੋਵਰ ਅੰਮ੍ਰਿਤਸਰ ਦੀ ਰੀਸੇ ਕੁਝ ਹਿੰਦੂਆਂ ਭਰਾਵਾਂ ਨੇ ਈਰਖਾ ਵਿਚ ਮੁਕਾਬਲੇ ਦਾ ਦੁਰਗਿਆਣਾ ਸ੍ਰੋਵਰ ਤੇ ਮੰਦਰ ਉਸੇ ਸ਼ਕਲ ਦਾ ਰਚਿਆ ਸੀ ਪਰ ਅੰਮ੍ਰਿਤਸਰ ਦੀ ਪਵਿਤ੍ਰਤਾ ਅਤੇ ਹਰੀ ਮੰਦਰ ਦੀ ਅਦਭੁੱਤ ਸ਼ਕਤੀ ਨੂੰ ਨਹੀਂ ਘਟਾ ਸਕੇ। ਐਸੇ ਉਸ ਵੇਲੇ ਸ੍ਰੀ ਅੰਮ੍ਰਿਤਸਰ ਦੇ ਮੁਕਾਬਲੇ ਦਾ ਪਹਿਲੇ ਹੇਹਰਾਂ ਸ੍ਰੋਵਰ, ਦੂਖ ਨਿਵਾਰਨ ਤੀਰਥ ਰਚਿਆ ਅਤੇ ਗ੍ਰੰਥ ਵੀ ਲਿਖਿਆ ਸੀ—ਹੁਣ ਨਵੀਂ ਜਨਮ ਸਾਖੀ ਦਾ ਮਿਹਰਬਾਨ ਵਲੋਂ ਲਿਖਿਆ ਜਾਣਾ ਵੀ ਮਤਲਬ ਤੋਂ ਬਿਨਾਂ, ਖਾਲੀ ਨਹੀਂ ਸੀ ਇਸ ਵਾਸਤੇ ਬਾਬਾ ਲਖਮੀ ਚੰਦ ਲਿਖਤ, ਭਾਈ ਗੁਰਦਾਸ ਜੀ ਦੀ ਲਿਖਤ ਦੇ ਮੁਕਾਬਲੇ ਉਤੇ ਮਿਹਰਬਾਨ ਦੀ ਲਿਖਤ **'ਵਸਾਖ ਸੁਦੀ ਤੀਜ'** ਨੂੰ ਸੱਚਾ ਨ ਜਾਣਿਆ ਜਾਏ।

ਸਰਦਾਰ ਕਰਮ ਸਿੰਘ ਹਿਸਟੋਰੀਅਨ ਖੁੱਦ ਵੀ ਅਪਣੀ ਪੁਸਤਕ ਦੇ ਸਫ਼ਾ ੧੧-੧੨ ਉਤੇ ਐਸਾ ਲਿਖਦੇ—

> "ਇਹ ਇਕ ਮੰਨੀ ਪ੍ਰਮੰਨੀ ਗੱਲ ਹੈ ਕਿ ਹਰ ਕੌਮ ਦੇ ਇਤਿਹਾਸ ਵਿਚ ਵਾਧੇ ਘਾਟੇ ਹੁੰਦੇ ਚਲੇ ਆਏ ਹਨ। ਇਸ ਤਰ੍ਹਾਂ ਦੀ ਅਦਲਾ ਬਦਲੀ ਦੀ ਨੀਤੀ ਜਾਂ ਤਾਂ ਇਹ ਰਹੀ ਹੈ ਕਿ ਸਾਰੇ ਇਤਿਹਾਸ ਨੂੰ ਸਮੇਂ ਦੀ ਦਸ਼ਾ ਅਨੁਸਾਰ ਕੀਤਾ ਜਾਏ। ਅਰ ਜਾਂ

**ਕਿਸੇ ਖਾਸ ਪ੍ਰਯੋਜਨ ਸਿੱਧੀ ਲਈ ਉਸ ਦੇ ਵਿਚ ਬਹੁਤ ਸਾਰੀਆਂ ਮਨ ਘੜਤ ਗੱਲਾਂ ਵਾੜੀਆਂ ਜਾਣ।'**

ਅਫਸੋਸ ! ਕਿ ਐਸਾ ਹੋਣ ਦਾ ਸਰਦਾਰ ਕਰਮ ਸਿੰਘ ਨੂੰ ਜਦੋਂ ਪਤਾ ਹੈ ਕਿ ਕਿਸੇ ਖਾਸ ਪ੍ਰਯੋਜਨ ਦੀ ਸਿੱਧੀ ਵਾਸਤੇ ਵੀ ਇਤਿਹਾਸ ਵਿਚ ਅਦਲਾ ਬਦਲੀ ਹੁੰਦੀ ਤੇ ਬਹੁਤ ਗੱਲਾਂ ਮਨ ਘੜਤ ਵਾੜੀਆਂ ਜਾਂਦੀਆਂ ਰਹੀਆਂ ਤਾਂ ਉਹ ਮਿਹਰਬਾਨ ਜੀ ਦੀ ਪ੍ਰਯੋਜਨ ਸਿੱਧੀ ਨੂੰ ਸਮਝ ਨ ਸਕੇ ਕਿ ! ਕਿਉਂ ਉਸ ਨੇ ਐਸਾ ਲਿਖਿਆ ਹੈ ?

ਜਾਂ ਇਹ ਵੀ ਹੋ ਸਕਦਾ ਹੈ ਕਿ ਸਰਦਾਰ ਕਰਮ ਸਿੰਘ ਦੇ ਸਾਹਮਣੇ ਮਿਹਰਬਾਨ ਦੀ ਲਿਖਤ ਆਈ ਨਹੀਂ, ਕਿਉਂਕਿ ਉਨ੍ਹਾਂ ਨੇ ਅਪਣੀ ਪੁਸਤਕ (ਕਤਕ ਕਿ ਵਸਾਖ) ਵਿਚ ਹੋਰ ਕਈ ਜਨਮ ਸਾਖੀਆਂ ਦਾ ਪਤਾ ਦਿਤਾ ਪਰ ਮਿਹਰਬਾਨ ਜੀ ਦੀ ਜਨਮ ਸਾਖੀ ਦਾ ਜ਼ਿੱਕਰ ਖੁਲ੍ਹਾ ਨਹੀਂ ਕੀਤਾ, ਤੇ ਭਾਈ ਕਾਹਨ ਸਿੰਘ ਨਾਭਾ ਭਾਈ ਗੁਰਮੁਖ ਸਿੰਘ ਵਲੋਂ ਪਿਛੋਂ ਦੀ ਲਿਖਤਾਂ ਨਾਲ ਸਹਿਮਤ ਹੋ ਕੇ ਵਸਾਖ ਸੁਦੀ ਤੀਜ ਨੂੰ ਸਿਧ ਕਰਨ ਤੇ ਜ਼ੋਰ ਲਾਇਆ ਹੈ। ਪਰ ਅਸੀਂ ਹੁਣ ਪਾਠਕਾਂ ਨੂੰ ਯਕੀਨ ਕਰਾ ਦਿਤਾ ਹੈ ਐਸੀ ਲਿਖਤ ਵਾਲੀ ਪਹਿਲੀ ਮਿਹਰਬਾਨ ਦੀ ਜਨਮ ਸਾਖੀ ਹੈ। ਜੋ ਉਸ ਦੇ ਕੋਲ **ਭਾਈ ਬਾਲੇ** ਵਾਲੀ ਹੁੰਦੇ ਵੀ ਉਸ ਨੂੰ ਉਹਲੇ ਕਰਕੇ ਬਦਲ ਕੇ ਐਸਾ ਕਿਉਂ ਲਿਖਿਆ ਸੀ ? ਅਗੇ ਹੋਰ ਪੜ੍ਹੀਏ !

## ਮਿਹਰਬਾਨ ਤੋਂ ਪਿਛੋਂ ਦੀਆਂ ਲਿਖਤਾਂ

ਡਾਕਟਰ ਭਾਈ ਵੀਰ ਸਿੰਘ ਸਾਹਿਬ ਦੀ ਕਰੜੀ ਖੋਜ ਪੜਚੋਲ ਵਿਚ ਮਿਹਰਬਾਨ ਦੀ ਲਿਖਤ ਤੋਂ ਹੋਰ ਸਭ ਪਿਛੋਂ ਦੀਆਂ ਹਨ, ਮਿਹਰਬਾਨ ਜੀ ਨੇ ਸੰਮਤ ੧੬੯੬ ਮਾਘ ਬਸੰਤ ਪੰਚਮੀ ਨੂੰ ਚਲਾਣਾਂ ਕੀਤਾ, ਜਿਸ ਤੇ ਜਨਮ ਸਾਖੀ ਇਸ ਤੋਂ ਇਕ ਦੋ ਸਾਲ ਹੀ ਪਹਿਲੇ ਦੀ ਸ਼ੁਰੂ ਜਾਣੀਏ। ਜਿਸਨੂੰ ਉਨ੍ਹਾਂ ਤੋਂ ਪਿਛੋਂ ਉਨ੍ਹਾਂ ਦੇ ਸਾਹਿਬ ਜ਼ਾਦੇ (ਹਰ ਜੀ) ਨੇ ਮੁਕੰਮਲ ਕੀਤਾ ਤੇ ਗੋਸ਼ਟੀਆਂ ਸਣੇ ਲਿਖਿਆ ਹੈ। ਮਿਹਰਬਾਨ ਵਲੋਂ ਆਖਰੀ ਰੂਪ ਨਹੀਂ ਸੀ।

ਭਾਈ ਹਿੰਦਾਲ ਦੇ ਕਿਧੀ ਚੰਦ ਦੀ ਲਿਖੀ ਜਨਮ ਸਾਖੀ ਮਿਹਰਬਾਨ ਤੋਂ ਇਕ ਸਾਲ ਹੋਰ ਪਿਛੋਂ ਦੀ ਸੰਮਤ ੧੬੯੭ ਵਿਚ ਸਮਾਪਤ ਹੈ। ਇਸ ਨੇ ਗੁਰੂ ਨਾਨਕ ਜਨਮ ਕਤਕ ਪੂਰਨ ਮਾਸ਼ੀ, ਅਤੇ ਜੋਤੀ ਜੋਤ ਸਮਾਣਾਂ ਅਸੂ ਵਦੀ ੧੦ ਵੀਂ ਦਾ ਠੀਕ ਲਿਖਿਆ ਹੈ। ਅਗਰ ਮਿਹਰਬਾਨ ਦੀ ਲਿਖਤ ਸਚੀ ਅਤੇ ਉਸ ਵੇਲੇ ਵਸਾਖ ਸੁਦੀ ਤੀਜ ਦਾ ਗੁਰੂ ਨਾਨਕ ਜਨਮ—(ਗੁਰ ਪੁਰਬ) ਪ੍ਰਚਲਤ

ਹੁੰਦਾ ਤਾਂ ਬਿਧੀ ਚੰਦ ਨੇ ਐਸਾ ਹੀ ਲਿਖਣਾ ਸੀ। ਪਰ ਐਸਾ ਨਹੀਂ ਸੀ ਤੇ ਇਕੋ ਸਮੇਂ ਵਿਚ ਇਸ ਨੇ ਠੀਕ ਤੇ ਉਸਨੇ ਅਪਣੀ ਪ੍ਰਯੋਜਨ ਸਿਧੀ ਲਈ ਬਦਲ ਲਿਖਿਆ ਹੈ।

ਇਕ ਹੋਰ ਭਾਈ ਮਨੀ ਸਿੰਘ ਦੇ ਨਾਮ ਨਾਲ ਕਿਸੇ ਨੇ ਲਿਖੀ, ਅਤੇ ਇਸ ਵਿਚ ਵੀ ਵਸਾਖ ਸੁਦੀ ਤੀਜ ਦਾ ਗੁਰੂ ਨਾਨਕ ਜਨਮ ਦਸ ਕੇ ਪ੍ਰਚਾਰਨ ਦੀ ਕੋਸ਼ਸ਼ ਇਸ ਵਾਸਤੇ ਕੀਤੀ ਗਈ ਕਿ ਇਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਸਿਧ ਲਿਖਾਰੀ ਜਾਣ ਕੇ ਇਨ੍ਹਾਂ ਦੇ ਨਾਮ ਦੀ ਛੇਤੀ ਸੱਚੀ ਮੰਨੀ ਜਾਇਗੀ। ਹੋਰ ਕੋਈ ਮਤਲਬ ਨਹੀਂ ਸੀ।

ਫਿਰ ਹਾਫਜ਼ਾ ਬਾਦੀ ਜਾਂ ਵਲਾਇਤ ਵਾਲੀ—(ਪੁਰਾਤਨ) ਜਨਮ ਸਾਖੀਆਂ, ਗੁਰੂ ਗੋਬਿੰਦ ਸਿੰਘ ਤੋਂ ਥੋੜਾ ਪਹਿਲੇ ਜਾਂ ਪਿਛੇ ਦੀਆਂ ਸਾਬਤ ਕੀਤੀਆਂ ਹਨ। ਭਾਈ ਵੀਰ ਸਿੰਘ ਜੀ ਨੇ ਇਨ੍ਹਾਂ ਨੂੰ ਇਕ ਦੂਜੀ ਦਾ ਉਤਾਰਾ ਹੀ ਸਾਬਤ ਕੀਤਾ ਹੈ। ਸਰਦਾਰ ਕਰਮ ਸਿੰਘ ਖੁਦ ਵੀ ਉਕਤ ਜਨਮ ਸਾਖੀਆਂ ਵਿਚ ਲਿਖਿਆਂ ਸਾਰੀਆਂ ਸਾਖੀਆਂ ਨਾਲ ਸਹਿਮਤ ਨਹੀਂ ਹਨ ਤਾਂ ਫਿਰ ਇਨ੍ਹਾਂ ਵਿਚ ਗੁਰੂ ਨਾਨਕ ਜਨਮ ਦੀ ਤਾਰੀਖ—(ਵਸਾਖ ਸੁਦੀ ਤੀਜ) ਨਾਲ ਵੀ ਸਹਿਮਤ ਨਹੀਂ ਹੋਣਾ ਚਾਹੀਏ ਸੀ।

ਮਿਹਰਬਾਨ ਜੀ ਦੀ ਜਨਮ ਸਾਖੀ, ਜਾਂ ਹੋਰ ਉਤੇ ਦਸੀਆਂ ਦੋ ਤਿਨ ਜਨਮ ਸਾਖੀਆਂ ਵਿਚ ਜੋ ਕੁਝ ਲਿਖਿਆ ਹੈ—ਗੁਰੂ ਨਾਨਕ ਸਾਹਿਬ ਦੀ ਸਾਰੀ ਉਮਰ ਦਾ ਜੀਵਨ ਸਮਾਚਾਰ ਬਸ! ਇਤਨਾਂ ਹੀ ਨਹੀਂ ਸੀ। ਉਹਨਾਂ ਦੀ ਪੂਰਨ ਜੀਵਨੀ ਦੀ ਜਨਮ ਸਾਖੀ, ਤਾਂ ਕੌਮ ਦੇ ਸਾਹਿਮਣੇ ਅਜੇ ਤੀਜ ਨਹੀਂ ਆਈ। ਇਹ ਥੋੜਾ ਬਹੁਤ ਜੋ ਕਿਸੇ ਠੀਕ ਸੁਣਿਆ ਠੀਕ ਲਿਖਿਆ ਕਿਸੇ ਵਧ ਘਟ ਕਰਕੇ ਮਨ ਮਰਜੀ ਦਾ ਲਿਖਿਆ। ਕੋਈ ਪੁਛਣ ਵਾਲਾ ਨਹੀਂ ਸੀ, ਨ ਕਿਸੇ ਵਲੋਂ ਜ਼ਿੰਮੇਦਾਰੀ ਦਾ ਲਿਖਾਇਆ ਜਾਂਦਾ ਸੀ। ਜਿਤਨਾਂ ਜਿਤਨਾਂ ਜਿਸ ਨੇ ਮਨ ਮਰਜ਼ੀ ਦਾ ਜਾਂ ਕਿਸੇ ਦੀ ਪ੍ਰੇਰਨਾਂ ਦਾ ਲਿਖਿਆ ਹੈ ਸਾਰੇ ਲਿਖਾਰੀਆਂ ਵਿਚੋਂ ਬਹੁਤਿਆਂ ਦੇ ਨਾਮ ਪਤਾ ਨਹੀਂ ਦਸਿਆ ਹੈ।

ਉਕਤ ਜਨਮ ਸਾਖੀਆਂ ਨੂੰ ਐਸਾ ਜਾਣੀਏ, ਜੈਸਾ ਕਿ ਦੋ ਤਿਨ ਸਾਲ ਬੀਤੇ ਹਨ, ਗੁਰੂ ਗੋਬਿੰਦ ਸਿੰਘ ਜੀ ਦੀ ੩੦੦ ਸਾਲਾ ਜਨਮ ਸ਼ਤਾਬਦੀ ਵੇਲੇ ਸੰਨ ੧੯੬੭ ਵਿਚ ਕਈ ਲੋਕਾਂ ਨੇ ਵਡੀਆਂ ਛੋਟੀਆਂ ਮਨ ਮਰਜੀ ਦੀਆਂ ਪੁਸਤਕਾਂ ਲਿਖੀਆਂ ਤੇ ਛਾਪੀਆਂ ਹਨ। ਕੁਝ ਤਵਾਰੀਖੀ ਅਤੇ ਕੁਝ ਪ੍ਰੇਮ ਭਰੀਆਂ ਜਜ਼ਬਾਤੀ

ਸਨ, ਇਕ ਦੋ ਸਦੀ ਬੀਤੇ ਪਿਛੋਂ ਪੜ੍ਹੇ ਨਾਲ ਅਗਰ ਕੋਈ ਇਹ ਆਖੇ ਕਿ ਗੁਰੂ ਗੋਬਿੰਦ ਸਿੰਘ ਦਾ ਜੀਵਨ ਸਮਾਚਾਰ ਬਸ ਇਤਨਾਂ ਕੁਝ ਹੀ ਸੀ, ਅਤੇ ਜੋ ਕੁਝ ਕਿਸੇ ਲਿਖਿਆ ਸਭ ਠੀਕ ਲਿਖਿਆ ਹੈ ਤਾਂ ਸਮਝਣ ਵਾਲੇ ਦੀ ਅਪਣੀ ਅਪਣੀ ਸਮਝ ਹੈ, ਪਰ ਇਤਹਾਸ ਕਾਰ ਨੇ ਉਸ ਲਿਖੇ ਦੀ ਪਰਖ ਦਲੀਲ, ਅਤੇ ਸਬੂਤਾਂ ਨਾਲ ਵਿਚਾਰ ਕਸਵਟੀ ਉਤੇ ਕਰਨੀ ਹੈ। ਇਸ ਵਾਸਤੇ ਦਾਸ (ਲੇਖਕ) ਨੂੰ ਐਸੀਆਂ ਪੁਰਾਤਨ ਲਿਖਤਾਂ ਕਾਇਲ ਨਹੀਂ ਕਰ ਸਕੀਆਂ ਜਿਨਾਂ ਵਿਚ ਕਿ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਲਿਖਿਆ ਹੈ।

ਮੇਰੀ ਅਪਣੀ ਐਸੀ ਰਾਇ ਬਣ ਚੁੱਕੀ ਹੈ ਕਿ ਜਿਨ੍ਹਾਂ ਜਿਨ੍ਹਾਂ ਜਨਮ ਸਾਖੀਆਂ ਵਿਚ ਸਤਿਗੁਰੂ ਨਾਨਕ ਦਾ ਅਵਤਾਰੀ ਦਿਨ ! ਵਸਾਖ ਸੁਦੀ ਤੀਜ ਦਾ ਲਿਖਿਆ ਹੈ ਇਹ ਸਾਰੀਆਂ ਹੀ ਮਿਹਰਬਾਨ ਜੀ ਦੀ ਲਿਖਤ ਤੋਂ ਪਿਛੋਂ ਦੀਆਂ ਹਨ। ਜਿਸ ਤੇ ਨਿਸਚੇ ਨਾਲ ਕਿਹਾ ਜਾ ਸਕਦਾ ਹੈ ਕਿ ਮਿਹਰਬਾਨ ਤੋਂ ਪਿਛੋਂ ਦੀ ਸੰਤਾਨ-(ਹਰ ਜੀ) ਆਦਿਕਾਂ, ਤੇ ਦੂਰ ਨੇੜੇ ਵਸਦੇ ਉਨ੍ਹਾਂ ਦੇ ਸਿਖਾਂ ਨੇ ਉਨ੍ਹਾਂ ਦੀ ਲਿਖਤ ਅਤੇ ਪ੍ਰਚਾਰ ਉਤੇ ਯਕੀਨ ਕਰਕੇ ਖੁੱਦ ਲਿਖਿਆ ਜਾਂ ਪ੍ਰਚਾਰ ਵਾਸਤੇ ਲਿਖਾਇਆ ਗਿਆ ਸੀ। ਇਸੇ ਕਾਰਨ ਉਨ੍ਹਾਂ ਨੇ ਅਪਣਾ ਕਿਤੇ ਨਾਮ ਪਤਾ ਨਹੀਂ ਲਿਖਿਆ ਹੈ, ਕਿ ਇਕ ਮਸ਼ਹੂਰ ਗਲ ਨੂੰ ਗਲਤ ਲਿਖੇ ਨਾਲ ਪੁਛ ਹੋ ਸਕਦੀ ਸੀ।

ਫਿਰ ਐਸੀਆਂ ਜਨਮ ਸਾਖੀਆਂ ਉਤੇ ਇਤਬਾਰ ਕਰਨਾਂ ਇਸ ਵਾਸਤੇ ਜਰੂਰੀ ਨਹੀਂ ਕਿ ਇਨ੍ਹਾਂ ਵਿਚੋਂ ਕੋਈ ਵਲੈਤੋਂ ਹੋ ਆਈ ਹੈ, ਤੇ ਬਹੁਤ ਪੁਰਾਤਨ ਹੈ। ਜਾਂ ਕਿਸੇ ਇਸ ਤੋਂ ਪਹਿਲੀ ਲਿਖਤ ਦਾ ਉਤਾਰਾ ਹੈ। ਇਸ ਵਾਸਤੇ ਉਹ ਅਸਲੀ ਹੋਵੇਗੀ ਤੇ ਉਤਾਰਾ ਅਸਲੀ ਹੈ, ਐਸਾ ਖਿਆਲ ਹੀ ਨਹੀਂ ਕਰਨਾਂ ਚਾਹੀਏ, ਇਤਨਾਂ ਜਰੂਰ ਹੈ ਕਿ ਉਹ ਮਿਹਰਬਾਨ ਦੀ ਲਿਖਤ ਦਾ ਵਧ ਘਟ ਕੀਤਾ ਉਤਾਰਾ ਹੈ। ਜਿਸ ਆਧਾਰ ਤੇ ਇਸ ਵਲੈਤ ਵਾਲੀ ਵਿਚ ਗੁਰੂ ਨਾਨਕ ਜਨਮ ਸੰਮਤ ੧੫੨੬ ਦੀ ਵਸਾਖ ਸੁਦੀ ਤੀਜ ਦਾ ਲਿਖਿਆ ਹੈ, ਪਰ ਇਸੇ ਜਨਮ ਸਾਖੀ ਵਿਚ ਗੁਰੂ ਨਾਨਕ ਦਾ ਜੋਤੀ ਜੋਤ ਸਮਾਣਾਂ ਵੀ ਸੰਮਤ ੧੫੯੫ ਦੀ ਅਸੂ ਸੁਦੀ ੧੦ ਨੂੰ (ਬਾਬਾ ਨਾਨਕ ਸਮਾਂਣੇ ਕਰਤਾਰ ਪੁਰ) ਦਸਿਆ ਹੈ।

ਦੇਖੋ ! ਇਕ ਤਾਂ ਇਸ ਲਿਖਾਰੀ ਨੇ ਜੋਤੀ ਜੋਤ ਸਮਾਂਣ ਦਾ ਸੰਮਤ ੧੫੯੬ ਦੀ ਬਜਾਏ ੧੫੯੫ ਦਾ ਲਿਖਿਆ ਤੇ ਦੂਜਾ ਅਸੂ ਵਦੀ ੧੦ ਦੀ ਬਜਾਇ (੧੫ ਦਿਨ ਘਟ ਕਰਕੇ) ਅਸੂ ਸੁਦੀ ੧੦ ਲਿਖਿਆ ਹੈ। ਸੁਦੀ ਤੋਂ ਅਗੇ ਵਦੀ

ਹੁੰਦੀ ਹੈ, ਪਰ ਸਾਡੇ ਮਸ਼ਹੂਰ ਵਿਦਵਾਨ, ਪ੍ਰੋਫੈਸਰ ਕਰਤਾਰ ਸਿੰਘ ਜੀ ਐਮ ਏ ਨੇ ਅਪਣੀ ਲਿਖਤ—(ਜੀਵਨ ਕਥਾ ਗੁਰੂ ਨਾਨਕ) ਦੂਜੀ ਵੇਰ ਛਾਪੀ ਦੇ ਸਫਾ ੨੪੮ ਉਤੇ ਐਸਾ ਛਾਪਿਆ ਹੈ—

> "ਸੰਮਤ ੧੫੨੬ ਦੀ ਕਤੱਕ ਪੂਰਨ ਮਾਸ਼ੀ ਤੋਂ ਅੱਸੂ ੧੫੯੬ ਤੀਕ ਦਾ ਅਰਸਾ ੭੦ ਸਾਲਾ ਤੋਂ ਘੱਟ ਬਣਦਾ ਹੈ। ਇਸ ਦੇ ਉਲਟ ਜੇ ਅਵਤਾਰ ਧਾਰਨ ਦਾ ਦਿਨ **'ਵਸਾਖ ਸੁਦੀ ਤਿਨ'** ਮੰਨਿਆ ਜਾਏ ਅਤੇ ਜੋਤੀ ਜੋਤ ਸਮਾਉਣ ਦਾ ਦਿਨ ਅਸੂ ਸੁਦੀ ੧੦ ਸੰਮਤ ੧੫੯੬ ਮੰਨਿਆ ਜਾਏ (ਜੈਸਾ ਕਿ ਸਭ ਮੰਨਦੇ ਹਨ) ਤਾਂ ਗੁਰੂ ਜੀ ਦੀ ਸਾਰੀ ਆਯੂ ੭੦ ਸਾਲ ਪੰਜ ਮਹੀਨੇ ੭ ਦਿਨ ਬਣਦੀ ਹੈ।

———

ਦੇਖੋ! ਇਹ ਜੋਤਸ਼ ਦਾ ਹਸਾਬ ਨਹੀਂ ਸੀ। ਫਿਰ ਵੀ ਸਰਦਾਰ ਕਰਤਾਰ ਸਿੰਘ ਜੀ ਨੂੰ ਅਪਣਾ ਪੱਖ ਸਿਧ ਕਰਦੇ ਹੋਇਆਂ (ਪਹਾੜ ਜਿਣਨਾਂ) ਭੁਲੇਖਾ ਲਗਾ ਹੈ। ਉਹ ਮੰਨਦੇ ਹਨ ਕਿ ਸੰਮਤ ੧੫੨੬ ਦੀ **ਕਤਕ ਪੂਰਨ ਮਾਸ਼ੀ** ਤੋਂ ਵੱਦੀ ੧੦ ਤੀਕ ਗੁਰੂ ਉਮਰ ਦਾ **ਅਰਸਾ ੭੦ ਸਾਲ ੫ ਮਹੀਨੇ ੭ ਦਿਨ** ਤੋਂ ਘਟ ਬਣਦਾ ਹੈ ਫਿਰ ਜੇਕਰ ਵਸ਼ਾਖ ਸੁਦੀ ਤੀਜ ਤੋਂ ਅਸੂ ਸੁਦੀ ੧੦ ਸੰਮਤ ੧੫੯੬ ਤੀਕ ਗੁਰੂ ਉਮਰ ਮੰਨੀਏ ਤਾਂ ੭੦ ਸਾਲ ੫ ਮਹੀਨੇ ੭ ਦਿਨ ਠੀਕ ਹੈ। ਪਰ ਇਨ੍ਹਾਂ (ਪ੍ਰੋਫੈਸਰ ਜੀ) ਅਤੇ ਇਨ੍ਹਾਂ ਨਾਲ ਸਹਿਮਤ ਲੇਖਕਾਂ ਵਾਸਤੇ ਭਾਂਵੇਂ ਠੀਕ ਹੋਵੇ ਮੈਨੂੰ ਮੁਢੋਂ ਗਲਤ ਦਿਸੀ ਹੈ।

ਇਥੇ ਪ੍ਰੋਫੈਸਰ ਜੀ ਤੇ ਦੂਜੇ ਸਹਿਮਤ ਲਿਖਾਰੀਆਂ ਨੂੰ ਪਤਾ ਹੋਣਾ ਚਾਹੀਦਾ ਸੀ ਕਿ ਨਵਾਂ ਬਿਕ੍ਰਮੀ ਸੰਮਤ ਜਦੋਂ ਵੀ ਸ਼ੁਰੂ ਹੁੰਦਾ ਹੈ ਚੇਤ ਮਹੀਨੇ ਦੇ ਪਹਿਲੇ ਜਾਂ ਦੂਜੇ ਤੀਜੇ ਹਫਤੇ ਵਿਚ ਕਿਸੇ ਦਿਨ (ਚੇਤ੍ਰ ਸ਼ੁਦੀ ਇਕ) ਤੋਂ ਸ਼ਰੂ ਹੁੰਦਾ ਅਤੇ ਸਾਲ ਪੂਰਾ ਬੀਤੇ ਮਗਰੋਂ ਫਗਣ ਵਦੀ ੧੫ ਨੂੰ (ਚੇਤ ਵਿਚ) ਅਮਾਵਸ ਬੀਤੇ ਨਾਲ ਹੀ ਖਤਮ ਹੁੰਦਾ ਹੈ। ਚੂੰਕਿ ਉਨ੍ਹਾਂ ਨੇ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਸਿੱਧ ਕਰਨਾਂ ਸੀ ਇਸ ਵਾਸਤੇ ਗੁਰੂ ਜੀ ਦਾ ਜੋਤੀ ਜੋਤ ਹੋਣਾ ਅਸੂ ਸੁਦੀ ੧੦ ਦਾ ਸੱਚਾ ਮੰਨਿਆ, ਤੇ ਗੁਰੂ ਉਮਰ ਦਾ ਟੋਟਲ ੭੦ ਸਾਲ ੫ ਮਹੀਨੇ ੭ ਦਿਨ ਦੋਵੇਂ ਤਰ੍ਹਾਂ ਗਲਤ ਦਸਿਆਂ ਹੈ।

ਹੁਣ ਵਿਚਾਰ ਕਰੀਏ ! ਪਹਿਲੀ ਗੱਲ ਤਾਂ ਇਹ ਕਿ ਸੰਮਤ ੧੫੨੬ ਦੀ ਵਸਾਖ ਸੁਦੀ ਤੀਜ ਤੋਂ ੧੫੯੬ ਦੀ ਵਸਾਖ ਸੁਦੀ ਦੂਜ ਤੀਕ ੭੦ ਸਾਲ ਹੁੰਦੇ, ਫਿਰ ਤੀਜ ਵਿਸਾਖ ਤੋਂ ਅਸੂ ਸੁਦੀ ੧੦ ਤੀਕ ੮ ਦਿਨ ਹੁੰਦੇ ਹਨ, ਨ ਕਿ ੭ ਦਿਨ ਹੁੰਦੇ। ਜਿਸ ਤੇ ਇਹ ਵੀ ਗਲਤ ਹੈ ਕਿ ੮ ਨੂੰ ੭ ਲਿਖਿਆ ਜਾਏ !

ਦੂਜਾ ਇਹ ਕਿ ਗੁਰੂ ਨਾਨਕ ਸਾਹਿਬ ਦਾ ਜੋਤੀ ਜੋਤ ਸਮਾਣਾ ਸੰਮਤ ੧੫੯੬ ਦੀ ਅੱਸੂ ਵਦੀ ੧੦ ਨੂੰ ਹੋਇਆ ਸੀ। ਜੋ ਜਨਮ ਸਾਖੀਆਂ ਤੋਂ ਵਖਰੇ ਗੁਰੂ ਗ੍ਰੰਥ ਜੀ ਦੀਆਂ ਕਈ ਪੁਰਾਤਨ ਲਿਖਤੀ ਬੀੜਾਂ ਵਿਚ ਵੀ ਦਰਜ ਹੈ। ਜੈਸਾ ਕਿ ਪਿਛੇ ਵੀ ਦਸਿਆ ਹੈ। ਇਸ ਗੁਰੂ ਗਵਾਹੀ ਮੁਤਾਬਕ **ਵਸਾਖ ਸੁਦੀ ਤੀਜ** ੧੫੨੬ ਤੋਂ ਲੈ ਕੇ ਅਸੂ ਵਦੀ ੧੦ ਤੀਕ ਗੁਰੂ ਨਾਨਕ ਉਮਰ ੭੦ ਸਾਲ ੪ ਮਹੀਨੇ ੨੩ ਦਿਨ ਉਤੇ ਬਣਦੀ ਹੈ । ਇਹ ਹਿਸਾਬ ਚੰਦ੍ਰਮਾਂ ਮਾਸ ਦੇ ਅਨਕੂਲ ਹੈ। ਜਿਸ ਤੋਂ ਸਾਬਤ ਹੈ ਕਿ ਪ੍ਰੋਫੈਸਰ ਕਰਤਾਰ ਸਿੰਘ ਆਦਿਕ, ਅਤੇ ਵਲਾਇਤ ਵਾਲੀ ਉਸ ਜਨਮ ਸਾਖੀ ਦੇ ਲਿਖਾਰੀ ਨੇ ਦੋਵੇਂ ਤਰ੍ਹਾਂ ਸਮਝਿਆ ਨਹੀਂ ਤੇ ਗਲਤ ਲਿਖਿਆ ਹੈ।

---

# ਹੋਰ ਭਾਰੀ ਭੁਲੇਖਾ

ਪ੍ਰੋਫੈਸਰ ਕਰਤਾਰ ਸਿੰਘ ਅਪਣੀ ਪੁਸਤਕ (ਜੀਵਨ ਕਥਾ ਗੁਰੂ ਨਾਨਕ ਦੇਵ) ਦੇ ਸਫਾ ੨੦ ਉਤੇ ਗੁਰੂ ਜਨਮ ਵਸਾਖ ਸੁਦੀ ਤੀਜ ਸੰਮਤ ੧੫੨੬ (੧੫ ਅਪ੍ਰੈਲ ਸੰਨ ੧੪੬੯) ਦਾ ਲਿਖਦੇ ਹਨ। ਉਨ੍ਹਾਂ ਨੇ ਵਸਾਖ ਸੁਦੀ ਤੀਜ ਨੂੰ (ਮੌਜੂਦਾ ਚਾਲੂ ਰੀਤ ਸ਼ਾਇਦ) ਪ੍ਰਵਿਸ਼ਟੇ ਪਹਿਲੀ ਵਸਾਖ ਸੰਗ੍ਰਾਂਦ (ਵਸਾਖੀ) ਤੋਂ ਤੀਜਾ ਦਿਨ ਜਾਣਿਆ। ਕਿ ੧੩ ਅਪ੍ਰੈਲ ਨੂੰ ਵਸਾਖੀ ਹੁੰਦੀ ਮੰਨ ਅਤੇ ਦੋ ਦਿਨ ਹੋਰ ਵਾਧੇ ਨਾਲ ੧੫ ਅਪ੍ਰੈਲ ੧੪੬੯ ਲਿਖਿਆ ਹੈ।

ਫਿਰ ਦੂਜੀ ਥਾਂ ਇਹ ਪ੍ਰੋਫੈਸਰ ਸਾਹਿਬ (ਜੀਵਨ ਕਥਾ ਗੁਰੂ ਨਾਨਕ ਸਫਾ ੨੫੩ ਉਤੇ) ਵਸਾਖ ਸੁਦੀ ਤੀਜ ਨੂੰ ੧੫ ਅਪ੍ਰੈਲ ਦਿਨ ਐਤਵਾਰ ਦਾ ਦਸਦੇ, ਅਤੇ ਸਿਖ ਇਤਿਹਾਸ ਭਾਗ ਪਹਿਲਾ ਦੇ ਸਫਾ ੨੫ ਉਤੇ ਹੋਰ ਨਿਰਨੇ ਨਾਲ ਉਹ ਵਸਾਖ ਮਹੀਨੇ ਦੀ ੨੦ ਤਾਰੀਖ ਸਨਿਛਰ ਵਾਰ ਸੀ ਲਿਖਦੇ । ਫੈਸਲਾ ਪਾਠਕਾਂ ਨੇ ਕਰਨਾਂ ਹੈ ਕਿ ਉਹਨਾਂ ਦੀ 'ਕਿਹੜੀ ਲਿਖਤ ਸੱਚੀ ਹੈ ਤੇ ਕਿਹੜੀ

ਝੂਠੀ ਹੈ ਇਨ੍ਹਾਂ ਦੀ ਪੁਸਤਕ ਨੂੰ ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਵਲੋਂ ਛਾਪਿਆ ਗਿਆ ਹੈ।

ਅਗਰ ੧੫ ਅਪ੍ਰੈਲ ਸੀ ? ਮੰਨ ਲਿਆ ਜਾਏ ਤਾਂ ਉਹ ਉਸੇ ਦਿਨ ਨੂੰ ੨੦ ਵਸਾਖ ਦਿਨ ਲਿਖਦੇ ਹਨ, ਫਿਰ ਉਨ੍ਹਾਂ ਨੂੰ ੧੫ ਅਪ੍ਰੈਲ ਨਹੀਂ ਬਲਿਕੇ ਅੰਗ੍ਰੇਜ਼ੀ ਮਹੀਨੇ (ਮਈ) ਦੀ ਕੋਈ ਤਾਰੀਖ ਲਿਖਣੀ ਚਾਹੀਦੀ ਸੀ। ਕੌਣ ਪੁਛਣ ਵਾਲਾ ਸੀ ? ਹਾਲਾਂ ਕਿ ਮੌਜੂਦਾ ਚਾਲੂ ਰੀਤ ਮੁਤਾਬਿਕ ਦੇਸੀ ਮਹੀਨੇ ਦੀ ਸੰਗ੍ਰਾਂਦ ਸ਼ੁਰੂ ਹੋਕੇ ਸਾਰਾ ਮਹੀਨਾ ਖਤਮ ਹੋਇ ਚੁਕੇ ਨਾਲ "ਸੁਦੀ ਵਦੀ" ਦਾ ਕੋਈ ਸਬੰਧ ਨਹੀਂ ਸੁਦੀ ਵਦੀ ਦਾ ਹਸਾਬ ਚੰਦ੍ਰਮਾ ਚਾਲ ਨਾਲ ਸਬੰਧ ਰਖਦਾ ਜਾਂ ਨਵਾਂ ਬਿਕ੍ਰਮੀ ਸੰਮਤ ਨਾਲ ਹੈ। ਜੋ ਅਖੀਰ ਦੀ ਅਮਾਵਸ—(ਫਗਣ ਵਦੀ ੧੫) ਬੀਤੇ ਪਿਛੋਂ ਚੇਤ੍ਰ ਸੁਦੀ ਏਕਮ ਤੋਂ ਚੰਦ੍ਰ ਚਾਲ ਨਾਲ ਅਰੰਭ ਹੁੰਦਾ ਮੰਨਿਆ ਹੈ।

ਇਕ ਹੋਰ ਮਸ਼ਹੂਰ ਤਵਾਰੀਖੀ ਜ਼ਿਕਰ ਹੈ, ਸੰਨ ੧੮੦੧-(ਸੰਮਤ ੧੮੫੭) ਦੀ ਵਸਾਖੀ-੧੩ ਅਪ੍ਰੈਲ ਨੂੰ ਲਹੌਰ ਦੇ ਸ਼ਾਹੀ ਕਿਲੇ ਵਿਚ ਮਹਾਰਾਜਾ ਰਣਜੀਤ ਸਿੰਘ ਨੂੰ ਬਾਬਾ ਸਾਹਿਬ ਸਿੰਘ ਬੇਦੀ ਜੀ ਨੇ ਅਪਣੇ ਹਥੀਂ ਮਹਾਰਾਜਗੀ ਦਾ ਤਿਲਕ ਦਿਤਾ ਅਤੇ ਪੰਜਾਬ ਦਾ ਬਾਦਸ਼ਾਹ ਹੋਣ ਦਾ ਐਲਾਨ ਫੁਰਮਾਇਆ ਸੀ। ਐਸਾ ਬਾਦਸ਼ਾਹ। ਮਹਾਰਾਜਾ ਰਣਜੀਤ ਸਿੰਘ ! ਬਾਬਾ ਸਾਹਿਬ ਸਿੰਘ ਬੇਦੀ ਜੀ ਨੂੰ—(ਦੋ ਜਹਾਨ ਵਾਲੀ ਲਿਖਦਾ) ਸਤਿਕਾਰ ਵਜੋਂ ਜਗੀਰ ਦੇ ਪਟੇ ਭੇਟ ਕਰਦਾ ਰਿਹਾ ਸੀ, ਇਸ ਵੇਲੇ ਤੀਕ—੧੮੦੧ ਵਿਚ ਨਨਕਾਣਾਂ ਸਾਹਿਬ ਵਿਖੇ ਨ ਕਦੀ ਵਸਾਖ ਸੁਦੀ ਤੀਜ ਦਾ ਦਿਨ ਮਨਾਇਆ ਗਿਆ—ਅਤੇ ਨਾ ਹੀ ਉਨ੍ਹਾਂ ਨੇ ਹਟਾ ਕੇ ਸ਼ਾਹੀ ਹੁਕਮ ਨਾਲ ਕਤਕ ਪੂਰਨ ਮਾਸ਼ੀ ਦਾ ਗੁਰ ਪੂਰਬ ਚਾਲੂ ਕੀਤਾ ਸੀ।ਬਲਕਿ ਪਹਿਲੇ ਦਾ ਚਾਲੂ ਸੀ।

ਮਹਾਰਾਜਾ ਰਣਜੀਤ ਸਿੰਘ ਨੇ ਰਾਜ ਪੰਡਤਾਂ ਅਤੇ ਬਾਬਾ ਸਾਹਿਬ ਸਿੰਘ ਬੇਦੀ ਜੀ ਦੀ ਸਲਾਹ ਵਿਚਾਰ ਤੇ ਅਸੀਸ ਪਾਕੇ ਗੁਰੂ "ਨਾਨਕ ਸ਼ਾਹੀ ਸੰਮਤ" ਕਤਕ ਪੂਰਨ ਮਾਸ਼ੀ ੧੫੨੬ ਤੋਂ ਮੰਨਿਆ ਤੇ ਚਾਲੂ ਕੀਤਾ ਸੀ। ਅਗਰ ਬਾਬਾ ਸਾਹਿਬ ਸਿੰਘ ਬੇਦੀ (ਜੋ ਗੁਰੂ ਨਾਨਕ ਵੰਸ ਦੇ ਗਿਆਰਵੀਂ ਪੀੜ੍ਹੀ ਸਨ) ਵਸਾਖ ਸੁਦੀ ਤੀਜ ਨੂੰ ਗੁਰੂ ਨਾਨਕ ਅਵਤਾਰ ਮੰਨਦੇ ਤਾਂ ਨਾਨਕ ਸ਼ਾਹੀ ਸੰਮਤ ਵਸਾਖ ਸੁਦੀ ਤੀਜ ੧੫੨੬ ਤੋਂ ਚਾਲੂ ਕਰਾਂਦੇ, ਪਰ ਐਨਾ ਨਹੀਂ ਸੀ, ਨ ਕੀਤਾ ਗਿਆ ਸੀ। ਕਿਉਂਕੇ ਉਨ੍ਹਾਂ ਨੇ ਅਪਣੇ ਪਿਤਾ ਬਾਬਾ ਅਜੀਤ ਸਿੰਘ ਬੇਦੀ ਤੋਂ ਐਸਾ

(ਕਤਕ ਪੂਰਨ ਮਾਸ਼ੀ ਦਾ) ਸੁਣਿਆ ਸੀ ਉਸੇ ਦਿਨ ਤੋਂ ਚਾਲੂ ਕਰਾਇਆ ਸੀ।

ਹੁਣ ਵੀ ਜੋਤਸ਼ ਦੇ ਇਕ ਮਹਾਂ ਵਿਦਵਾਨ ਨੇ ਦੁਨੀਆਂ ਦੇ ਬਹੁਤ ਵਡੇ ਲੋਕਾਂ ਦੀਆਂ ਪੁਰਾਤਨ "ਜਨਮ ਕੁੰਡਲੀਆਂ' ਲਭ ਕੇ ਉਨ੍ਹਾਂ ਦੇ ਜਨਮ ਦਿਨ ਤੇ ਸੰਮਤ ਸਾਲਾਂ ਦੇ ਹਸਾਬ ਕਢ ਕੇ ਅੰਗ੍ਰੇਜ਼ੀ ਦੀ ਇਕ ਪੁਸਤਕ-ਕਈ ਸਾਲਾਂ ਦੀ ਮਿਹਨਤ ਮਗਰੋਂ ਲਿਖੀ ਤੇ ਸੰਨ ੧੯੫੬ ਵਿਚ ਛਾਪੀ ਹੈ। ਉਸ ਦਾ ਨਾਮ ਉਨ੍ਹਾਂ ਨੇ (ਨੋਟੇਬਲ ਹਾਰਸਕੋਪ-ਬੀ. ਵੀ. ਰਮਨ) ਟਾਈਟਲ ਤੇ ਲਿਖਿਆ ਹੈ, ਸਫਾ ੭੩ ਉਤੇ ਉਸਨੇ ਸ੍ਰੀ ਗੁਰੂ ਨਾਨਕ ਜਨਮ ਦਿਨ—"ਕਤਕ ਪੂਰਨ ਮਾਸ਼ੀ" ਸੰਮਤ ੧੫੨੬ ਮੱਘਰ ੯ (ਨਵੰਬਰ ੮ ਸੰਨ ੧੪੬੯) ਦਸਿਆ *ਤੇ ਐਸਾ ਹੀ ਨੈਸ਼ਨਲ ਲਾਇਬ੍ਰੇਰੀ ਨਵੀਂ ਦਿਲੀ ਦੀ ਪੁਰਾਤਨ ਜਨਮ ਸਾਖੀ ਦਾ ਹਵਾਲਾ ਪਿਛੇ ਦਿਤਾ ਹੈ।

ਐਸੀ ਹਾਲਤ ਵਿਚ ਹੈਰਾਨੀ ਹੈ ਕਿ ਪ੍ਰੋਫੈਸਰ ਕਰਤਾਰ ਸਿੰਘ ਜੀ ਨੇ ਅਪਣੀ ਲਿਖਤ (ਜੀਵਨ ਕਥਾ ਗੁਰੂ ਨਾਨਕ) ਵਿਚ ਸਫਾ ੨੫੪ ਉਤੇ ਕਿਸ ਅਧਾਰ ਤੇ ਲਿਖਿਆ—ਜੋ ਸੰਨ ੧੯੧੫—(ਸੰਮਤ ੧੯੭੨) ਤੀਕ ਗੁਰੂ ਨਾਨਕ ਦਾ ਜਨਮ ਦਿਨ ਸ੍ਰੀ ਨਨਕਾਣੇ ਸਾਹਿਬ ਵਿਚ-(ਵਸਾਖ ਸੁਦੀ ਤੀਜ ਦਾ) ਮਨਾਇਆ ਜਾਂਦਾ ਸੀ? ਹਾਲਾਂ ਕਿ ਸਿਖ ਰਾਜ ਕਾਇਮ ਹੋਇ ਨੂੰ ਸੰਨ ੧੯੧੫ ਤੀਕ ੧੫ ਸਾਲ ਹੋ ਚੁਕੇ ਅਤੇ ਪੂਰੇ ਜੋਬਨ ਵਿਚ ਸੀ, ਸਰਦਾਰ ਜੀ ਨੇ ਇਸ ਤਬਦੀਲੀ ਦਾ ਕੋਈ ਖਾਸ ਕਾਰਨ ਨਹੀਂ ਦਸਿਆ ਕਿ ਵਸਾਖ ਸੁਦੀ ਤੀਜ ਨੂੰ ਕਿਉਂ ਬਦਲਿਆ ਤੇ ਕਤਕ ਪੂਰਨ ਮਾਸੀ ਦਾ ਚਾਲੂ ਕੀਤਾ ਸੀ?

ਇਥੇ ਪਾਠਕਾਂ ਪ੍ਰਥਾਇ ਅਸੀਂ ਦਸਣਾਂ ਹੈ ਵਸਾਖ ਸੁਦੀ ਤੀਜ ਦਾ ਗੁਰਪੁਰਬ ਨ ਕਦੀ ਚਾਲੂ ਹੋਇਆ ਸੀ ਨ ਕਦੀ ਬਦਲ ਕੇ ਕਤਕ ਪੂਰਨ ਮਾਸ਼ੀ ਦਾ ਚਾਲੂ ਕੀਤਾ ਸੀ। ਬਲਕਿ **ਬਾਬਾ ਸ੍ਰੀ ਚੰਦ, ਲਖਮੀ ਚੰਦ** ਵਲੋਂ ਬੇਦੀ ਬੰਸ ਉਦਾਸੀ ਸੰਪ੍ਰਦਾਇ ਵਿਚ ਅਤੇ ਗੁਰੂ ਅੰਗਦ ਸਾਹਿਬ ਵਲੋਂ ਗੁਰੂ ਘਰ ਵਿਚ ਪਹਿਲੇ ਤੋਂ "ਕਤਕ ਪੂਰਨ ਮਾਸ਼ੀ' ਦਾ ਪ੍ਰਸਿਧ ਤੇ ਚਾਲੂ ਸੀ। ਜਿਸ ਮਰਿਯਾਦਾ ਮੁਤਾਬਕ ਦੂਰ ਨੇੜੇ ਤੋਂ ਦਰਸ਼ਨ ਵਾਸਤੇ ਆਏ ਸਿਖਾਂ ਨੂੰ ਸਤਿਨਾਮ (ਗੁਰਮੰਤ੍ਰ) ਦੀ ਬਖਸ਼ਸ਼ ਨਾਲ ਗੁਰਪੁਰਬ ਮਨਾਉਣ ਦੀ ਤਾਕੀਦ ਹੁੰਦੀ ਸੀ। ਜੈਸਾ ਕਿ ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ਪਹਿਲੀ ਪਉੜੀ ਵਿਚ ਗੁਰੂ ਅਮਰ ਦੇਵ ਦੀ ਬਖਸ਼ਸ਼ ਮੰਤ੍ਰ ਅਤੇ ਗੁਰਪੁਰਬ ਦੀ ਹਦਾਇਤ ਦਾ ਜ਼ਿਕਰ ਕੀਤਾ ਹੈ,

*Notable Horos Cope. B.V. Raman 1956-Pege-73

ਸਾਰੇ ਦੇਸ਼ ਵਿਚ ਪ੍ਰਚਲਤ ਹੋਣ ਦੀ ਇਹੋ ਵਜ੍ਹਾ ਸੀ।

ਵਸਾਖ ਸੁਦੀ ਤੀਜ ਲਿਖਣ ਦੀ ਕਾਢ ਸਿਰਫ ਮਿਹਰਬਾਨ ਜੀ ਵਲੋਂ ਪਹਿਲੇ ਅਪਣੇ ਹਿਤਾਂ ਵਾਸਤੇ ਕੱਢੀ ਗਈ ਜੈਸਾ ਕਿ ਨਿਰਨੇ ਨਾਲ ਪਿਛੇ ਦਸਿਆ ਹੈ। ਪਰ ਸਾਡੇ ਪਰਮ ਸਤਿਕਾਰ ਯੋਗ ਹੋ ਬੀਤੇ ਬਜ਼ੁਰਗ (ਭਾਈ ਕਾਹਨ ਸਿੰਘ ਜੀ ਗੁਰਮੁਖ ਸਿੰਘ ਆਦਿਕ) ਮਿਹਰਬਾਨ ਦੀ ਇਸ ਕਾਢ ਦੇ ਮਤਲਬ ਨੂੰ ਸਮਝ ਨਹੀਂ ਸਕੇ। ਤੇ ਮਿਹਰਬਾਨ ਜੀ ਨੂੰ ਗੁਰੂ ਘਰ ਦਾ ਸੋਢੀ ਸਾਹਿਬ ਜ਼ਾਦਾ ਜਾਣਿਆਂ ਅਤੇ ਉਸ ਵਲੋਂ ਲਿਖਿਆ ਜਾਣ ਕੇ ਯਕੀਨ ਕਰ ਲਿਆ—ਤੇ ਖ਼ੁਦ ਵੀ ਲਿਖਿਆ ਲਿਖਵਾਇਆ ਸੀ। ਫਿਰ ਇਨ੍ਹਾਂ ਦੀ ਰੀਸੇ ਦੂਜੇ ਪਿਛੋਂ ਦੇ ਹੋਏ ਲਿਖਾਰੀਆਂ ਨੇ ਐਸਾ ਲਿਖਣਾਂ ਸ਼ੁਰੂ ਕਰ ਦਿਤਾ ਸੀ।

ਇਸ ਵਾਸਤੇ ਅਸੀਂ ਉੱਕਤ ਲਿਖਾਰੀਆਂ ਨੂੰ ਬਹੁਤਾ ਦੋਸ਼ ਨਹੀਂ ਦਿੰਦੇ। ਕਿਉਂਕਿ ਇਨ੍ਹਾਂ ਨੇ ਭਾਈ ਕਾਹਨ ਸਿੰਘ ਨਾਭਾ ਦੇ ਸਾਰੇ ਸਮਕਾਲੀ ਸਾਥੀਆਂ ਦੀ ਲਿਖਤਾਂ ਨੂੰ ਸੱਚਾਂ ਮੰਨਿਆ ਤੇ ਇਨ੍ਹਾਂ ਦੀ ਖੋਜ ਪੜਚੋਲ ਦਾ ਸਿੱਟਾ ਜਾਣਿਆਂ ਹੈ। ਖ਼ੁਦ ਐਸਾ ਨਹੀਂ ਸਮਝੇ ਕਿ ਵੱਦੀ ਸੁੱਦੀ ਦੇ ਹਿਸਾਬ ਦਾ ਕਿਤਨਾ ਭੇਦ ਹੈ।

੧. ਬਹੁਤ ਪਹਿਲੇ ਦੇ ਕਈ ਸੋ ਸਾਲਾਂ ਦੇ ਸਬੂਤ ਪੇਸ਼ ਕਰਨੇ ਮੁਸ਼ਕਿਲ ਹਨ, ਪਰ ਅਜ ਤੋਂ ਕਰੀਬਨ ੧੩ ਸਾਲ ਪਹਿਲੇ ਬੀਤੇ ਸੰਨ ੧੯੫੭ ਦੀ ਇਕ ਮਿਸਾਲ ਹੈ—

"ਸੰਨ ੧੯੫੭ ਦੇ **੧ ਮਾਰਚ ਨੂੰ ਸ਼ੁਕਰਵਾਰ** (ਮਾਘ ਵਦੀ ੧੫) ਅਮਾਵਸ, **ਫਗਣ ੧੮** ਬੀਤੇ ਬਿਕ੍ਰਮੀ ਸੰਮਤ ੨੦੧੩ ਸੀ।

ਫਿਰ ਇਸੇ ਮਹੀਨੇ ਦੀ ੩੧ ਮਾਰਚ ਨੂੰ ਐਤਵਾਰ (ਫਗਣ ਵਦੀ ੧੫) ਅਮਾਵਸ, ਚੇਤ੍ਰ ਦਿਨ ੧੯ ਬੀਤੇ ਬਿਕ੍ਰਮੀ ਸੰਮਤ ੨੦੧੩ ਹੀ ਸੀ।

ਹੁਣ ਇਸੇ ਅਮਾਵਸ—(ਚੇਤ ੧੮ ਦੀ ਰਾਤ) ਬੀਤੇ ਪਿਛੋਂ ਸੂਰ ਨੂੰ **੧ ਅਪ੍ਰੈਲ** ਚੇਤ **ਦਿਨ ੧੯** (ਚੇਤ ਸੁਦੀ ਏਕਮ) ਅਤੇ ਨਵਾਂ ਸੰਮਤ **੨੦੧੪** ਸ਼ੁਰ ਹੋਇਆ ਸੀ ਪਰ ਅੰਗ੍ਰੇਜ਼ੀ ਸੰਨ ੧੯੫੭ ਜ਼ਾਰੀ ਸੀ। ਜਿਸ ਤੋਂ ਭਾਵ ਇਹ ਹੈ-ਕਿ ਇਕੋ ਮਹੀਨੇ ਮਾਰਚ ਵਿਚ ਵਦੀ ਸੁਦੀ ਦੇ ਹਸਾਬ ਨਾਲ ਦੋ ਵੇਰੀ ਅਮਾਵਸ ਆਈ ਹੈ ਇਹੋ ਮਲ ਮਾਸ ਸੀ ਚਾਹੇ ਅੰਗਰੇਜ਼ੀ ਦਾ ਮਹੀਨਾ ਸੀ।

੨. ਪਿਛੇ ਸ੍ਰੀ, ਗੁਰੂ ਨਾਨਕ ਸਾਹਿਬ ਦੇ ੫੦੦ ਸਾਲਾ ਜਨਮ ਸ਼ਤਾਬਦੀ ਵਾਲੇ ਸੰਨ ੧੯੬੯ ਦੇ ਬੀਤ ਚੁਕੇ ਸਾਲ ਵਿਚ ਮਾਰਚ ੧੯ ਨੂੰ ਬੁਧ ਵਾਰ—

(ਚੇਤਰ ਸੁਦੀ ਇਕ) ਅਤੇ ਨਵਾਂ ਬਿਕ੍ਰਮੀ **ਸੰਮਤ** ੨੦੨੬ ਦਾ ਅਰੰਭ ਹੋਇਆ ੬ ਚੇਤ੍ਰ ਪ੍ਰਵਿਸ਼ਟੇ ਸੀ। ਫਿਰ ੩੨ ਦਿਨ—(ਇਕ ਮਹੀਨਾਂ ਦੋ ਦਿਨ) ਹੋਰ ਬੀਤੇ ਪਿਛੋਂ ੭ ਵਸਾਖ ਪ੍ਰਵਿਸ਼ਟੇ (ਵਸਾਖ ਸੁਦੀ ਤੀਜ) ਅਤੇ ੧੯ ਅਪ੍ਰੈਲ ਸੀ।

ਇਥੇ ਹੁਣ ਪਾਠਕ ਵਿਚਾਰਨ ਕਿ **ਮਾਰਚ ੧੯** ਤੋਂ ਅਪ੍ਰੈਲ ੧੯ ਤੀਕ ਹਸਾਬ ਕੀਤੇ ੩੧ ਦਿਨ ਹੁੰਦੇ। ਫਿਰ ਜੈਸਾ ਕਿ **੧੯ ਮਾਰਚ** ਨੂੰ ੬ ਚੇਤ੍ਰ ਸੀ ਤੇ (੩੧ ਦਿਨਾਂ ਪਿਛੋਂ) ੧੯ ਅਪ੍ਰੈਲ ਨੂੰ ਇਕ ਦਿਨ ਹੋਰ **ਵਧਿਆ** ੭ ਵਸਾਖ ਸੀ **(ਕਿਉਂਕੇ ਮਾਰਚ ੩੧ ਦਾ ਹੁੰਦਾ ਹੈ)**

ਐਸੇ ਹੀ ੧੯ ਮਾਰਚ ਨੂੰ **ਚੇਤ ਸੁਦੀ ੧** ਸੀ। ਜੇਕਰ ੩੧ ਦਿਨ ਵਧਾਈਏ ਤਾਂ ਉਸੇ ਹਸਾਬ ਨਾਲ **'ਵਸਾਖ ਸੁਦੀ ਦੂਜ'** ਬਣਦੀ ਹੈ। ਪਰ ਵਦੀ ਸੁਦੀ ਦੇ ਪੰਡਤਾਂ ਨੇ ਪਲ ਮਹੂਰਤਾਂ ਦੇ ਵਾਧੇ ਘਾਟੇ ਕਰਕੇ ਵਦੀ ਸੁਦੀ (ਚੰਦ੍ਰਮਾ ਚਾਲ) ਦੇ ੩੨ ਦਿਨ ਮਿਥੇ ਅਤੇ (ਉਸੇ ੧੯ ਅਪ੍ਰੈਲ ਨੂੰ) **ਵਸਾਖ ਸੁਦੀ ਤੀਜ ਦਾ** ਦਿਨ ਮੰਨਿਆ ਹੈ। ਸੰਨ ੧੯੬੯ ਦੀ ਜੰਤਰੀ ਦੇਖੀਏ ! ਕਿਤਨੀ ਡੂੰਘੀ ਹਸਾਬੀ ਗਲ ਹੈ ?

ਅਗਰ ਹੋਰ ੫੦੦ ਸਾਲਾਂ ਬਅਦ ਇਸ **'ਵਸਾਖ ਸੁਦੀ ਤੀਜ'** ਨੂੰ ਕੋਈ ਤਿਨ ਵਸਾਖ ਪ੍ਰਵਿਸ਼ਟੇ ਮੰਨ ਕੇ ੧੫ ਅਪ੍ਰੈਲ ਲਿਖ ਮਾਰੇ, ਤਾਂ ਕਿਤਨਾ ਭਾਰੀ ਭੁਲੇਖਾ ਹੈ। ਤਾਂ ਤੇ ਐਸਾ ਹੀ ਜਾਣੀਏ ਕਿ ਅਜ ਕਲ ਦੀ ਮਸ਼ਹੂਰ ਲਿਖਾਰੀਆਂ ਵਿਦਵਾਨਾਂ ਪਾਸੋਂ, ਵਦੀ ਸੁਦੀ ਦੇ (ਸੂਖਮ ਤੇ ਪੇਚੀਦਾ) ਹਸਾਬ ਨੂੰ ਸਮਝਣ ਵਿਚ ਜੇ ਕਰ ਇਤਨੀ ਭੁਲ ਹੋ ਸਕਦੀ ਹੈ ਤਾਂ ਉਸ ਵੇਲੇ ਦੇ ਸਿਧੇ ਸਾਦੇ ਪੇਂਡੂ ਲਿਖਾਰੀਆਂ ਪਾਸੋਂ ਗੁਰੂ ਨਾਨਕ ਉਮਰ ਦਾ ਟੋਟਲ (ਜੋੜ) ਸਮਝਣ ਤੇ ਲਿਖਣ ਵਿਚ ਵੀ ਗਲਤੀ ਦਾ ਹੋਣਾ ਅਸੰਭਵ ਨਹੀਂ ਹੈ, ਕਿਉਂਕੇ ਡਾਇਰੀ ਜੰਤ੍ਰੀਆਂ ਦਾ ਜ਼ਮਾਨਾਂ ਨਹੀਂ ਸੀ।

# ਮਿਹਰਬਾਨ ਦੀ ਜਨਮ ਸਾਖੀ ਵਿਚੋਂ

ਅਸੀਂ ਪਿਛੇ ਦਸਿਆਂ ਹੈ ਕਿ ਮਿਹਰਬਾਨ ਦੀ ਜਨਮ ਸਾਖੀ ਦੇ ਅਰੰਭ ਵਿਚ ਗੋਸ਼ਟੀਆਂ ਦੇ ਲਿਖਾਰੀ (ਹਰ ਜੀ) ਨੇ ਉਨ੍ਹਾਂ (ਮਿਹਰਬਾਨ ਜੀ) ਦਾ ਜਨਮ ਮਾਘ ਸੁਦੀ ਬਸੰਤ ਪੰਚਮੀ ਸੰਮਤ ੧੬੩੮ ਦਾ ਦਸਿਆ ਹੈ। ਇਹ ਵੀ ਲਿਖਿਆ ਕਿ ਮਿਹਰਬਾਨ ਜੀ ੭ ਮਹੀਨੇ ਦੇ ਸਨ ਜਦੋਂ ਕਿ ਗੁਰੂ ਰਾਮ ਦਾਸ ਜੀ ਭਾਦਰੋਂ ਸੁਦੀ ਤੀਜ ਸੰਮਤ ੧੬੩੮ ਵਿਚ ਜੋਤੀ ਜੋਤ ਸਮਾਏ ਸਨ, ਫਿਰ ਉਹ ਲਿਖਦੇ

ਕਿ ਜਨਮ ਵੇਲੇ ਇਨ੍ਹਾਂ (ਮਿਹਰਬਾਨ) ਦਾ ਨਾਮ ਗੁਰੂ ਰਾਮ ਦਾਸ ਨੇ-(ਮਨੋਹਰ ਜੀ) ਰਖਿਆ ਤੇ ਫੁਰਮਾਇਆ ਸੀ ਜੋ ਇਹ ਬਾਲਕ ਸਾਰਿਆਂ ਦੇ ਮਨ ਮੋਹਣ ਵਾਲਾ (ਮਨ ਹਰਨ ਵਾਲਾ) ਹੋਇਗਾ।

ਪਾਠਕ ਨਿਸਚਾ ਕਰਨ ਕਿ ਜਿਵੇਂ ਇਸ ਜਨਮ ਸਾਖੀ ਵਿਚ (ਗੋਸ਼ਟੀਆਂ ਦੇ ਲਿਖਾਰੀ ਨੇ) ਜਾਣ ਬੁਝ ਕੇ ਗਲਤ ਲਿਖਿਆ ਕਿ ਇਨ੍ਹਾਂ ਦਾ ਨਾਮ ਗੁਰੂ ਰਾਮ ਦਾਸ ਨੇ ਰਖਿਆ ਸੀ, ਅਤੇ ਮਿਹਰਬਾਨ ਜੀ ੭ ਮਹੀਨੇ ਦੇ ਸਨ ਜਦੋਂ ਗੁਰੂ ਰਾਮ ਦਾਸ ਜੋਤੀ ਜੋਤ ਸਮਾਏ ਸਨ। ਤਿਵੇਂ "ਵਸਾਖ ਸੁਦੀ ਤੀਜ" ਨੂੰ ਅਪਣੇ ਹਿਤਾਂ ਵਾਸਤੇ ਗਲਤ ਲਿਖਿਆ ਜਾਣਿਆ ਜਾਇ। ਨਿਰਨਾਂ ਇਹ ਹੈ—

(ਗੋਸ਼ਟੀਆਂ ਵਿਚ) ਸੰਮਤ ੧੬੩੮ ਦੀ ਮਾਘ ਸੁਦੀ ੫ ਬਸੰਤ ਪੰਚਮੀ ਨੂੰ ਮਿਹਰਬਾਨ ਜੀ ਦਾ ਉਹ ਅਵਤਾਰ ਹੋਇਆ ਲਿਖਦੇ, ਪਰ ਗੁਰੂ ਰਾਮ ਦਾਸ, ਤਾਂ ਇਸੇ ਸੰਮਤ ੧੬੩੮ ਦੇ ਭਾਦਰੋਂ ਸੁਦੀ ਤੀਜ ਨੂੰ—(ਪੰਜ ਮਹੀਨੇ ੩ ਦਿਨ) ਪਹਿਲੇ ਹੀ ਜੋਤੀ ਜੋਤ ਸਮਾ ਚੁਕੇ ਸਨ, ਇਸ ਵਾਸਤੇ ਇਸ ਦੇ ਲਿਖਾਰੀ (ਹਰ ਜੀ) ਦੀ ਇਹ ਸਹਿਜ ਸੁਭਾਏ ਲਿਖੀ ਗਲਤੀ ਨਹੀਂ ਬਲਿਕੇ ਜਾਣ ਬੁਝ ਕੇ ੭ ਮਹੀਨੇ ਪਹਿਲੇ ਦਾ ਜਨਮ ਲਿਖਿਆ ਜੋ ਗੁਰੂ ਰਾਮ ਦਾਸ ਦੀ ਰਸਨਾ ਤੋਂ ਨਾਮ ਰਖਾਇਆ ਹੋਇਆ ਦਸ ਕੇ ਸਾਬਤ ਕੀਤਾ ਜਾਇ ਕਿ ਲੋਕਾਂ ਦੇ ਮਨ ਹਰਨ ਵਾਲਾ (ਮਨੋਹਰ ਜੀ) ਸ੍ਰੀ ਸੁਖ ਦੇਵ ਭਗਤ ਦਾ ਅਵਤਾਰ ਹੋਇਆ ਹੈ।

ਪਾਠਕ ਇਹ ਵੀ ਵਿਚਾਰਨ ! ਕਿ ਅਗਰ ਗੁਰੂ ਰਾਮ ਦੇ ਹੁੰਦਿਆਂ ਮਿਹਰਬਾਨ ਜੀ ਦਾ ਜਨਮ ਹੁੰਦਾ ਤਾਂ ਉਨ੍ਹਾਂ ਵਲੋਂ ਕੋਈ ਵੀ ਨਾਮ ਰਖਿਆ ਜਾਣਾ ਯਕੀਨੀ ਸੀ। ਕਿਉਂਕਿ ਉਹੀ ਵਡੇ ਸਨ, ਅਤੇ ਦਾਦਾ ਜੀ ਸਨ, ਇਹ ਪੋਤਰਾ ਸੀ, ਪਰ ਗੋਸ਼ਟੀਆਂ ਮੁਤਾਬਕ ਜੇਕਰ (ਮਨੋਹਰ ਜੀ) ਨਾਮ ਗੁਰੂ ਰਾਮ ਦਾਸ (ਦਾਦਾ) ਜੀ ਨੇ ਰਖਿਆ ਸੀ ਤਾਂ ਬਦਲ ਕੇ ਬਾਅਦ ਵਿਚ (ਮਿਹਰਬਾਨ ਜੀ) ਕਿਉਂ ਰਖਿਆ ਗਿਆ ਸੀ ? ਐਸਾ ਨਹੀਂ ਦਸਿਆ-ਕੁਝ ਭੇਦ ਹੈ।

ਹੁਣ ਪਾਠਕਾਂ ਨੂੰ ਇਹ ਵੀ ਦਸਣਾਂ ਹੈ ਕਿ ਲਿਖਾਰੀ ਅਭੁੱਲ ਨਹੀਂ ਹੁੰਦੇ ਕਿਸੇ ਵੀ ਲਿਖਾਰੀ ਪਾਸੋਂ ਕੋਈ ਨ ਕੋਈ ਭੁੱਲ ਸਹਿਜੇ ਹੋ ਜਾਂਦੀ ਹੈ। ਜੈਸਾ ਕਿ ਗੁਰੂ ਉਮਰ ਦਾ ਟੋਟਲ ਲਿਖਣ ਵਾਲੋ ਪਹਿਲੇ ਲਿਖਾਰੀ ਦੀ ਲਿਖੀ ਗਈ ਸਹਿਜੇ ਗਲਤੀ ਸੀ। ਪਰ ਜਿਨਾਂ ਕਈ ਲੋਕਾਂ ਨੇ ਜਾਣ ਬੁੱਝ ਕੇ ਗਲਤ ਲਿਖਿਆ ਹੁੰਦਾ ਹੈ, ਕਿ ਉਹ ਚਾਹੁੰਦੇ ਹਨ ਜੋ ਸਮਾ ਬੀਤੇ ਪਿਛੋਂ ਉਨ੍ਹਾਂ ਦੀ ਗਲਤ ਲਿਖੀ ਹੋਈ ਗਲ ਵੀ ਸਚੀ ਮੰਨੀ ਜਾਇਗੀ, ਕੋਈ ਪੁਛਣ ਵਾਲਾ ਨਹੀਂ ਹੋਵੇਗਾ, ਜੈਸਾ ਕਿ

ਤਦੋਂ ਜਿਸ ਖਾਹਸ਼ ਮੁਤਾਬਕ ਮਿਹਰਬਾਨ ਜੀ ਨੇ "ਵਸਾਖ ਸੁਦੀ ਤੀਜ" ਨੂੰ ਲਿਖਿਆ ਤੇ ਉਸਦੇ ਲਿਖੇ ਨੇ ਕਈਆ ਨੂੰ ਭੁਲਾਇਆ ਹੈ। ਇਸ ਵਾਸਤੇ ਅਗਰ ਕੋਈ ਲਿਖਤ ! ਜੋ ਮਿਹਰਬਾਨ ਤੋ ਹੋਰ ਪਹਿਲੇ ਦੀ ਮਿਲੇ ਜਿਸ ਵਿਚ ਕਿ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਦਸਿਆ ਹੋਵੇ ਤਾਂ ਉਹ ਵੀ ਇਨ੍ਹਾਂ ਦੀ ਲਿਖੀ ਜਾਂ ਲਿਖਾਈ ਗਈ ਤਾਰੀਖ ਗਲਤ ਮੰਨੀ ਜਾਏ ਕਿਉਂਕੇ ਇਹ ਸਾਰੇ ਪਾਪੜ ਵੇਲਣਾਂ ਜਾਣਦੇ ਸਨ, ਜਿਸ ਨਾਲ ਕਿ ਸਮਾਂ ਬੀਤੇ ਪਿਛੋਂ ਉਨ੍ਹਾਂ ਦੀ ਲਿਖਤ ਸਚੀ ਮੰਨੀ ਜਾਏਗੀ ਅਤੇ ਲੋਕੀਂ ਇਨ੍ਹਾਂ ਤੋਂ ਪਹਿਲੇ ਦੀ ਲਿਖੀ ਮੰਨਣ ਗੇ।

ਪਿਛੇ ਅਸੀਂ ਵਿਸਥਾਰ ਨਾਲ ਦਸਿਆ ਹੈ ਫਿਰ ਇਤਹਾਸਕ ਸਬੂਤ ਅਤੇ ਵਿਚਾਰ ਭਰੀ ਦਲੀਲਾਂ ਨਾਲ ਸਾਬਤ ਵੀ ਕੀਤਾ ਹੈ ਕਿ ਗੁਰੂ ਨਾਨਕ ਦਾ ਅਵਤਾਰੀ ਦਿਨ ਠੀਕ—"ਕਤਕ ਪੂਰਨ ਮਾਸ਼ੀ" ਦਾ ਸੀ, ਫਿਰ ਨਾਲ ਹੀ ਇਕ ਐਸੀ ਜਨਮ ਸ਼ਾਖੀ ਦੀ ਲਿਖਤ ਦੇ ਨਮੂਨੇ ਨਾਲ ਹਵਾਲਾ ਦਿਤਾ ਹੈ ਜੋ ਕਰੀਬਨ ੩੦੭ ਸਾਲ ਪਹਿਲੇ ਦੀ ਲਹੌਰ ਵਿਚ ਸੰਮਤ ੧੭੭੦ (ਸੰਨ ੧੭੧੩) ਦੀ ਲਿਖੀ ਤੇ ਲਿਖਾਈ ਹੈ। ਇਸ ਜਨਮ ਸਾਖੀ ਤੋਂ ਇਹ ਸਾਬਤ ਹੁੰਦਾ ਹੈ ਕਿ ਭਾਈ ਬਾਲੇ ਦੀ ਜਨਮ ਸਾਖੀ ਅਸਲ ਦੀ ਕਿਸੇ ਨਕਲ ਕੀਤੀ ਦਾ ਇਹ ਉਤਾਰਾ ਹੈ। ਇਸ ਵਿਚ ਵੀ ਗੁਰੂ ਨਾਨਕ ਜਨਮ "ਕਤਕ ਪੂਰਨ ਮਾਸ਼ੀ ਦਾ ਅਤੇ ਅਖੀਰ ਨੂੰ ਜੋਤੀ ਜੋਤ ਸਮਾਣਾਂ ਅਸੂ ਵਦੀ ੧੦ ਵੀਂ ਦਾ ਲਿਖਿਆ ਸੀ ਬਿਲਕੁਲ ਠੀਕ ਹੈ, ਜੋ ਗੁਰੂ ਗ੍ਰੰਥ ਜੀ ਦੀ ਲਿਖਤਾਂ ਦੇ ਮੁਤਾਬਕ ਹੈ। ਪਰ ਸਰਦਾਰ ਕਰਤਾਰ ਸਿੰਘ ਜੀ-ਨੇ ਨ ਐਸੇ ਗੁਰੂ ਗ੍ਰੰਥ ਦੇ ਦਰਸ਼ਨ ਕੀਤੇ ਕਿ ਠੀਕ ਲਿਖਦੇ, ਅਤੇ ਨਾਹੀ ਵਿਦਵਾਨ ਬੇਦੀ ਬਾਬਿਆਂ ਪਾਸੋਂ ਜਾ ਕੇ ਐਸੀਆਂ ਕਈ ਹੋਰ ਲਿਖਤਾਂ ਵੇਖੀਆਂ ਹਨ। ਉਹ ਘਰ ਵਿਚ ਬੈਠੇ ਬਿਠਾਏ ਲਿਖਦੇ ਰਹੇ ਕਿ ਗੁਰੂ ਨਾਨਕ ਦੇਵ ਅਸੂ ਸੁਦੀ ੧੦ਵੀਂ ਨੂੰ ਜੋਤੀ ਜੋਤ ਸਮਾਏ ਸੀ ਫਿਰ ਅਪਣੀ ਪਹਿਲੀ ਗਲਤ ਮਨੌਤ ਦੀ ਪ੍ਰੌੜਤਾ ਵਿਚ ਲਿਖਦੇ ਕਿ ਗੁਰੂ ਨਾਨਕ ਦਾ ਗੁਰਪੁਰਬ—"ਵਸਾਖ ਸੁਦੀ ਤੀਜ" ਦਾ ਸੰਨ ੧੯੧੫ ਤੀਕ ਨਨਕਾਂਣੇ ਸਾਹਿਬ ਵਿਚ ਮਨਾਂਦੇ ਰਹੇ, ਪਰ ਸਬੂਤ ਨਹੀਂ ਦਿੰਦੇ। ਇਹ ਇਤਹਾਸਕ ਖੋਜ ਦੀ ਹੱਦ ਹੈ ਜਾਂ ਫਿਰ ਅਪਣੀ ਗਲਤ ਮਨੌਤਾਂ ਨੂੰ ਸਚਾ ਸਾਬਤ ਕਰਨ ਦਾ ਅਸਫਲ ਯਤਨ ਹੈ।

ਅਸੀਂ ਪਾਠਕਾਂ ਨੂੰ ਪਿਛੇ ਇਹ ਵੀ ਦਸਿਆ ਹੈ ਕਿ ਸੰਨ ੧੭੫੬— (ਸੰਮਤ ੧੮੧੩) ਵਿਚ ਬਾਬਾ ਸਾਹਿਬ ਸਿੰਘ ਜੀ ਬੇਦੀ ਦਾ ਜਨਮ ਚੇਤ ਮਹੀਨੇ

ਹੋਇਆ ਸੀ-ਹੋਰ ੭-੮ ਮਹੀਨੇ ਪਿਛੋਂ ਪਹਿਲੀ ਕਤਕ ਪੂਰਨ ਮਾਸ਼ੀ ਦਾ ਗੁਰ ਪੁਰਬ ਆਇਆ ਜਾਣ ਕੇ ਆਪ ਦੇ ਪਿਤਾ ਬਾਬਾ ਅਜੀਤ ਸਿੰਘ ਨੇ ਭਾਰੀ ਉਤ-ਸ਼ਾਹ ਨਾਲ ਇਹ ਦਿਨ ਮਨਾਇਆ ਕਿ ਗੁਰੂ ਨਾਨਕ ਦੀ ੧੧ ਵੀਂ ਪੀਹੜੀ ਦਾ ਸਾਹਿਬ ਜ਼ਾਦਾ ਆਇਆ ਹੈ। ਇਹ ਜ਼ਿਕਰ ਗੁਰ ਜੱਸ ਹੁਲਾਸ, ਅਤੇ ਰਾਜ ਜੋਗੀ ਵਿਚ ਹੈ।

ਜਿਸ ਬੇਦੀ ਬੰਸ ਘਰਾਣੇ ਦੇ ਗੁਰੂ ਨਾਨਕ (ਸਤਿਗੁਰੂ) ਬਜ਼ੁਰਗ ਵੀ ਸਨ। ਉਸ ਘਰਾਣੇ ਵਿਚ ਤਾਂ ਗੁਰੂ ਨਾਨਕ ਦਾ ਅਵਤਾਰੀ ਦਿਨ ਪਹਿਲੇ ਤੋਂ (ਪੁਸ਼ੱਤ ਦਰ ਪੁਸ਼ੱਤ ਤੋਂ) ਚਾਲੂ ਹੈ। ਅਗਰ ਬਾਬਾ ਅਜੀਤ ਸਿੰਘ ਅਪਣੇ ਸਾਹਿਬ ਜ਼ਾਦੇ ਦੀ ਖੁਸ਼ੀ ਵਿਚ ਕਤਕ ਪੂਰਨ ਮਾਸ਼ੀ ਨੂੰ ਉਚੇਚਾ ਮਨਾਂਦੇ ਤਾਂ ਹੁਣ ਤੋਂ ੫੭ ਸਾਲ ਪਹਿਲੇ ਬਾਬਾ ਅਜੀਤ ਸਿੰਘ ਦੇ ਜਨਮ ਦੀ ਖੁਸ਼ੀ ਬਾਬਾ ਕਲਾਧਾਰੀ ਪਿਤਾ ਨੇ ਐਸੇ ਹੀ ਕੀਤੀ ਹੋਣੀ ਤੇ ਉਨ੍ਹਾਂ ਪਾਸੋਂ ਸੁਣੀ ਹੋਈ ਉਸ ਰੀਤਨੂੰ ਪਾਲਦੇ ਬਾਬਾ ਅਜੀਤ ਸਿੰਘ ਨੇ ਕਤਕ ਪੂਰਨ ਮਾਸ਼ੀ ਦਿਨ ਖੁਸ਼ੀ ਵਿਚ ਉਚੇਚਾ ਮਨਾਇਆ ਸੀ, ਪਰ ਸਰਦਾਰ ਕਰਮ ਸਿੰਘ ਅਤੇ ਪ੍ਰੋਫੈਸਰ ਕਰਤਾਰ ਸਿੰਘ ਜੀ ਨੂੰ ਇਨ੍ਹਾਂ ਗਲਾਂ ਦਾ ਪਤਾ ਨਹੀਂ ਸੀ ਜਿਸ ਤੇ ਐਸੇ ਹੋਰ ਵੀ ਕਈ ਲਿਖਾਰੀਆਂ ਨੇ ਵਲੈਤ ਵਾਲੀ ਜਨਮ ਸਾਖੀ ਦੀ **'ਵਸਾਖ ਸੁਦੀ ਤੀਜ'** ਵਾਲੀ ਲਿਖਤ ਨੂੰ ਵਧੇਰੇ ਸੱਚਾ ਮੰਨਿਆਂ ਤੇ ਖੁੱਦ ਵੀ ਲਿਖਿਆ ਹੈ।

---

## ਵਲੈਤੋਂ ਆਈ ਜਨਮ ਸਾਖੀ

ਇਸ ਵੇਲੇ ਗੁਰੂ ਨਾਨਕ ਸਾਹਿਬ ਬਾਬਤ ਪਹਿਲੇ ਜਾਂ ਪਿਛੋਂ ਦੀ ਕਈ ਲਿਖਤਾਂ ਵਿਚੋਂ ਇਹ ਪੁਰਾਤਨ ਲਿਖੀ (ਜਨਮ ਸਾਖੀ) ਵਲੈਤੋਂ ਆਈ ਸਭ ਤੋਂ ਪਹਿਲੇ ਦੀ ਪੁਰਾਤਨ ਦਸਦੇ ਹਨ, ਇਹ ਵਿਚਾਰ ਡਾਕਟਰ ਭਾਈ ਵੀਰ ਸਿੰਘ ਜੀ ਦੇ ਹਨ। ਇਸ ਕਰਕੇ "ਖਾਲਸਾ ਸਮਾਚਾਰ ਅਖਬਾਰ ਅੰਮ੍ਰਿਤਸਰ" ਦੇ ਮੈਨੇਜਰ ਸਾਹਿਬ ਨੇ ਇਸ ਨੂੰ ਮਈ ਸੰਨ ੧੯੫੨ ਵਿਚ ਚੌਥੀ ਵੇਰੀ ਛਪਿਆ ਹੈ। ਇਸ ਦੇ ਲਿਖਣ ਦਾ ਸਮਾਂ (ਡਾ: ਭਾਈ ਸਾਹਿਬ ਨੇ) ਗੁਰੂ ਹਰ ਗੋਬਿੰਦ ਜੀ ਸਾਹਿਬ ਦੇ ਵੇਲੇ ਦਾ ਲਭਿਆ ਹੈ। ਇਹ ਵੇਲਾ ਸੋਢੀ ਮਿਹਰਬਾਨ ਦਾ ਸੀ। ਜਦੋਂ ਕਿ ਉਸਨੇ ਅਪਣੇ ਹਿਤਾਂ ਨੂੰ ਨਵੀਂ ਜਨਮ ਸਾਖੀ ਦੀ ਰਚਨਾ ਕੀਤੀ ਤੇ ਪ੍ਰਚਾਰਿਆ ਸੀ, ਉਸ ਵੇਲੇ ਨ ਰੇਡੀਓ-ਨ ਡਾਕ ਤਾਰ, ਨ ਪ੍ਰੈਸ ਨ ਅਖਬਾਰਾਂ ਨ ਇਤਨੇ

ਕਾਗਜ ਤੇ ਸਾਧਨ ਸਨ, ਜੋ ਲਿਖਾਈ ਪਿਛੋਂ ਛਪਾਈ ਹੋ ਕੇ ਲੋਕਾਂ ਦੇ ਸਾਹਮਣੇ ਆਏ, ਅਤੇ ਲੋਕੀਂ ਉਹਦੇ ਠੀਕ ਜਾਂ ਗਲਤ ਹੋਣ ਬਾਬਤ ਚਰਚਾ ਚਲਾ ਸਕਦੇ, ਐਸਾ ਕੁਝ ਨਹੀਂ ਸੀ।

ਮਿਹਰਬਾਨ ਜ਼ੀ ਨੂੰ ਹੋਰ ਵਧ ਤੋਂ ਵਧ ਚੰਗਾ ਲਿਖਣ ਦੀ ਲੋੜ ਸੀ, ਕਿ ਲੋਕੀਂ ਇਨ੍ਹਾਂ ਨੂੰ ਗੁਰੂ ਨਾਨਕ ਦਾ ਪੂਰਾ ਪੂਰਾ ਸਾਦਕ ਤੇ ਪ੍ਰੇਮੀ ਮੰਨਣ ਗੇ, ਅਤੇ ਇਸ ਵਿਸ਼ਵਾਸ ਨਾਲ ਇਨ੍ਹਾਂ ਵਲੋਂ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ਼ ਦਾ, ਜੋ ਲਿਖਿਆ ਹੈ ਸਚਾ ਜਾਣਗੇ। ਇਸ ਕਰਕੇ ਮਿਹਰਬਾਨ ਜੀ ਨੇ ਖੁਦ ਵੀ ਲਿਖਿਆ ਤੇ ਅਪਣੇ ਵੇਲੇ ਦੇ ਕਈ ਅਪਣੇ ਅਨੁਸਾਰੀਆਂ ਪਾਸੋਂ ਮਨ ਮਰਜ਼ੀ ਦਾ ਲਿਖਵਾਇਆ ਸੀ, ਉਨ੍ਹਾਂ ਵਿਚੋਂ ਹੀ ਕਿਸੇ ਐਸੇ ਸੇਤ ਦੀ ਲਿਖੀ ਇਹ ਜਨਮ ਸਾਖੀ ਸੀ ਜੋ ਵਲੈਤੋਂ ਹੋ ਆਈ ਹੈ, ਫਿਰ ਇਕ ਦੋ—(ਹਾਫਜ਼ਾ ਬਾਦੀ ਤੇ ਹੋਰ ਕਿਸੇ ਪਾਸ) ਸਨ। ਇਸ ਵਾਸਤੇ ਇਹ ਸੁਧ ਅਤੇ ਪੁਰਾਤਨ ਏਤਬਾਰੀ ਮੰਨੀ ਜਾਂਦੀ ਹੈ—ਜੋ ਇਸ ਵਿਚ (ਹਿੰਦਾਲ ਦੇ ਬਿਧੀ ਚੰਦ ਵਾਂਗੂੰ) ਸਤਿਗੁਰੂ ਨਾਨਕ ਦੀ ਸ਼ਾਨ ਵਿਰੁਧ ਕੁਝ ਨਹੀਂ ਲਿਖਿਆ ਸੀ, ਪਰ ਭਾਈ ਕਾਹਨ ਸਿੰਘ ਦੇ ਖਿਆਲ ਵਿਚ ਗੁਰਮਤਿ ਵਿਰੁਧ ਬਹੁਤ ਹੈ।

ਫਿਰ ਇਹ ਜਨਮ ਸਾਖੀ ਵਲੈਤ ਕਿਵੇਂ ਗਈ ? ਤੇ ਕਿਵੇਂ ਵਾਪਸ ਆਈ ਸੀ ਇਸ ਗਲ ਨੂੰ ਦਸਣ ਤੋਂ ਪਹਿਲੇ ਇਕ ਹੋਰ ਗਲ ਦਾ ਦਸਣਾਂ ਜਰੂਰੀ ਹੈ ਕਿ ਮਿਹਰਬਾਨ ਜੀ ਨੇ ਜਿਥੇ ਸਾਨੀ ਤੀਰਥ ਰਚੇ ਸਨ, ਗ੍ਰੰਥ ਵੀ ਅਪਣਾਂ ਲਿਖਿਆ ਤੇ ਜਨਮ ਸਾਖੀ ਨੂੰ ਅਪਣੇ ਮਤਲਬ ਲਈ ਬਦਲ ਕੇ "ਵਸਾਖ ਸੁਦੀ ਤੀਜ" ਲਿਖਿਆ ਸੀ—ਉਨ੍ਹਾਂ ਨੇ ਅਪਣੇ ਪਿਤਾ ਪ੍ਰਿਥੀ ਚੰਦ ਦੀ ਮੌਜੂਦਗੀ ਵਿਚ ਜਾਂ ਪਿਛੋਂ ਕਿਸੇ ਵੇਲੇ ਗੁਰੂ ਨਾਨਕ ਦੀ ਆਦਿ ਬਾਂਣੀ (ਜਪੁ ਜੀ ਸਾਹਿਬ) ਨੂੰ ਵੀ ਬਦਲਿਆ ਸ਼ੀ। ਜਿਵੇਂ ਗੁਰੂ ਅਰਜਨ ਦੇਵ ਨੇ ਗੁਰੂ ਗ੍ਰੰਥ ਵਿਚ ਜਪੁ ਜੀ ਲਿਖਾਈ ਹੈ ਇਨਾਂ ਨੇ ਦੋ ਪਉੜੀਆਂ ਦੀ ਅਦਲਾ ਬਦਲੀ ਨਾਲ ਲਿਖਿਆ ਸੀ।

ਮਿਹਰਬਾਨ ਦੀ ਸੋਢੀ ਸੰਤਾਨ—(ਗੁਰੂ ਜਸਵੰਤ ਸਿੰਘ ਜੀ) ਗੁਰੂ ਹਰ ਸਹਾਇ ਵਾਲਿਆਂ ਪਾਸ ਅਜੇ ਤੀਕ ਇਕ ਪੁਰਾਤਨ ਐਸੀ ਜਪੁ ਜੀ ਦੀ ਪੋਥੀ ਹੈ, ਥੋੜੇ ਸਾਲ ਹੋਇ ਦਾਸ (ਲੇਖਿਕ) ਨੇ ਦੇਖੀ ਤੇ ਕੁਝ ਲਿਖਤ ਜਰੂਰੀ ਲਿਖੀ ਸੀ, ਇਹ ਹੈ—

ਉਸ ਜਪੁ ਜੀ ਵਿਚ ਆਦਿ ਦਾ—"੧ਓ ਸਤਿ ਨਾਮ ਤੋਂ ਗੁਰ ਪ੍ਰਸਾਦਿ" ਤੀਕ—ਮੂਲ ਮੰਤ੍ਰ ਨਹੀਂ ਹੈ, ਉਹ ਜਪੁ ਤੋਂ ਸ਼ੁਰੂ ਹੈ। ਉਸ ਦੀ ਹਰ ਇਕ

ਪਉੜੀ ਦੀਆਂ ਇਕ ਇਕ ਜਾਂ ਦੋ-ਦੋ ਤੁਕਾਂ ਨਾਲ ਅਰਥ **ਪ੍ਰਮਾਰਥ ਹੈ,** ਹਰ ਇਕ ਪਉੜੀ ਦੇ ਸ਼ੁਰੂ ਵਿਚ ਅੰਕ ਦਿਤਾ ਹੈ, ਸੋਦਰ ਦੀ ਪਉੜੀ ਨੂੰ ਅੰਕ ਨਹੀਂ ਹੈ, ਸਾਰੀ ਪਉੜੀ—ਠੀਕ **'ਸੋ ਪਾਤਸਾਹੁ ਸਾਹਾ ਪਾਤਸਾਹਿਬੁ ਨਾਨਕ ਰਹਿਣ ਰਜਾਈ'** ਲਿਖ ਕੇ ਮੁਕਾਈ ਹੈ, ਅਗੋ ਇਹ ਪਉੜੀ ਹੈ ਅੰਕ ਇਸਨੂੰ ਵੀ ਨਹੀਂ ਹੈ ਤੇ ਐਸਾ ਲਿਖਿਆ ਹੈ।

"ਤੇਰੀ ਗਤ ਮਿਤਿ ਤੂੰਹੈ ਜਾਣਹਿ, ਹੋਰ ਕਿਆ ਕੋ ਆਖ ਵਖਾਣੇ।
ਸਾਧਕ ਸਿਧ ਗੁਰੂ ਬਹੁ ਚੇਲੇ, ਖੋਜਤਿ ਫਿਰਹਿ ਫਰਮਾਣੇ।
ਮਾਗਹਿ ਦਾਨਿ ਪਾਏ ਇਕ ਭਿਖਿਆ ਤੇਰੇ ਦਰਸ਼ਨ ਕਉ ਕੁਰਬਾਣੇ।
ਅਬਨਾਸੀ ਪ੍ਰਭ ਖੇਲ ਰਚਾਇਆ ਗੁਰਮੁਖ ਸੋਝੀ ਹੋਈ।
ਨਾਨਕ ਸਭ ਜਗ ਆਪੇ ਵਰਤੇ ਦੂਜਾ ਆਵਰ ਨ ਕੋਈ।

——

ਇਸ ਤੋਂ ਅਗੇ **'ਮੁੰਦਾ ਸੰਤੋਖ ਸਰਮ ਪਤੁ ਝੋਲੀ'** ਦੀ ਪਉੜੀ ਨੂੰ ੨੯ ਅੰਕ ਹੈ। ਅਖੀਰ ਨੂੰ **'ਪਉਣ ਗੁਰੂ ਪਾਣੀ ਪਿਤਾ'** ਵਾਲਾ ਸ਼ਲੋਕ ਨਹੀਂ, ਤੇ ਇਸ ਦੀ ਥਾਂਏ ਇਹ ਲਿਖਿਆ ਹੈ—

"ਜਤਿ ਧੀਰਜੁ ਮਤ ਵੇਦ ਹੈ ਕਰ ਭਉ ਭਾਂਡੇ ਕਰਿ ਸਾਰ।
ਤਿਸ ਵਿਚ ਅੰਮ੍ਰਿਤ ਸਾਰ ਹੈ ਹੈ ਸਚਾ ਨਾਮ ਅਪਾਰ।
ਜਿਸ ਨਜਰਿ ਕਰਮੁ ਤਿਸ ਕਾਰ ਹੋਇ ਸਿਫਤ ਸ਼ਬਦ ਵੀਚਾਰ।
ਦਾਸ ਨਾਨਕ ਗੁਰ ਮੁਖ ਪਾਈਐ ਸਚੀ ਭਗਤਿ ਭੰਡਾਰ।
ਗੁਰੂ ਗੁਰੂ ਗੁਰੁ ਗੁਰੁ"—(ਮਿਹਰਬਾਨ ਜੀ ਦਾ ਲਿਖਣ ਢੰਗ ਹੈ ਹੋਰ ਵੀ ਕਈ ਥਾਂ ਐਸਾ ਅਖੀਰ ਨੂੰ ਲਿਖਿਆ)।

——

ਦੇਖੀਏ ! ਇਸ ਪੋਥੀ ਦੀ ਜਪ ਜੀ, ਅਤੇ ਗੁਰੂ ਗ੍ਰੰਥ ਵਿਚ ਲਿਖੀ ਜਪੁਜੀ ਦਾ ਕਿਤਨਾਂ ਫਰਕ ਹੈ ? ਉਕਤ ਜਪੁਜੀ ਦੀਆਂ ਪੋਥੀਆਂ ਦਾ ਉਤਾਰਾ ਹੋਰ ਵੀ ਕਿਤੇ ਹੋਵੇਗਾ, ਜਰੂਰੀ ਹੈ ਐਸੇ ਹੀ ਮਿਹਰਬਾਨ ਜੀ ਨੇ ਜਨਮ ਸਾਖੀ ਵਿਚ ਗੁਰੂ ਨਾਨਕ ਜਨਮ ਦਿਨ ਬਦਲਿਆ ਤੇ ਮਨ ਮਰਜ਼ੀ ਦਾ ਲਿਖਿਆ ਸੀ ਜਿਸ ਤੇ ਵਲੈਤੋਂ ਹੋ ਆਈ ਜਨਮ ਸਾਖੀ ਵੀ ਉਸ ਦੀ ਲਿਖੀ ਦੇ ਕਈ ਵਧ ਘਟ ਕੀਤੇ ਉਤਾਰਿਆਂ ਵਿਚੋਂ ਇਕ ਸੀ। ਜੋ ਗੁਰੂ ਹਰਿ ਗੋਬਿੰਦ ਸਾਹਿਬ ਦੇ ਵੇਲੇ ਸਮਕਾਲੀ

ਮਿਹਰਬਾਨ ਜੀ ਦੇ ਕਿਸੇ ਸੰਤ ਲਿਖਾਰੀ ਨੇ ਲਿਖੀ ਤੇ ਅਪਣਾਂ ਥਹੁ ਮੁਕਾਮ ਜਾਂ ਨਾਮ ਪਤਾ ਨਹੀਂ ਦਸਿਆ ਹੈ* ।

# ਜਨਮ ਸਾਖੀ ਵਲਾਇਤ ਕਿਵੇਂ ਗਈ ?

ਸੰਨ ੧੮੩੯ ਵਿੱਚ ਮਹਾਰਾਜਾ ਰਣਜੀਤ ਸਿੰਘ ਸੁਵਰਗਵਾਸ ਹੋਏ । ੧੦ ਸਾਲ ਤੀਕ ਹੋਰ ਨਾਮ ਮਾਤ੍ਰ ਸਿਖ ਰਾਜ ਰਿਹਾ ਪਰ ਸਰਪ੍ਰਸਤੀ ਅੰਗਰੇਜਾਂ ਦੀ ਵਿਚ । ਫਿਰ ਸਿਨ ੧੮੪੯ ਵਿੱਚ ਅੰਗਰੇਜ਼ਾਂ ਤੇ ਸਿਖਾਂ ਦੀ ਆਖਰੀ ਜੰਗ ਮਗਰੋਂ ਸਿਖ ਰਾਜ ਦਾ ਖਾਤਮਾਂ ਤੇ ਪੰਜਾਬ ਉਤੇ ਵੀ ਅੰਗਰੇਜੀ ਰਾਜ ਸਥਾਪਤ ਹੋਇਆ ਸੀ ਫਿਰ ਥੋੜੇ ਅਰਸੇ ਵਿਚ ਅੰਗਰੇਜ਼ੀ ਸਰਕਾਰ ਨੇ ਚੁੱਣ-ਚੁਣ ਕੇ ਸਿਖ ਸਰਦਾਰਾਂ ਨੂੰ ਮਲੀਆ ਮੇਟ ਕੀਤਾ, ਕਿਲ੍ਹੇ ਅਤੇ ਹਵੇਲੀਆਂ ਢਾਹ ਕੇ ਹਥਿਆਰ ਸੁਟਵਾਏ ਅਤੇ ਨਿਹੱਥੇ ਕੀਤੇ ਸਨ ।

ਇਹ ਜ਼ਿੱਕਰ ਸਿਰਫ ਤਵਾਰੀਖਾਂ ਵਿੱਚ ਲਿਖੇ ਮੁਤਾਬਕ ਨਹੀਂ ਬਲਕਿ ਦਾਸ (ਲੇਖਕ) ਦੇ ਵਿਦਿਆ ਗੁਰੂ (ਸੰਤ ਫਕੀਰ ਸਿੰਘ ਜੀ ਨਿਰਮਲੇ ਨਾਰਾ ਨਿਵਾਸੀ ਵਡੀ ਉਮਰ ਦੇ ਸਨ) ਅਖੀਂ ਡਿਠੇ ਹਾਲ ਸੁਣਾਏ ਸੀ, ਕਿ ਖਾਸ ਰਾਵਲਪਿੰਡੀ ਸ਼ੈਹਰ ਵਿਚ ਐਸੇ ਸਿਖ ਬਹਾਦਰਾਂ ਤੇ ਸਰਦਾਰਾਂ ਨੂੰ ਬੁਲਾਕੇ ਕਈਆਂ ਨੂੰ ਫੜ ਲਿਆ ਸੀ ਹਥਿਆਰ ਉਤਰਵਾਇ ਅਤੇ ਨਿਹੱਥੇ ਕੀਤੇ ਸਨ, ਤਾਂ ਉਹ ਬੇ-ਬੱਸ ਹੋਇਆਂ ਐਸਾ ਕਰਦੇ ਤੇ ਜ਼ਾਰ ਜ਼ਾਰ ਰੋਂਦੇ ਘਰਾਂ ਨੂੰ ਜਾਂਦੇ ਸਨ । ਉਹ ਪਹਾੜਾ ਸਿੰਘ ਨੂੰ ਬੁਰਾ ਭਲਾ ਆਖਦੇ ਕਿ ਜਿਸ ਦੀ ਅਪਨੀ ਹਿੱਰਸ ਵਾਸਤੇ ਕੀਤੀ ਗੱਦਾਰੀ ਦਾ ਫੱਲ ਸਾਰੀ ਕੌਮ ਨੂੰ ਪਾਣਾ ਪਿਆ ਸੀ । ਫਿਰ ਥੋੜੇ ਸਾਲਾਂ ਪਿਛੋਂ ਗੱਦਰ ਹੋਇਆ ।

ਕੁਦਰਤ ਕਰਤਾਰ ਦੀ ੭-੮ ਸਾਲ ਬੀਤੇ ਪਿਛੋਂ ਸਰਕਾਰ ਅੰਗਰੇਜ਼ੀ ਦੇ ਖਿਲਾਫ ਸੰਨ ੧੮੫੭ ਦੀ ਬਗਾਵਤ ਸੁਰੂ ਹੋਈ ਸੀ । ਇਹ ਬਗਾਵਤ ਇਕ ਭਿਆਨਕ ਰੂਪ ਦੀ ਪਹਿਲੇ ਬੰਗਾਲ, ਫਿਰ ਮੇਰਠ, ਅਤੇ ਦਿਲੀ ਵਿਚ ਐਸੀ ਭੜਕੀ ਕਿ ਚੋਣਵੇਂ ਅੱਗਰੇਜ਼ ਅਵਸਰ ਬਹੁਤੇ ਮਾਰੇ ਗਏ ਸੀ ਛੋਟੇ ਮੋਟਿਆਂ ਦੀ

---

*ਇਹ ਮੱਤ ਖਿਆਲ ਕੀਤਾ ਜਾਏ ਕਿ ਪ੍ਰਿਥੀ ਚੰਦ ਜੀ ਤੇ ਮਿਹਰਬਾਨ ਦੀ ਸੰਤਾਨ ਹੁੰਦਿਆਂ—'ਗੁਰੂ ਹਰ ਸਹਾਏ' ਦੇ ਸੋਢੀ ਜਾਂ ਦੂਜਿਆਂ ਘਰਾਣਿਆਂ ਦੇ ਸੋਢੀ ਅਪਣੇ ਵਡਿਆਂ ਦੀ ਕੀਤੀ ਨੂੰ ਚੰਗਾ ਜਾਣਦੇ ਹੋਣਗੇ ? ਨਹੀਂ ਸਗੋਂ ਇਹ ਸੋਢੀ ਗੁਰੂ ਜਸਵੰਤ ਸਿੰਘ ਘਰਾਣਾਂ ਤੇ ਦੂਜੇ ਵੀ ਬਹੁਤ ਸਾਰੇ ਹੁਣ ਕੇਸਾ ਧਾਰੀ ਅਤੇ ਪੰਥ ਨਾਲ ਅਭੇਦ ਹਨ । ਐਸਾ ਜਾਣਿਆ ਜਾਏ ।

ਗਿਣਤੀ ਨਹੀਂ ਸੀ। ਦਿਲੀ ਦੇ ਤਖਤ ਉਤੇ ਬਹਾਦਰ ਸ਼ਾਹ ਜ਼ੱਫਰ ਨੂੰ ਬਾਗੀਆਂ ਨੇ ਬਿਠਾਇਆ ਅਤੇ ਤੋਪਾਂ ਦੀ ਸਲਾਮੀ ਨਾਲ ਸ਼ਹਿਨ ਸ਼ਾਹੇਹਿੰਦ ਮੰਨਿਆ ਸੀ। ਹੋਰ ਵੀ ਜਿਥੇ ਕਿਧਰੇ ਦੇਸ਼ ਵਿਚ ਅੰਗਰੇਜ਼ਾਂ ਦੇ ਖਿਲਾਫ ਸਾਜ਼ਸ਼ਾਂ ਸ਼ੁਰੂ ਸਨ।

ਚੂੰਕਿ ਸਿਖਾਂ ਤੇ ਅੰਗਰੇਜ਼ਾਂ ਦੀ ਲੜਾਈ ਵੇਲੇ ਥੋੜੇ ਸਾਲ ਪਹਿਲੇ ਪੂਰਬੀ ਹਿੰਦੂਆਂ ਅਤੇ ਮੁਸਲਮਾਨਾਂ ਫੌਜੀਆਂ ਨੇ ਚੇਲੀਆਂ ਮੌਜੀਆਂ ਦੀ ਲੜਾਈ ਵਿਚ ਅੰਗਰੇਜ਼ਾਂ ਵਲੋਂ ਸਿਖਾਂ ਉਤੇ ਜ਼ੁਲਮ ਢਾਹੇ ਤੇ ਸਿਖ ਰਾਜ ਨੂੰ ਖਤਮ ਕਰਾਇਆ ਸੀ। ਸਿਖਾਂ ਨੂੰ ਇਹ ਸਭ ਕੁਝ ਭੁਲਿਆ ਨਹੀਂ ਸੀ। ਹੋਰ ਕੁਝ ਵੀ ਹੋਵੇ ਪਰ ਉਹ ਦੇਸ ਉਤੇ ਮੁੜ ਮੁਗਲ ਰਾਜ ਨੂੰ ਕਾਇਮ ਹੋਇਆ ਪਸੰਦ ਨਹੀਂ ਕਰਦੇ ਸਨ। ਸਿਖਾ ਆਗੂਆਂ ਨੇ ਡੂੰਘੀ ਸੋਚ ਪਿਛੋਂ ਅੰਗਰੇਜ਼ਾਂ ਦੇ ਖਿਲਾਫ ਬਗਾਵਤ ਵਿਚ ਕੋਈ ਕੋਮੀ ਹਿੱਸਾ ਨ ਲਿਆ ਸੀ। ਸਗੋਂ ਅੰਗਰੇਜ਼ਾਂ ਦੇ ਪੱਖੀ ਹੋ ਕੇ ਉਨ੍ਹਾਂ ਨੂੰ ਜਿਤਾਇਆ ਤੇ ਬਹਾਦਰ ਸ਼ਾਹ ਜ਼ੱਫਰ ਨੂੰ ਤਖਤੋਂ ਉਤਰਵਾ ਕੇ ਦੰਮ ਲਿਆ ਸੀ।

**ਨੋਟ**—ਅੱਜ ਚਾਹੇ ਕੋਈ ਕੁਝ ਖਿਆਲ ਕਰੇ ਅਤੇ ਅੰਦਾਜ਼ੇ ਲਾਂਦਾ ਰਹੇ ਕਿ ਉਹ ਆਜ਼ਾਦੀ ਦੀ ਪਹਿਲੀ ਜੰਗ ਸੀ, ਪਰ ਜੇ ਕਰ ਉਹ ਬਾਗੀ ਕਾਮਯਾਬ ਹੋ ਜਾਂਦੇ, ਤਾਂ ਮਹਾਰਾਣਾ ਸ਼ਿਵਾ ਜੀ, ਮਹਾਰਾਣਾ ਪ੍ਰਤਾਪ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸ਼ਾਹਿਬ ਦੀ ਮੁਗਲ ਸ਼ਾਹੀ ਖਿਲਾਫ ਕੀਤੀਆਂ ਕੁਰਬਾਣੀਆਂ ਉਤੇ ਪਾਣੀ ਫਿਰ ਜਾਂਦਾ, ਅਤੇ ਨ ਗਾਂਧੀ ਜੀ ਨਾ ਹੀ ਨਹਿਰੂ, ਨ ਪਟੇਲ ਨ ਭਗਵਾਨ ਤਿਲਕ ਨ ਸੁਭਾਸ਼ ਨੇਤਾ ਅਤੇ ਨ ਸਰਦਾਰ ਖੜਕ ਸਿੰਘ ਜੀ ਜਾਂ ਮਾਸਟਰ ਤਾਰਾ ਸਿੰਘ ਹੁੰਦੇ। ਫਿਰ ਜੜ੍ਹੋਂ ਪੁੱਟੀ ਹੋਈ ਮੁਗਲ ਸ਼ਾਹੀ (ਬਹਾਦਰ ਸ਼ਾਹ ਜ਼ੱਫਰ ਰਾਂਹੀਂ) ਮੁੜ ਕਾਇਮ ਹੋ ਜਾਂਦੀ ਅਤੇ ਥੋੜੇ ਸਾਲਾਂ ਅੰਦਰ ਸਾਰਾ ਹਿੰਦੁਸਤਾਨ ! ਹੁਣ ਤੀਕ ਪਾਕਿਸਤਾਨ ਬਣਿਆ ਹੁੰਦਾ। ਕੋਈ ਸਿਆਣਾ ਤੇ ਦੀਰਘ ਦਰਸੀ ਹੀ ਜਾਣੇਗਾ।

———

ਬਹਾਦਰ ਸ਼ਾਹ ਜ਼ੱਫਰ ਦਿਹਲੀ ਦੇ ਤਖਤ ਉਤੇ (ਲਾਲ ਕਿਲ੍ਹੇ ਵਿਚ) ਬਾਗੀਆਂ ਵਲੋਂ ਬਿਠਾਇਆ ਤਿੰਨ ਮਹੀਨੇ ਤੋਂ ਵਧੀਕ ਬਾਦਸ਼ਾਹੀ ਕਰਦਾ ਰਿਹਾ, ਇਸ ਦੇ ਫੜੇ ਜਾਣ ਮਗਰੋਂ ਦੇਹਲੀ ਉਤੇ ਮੁੜ ਅੰਗਰੇਜ਼ੀ ਰਾਜ ਕਾਇਮ ਹੋਇਆ ਤੇ ਜਿਤ ਦੇ ਨਗਾਰੇ ਅੰਗਰੇਜ਼ਾਂ ਵਲੋਂ ਵਜਾਏ ਗਏ ਸੀ ਇਸ ਜਿਤ ਦੀ ਖੁਸ਼ੀ ਵਿਚ ਕਈ ਲੋਕਾਂ ਨੇ ਅੰਗਰੇਜ਼ਾਂ ਪਾਸ ਕਈ ਤੁਹਫੇ ਪੇਸ਼ ਕੀਤੇ ਅਤੇ ਹਮਦਰਦੀ ਜਤਾਂਦੇ ਹੋਇਆਂ ਭਾਰੀ ਇਨਾਮ ਤੇ ਸੰਨਦਾਂ ਪਾਈਆਂ ਸਨ।

ਇਸ ਗਲ ਦਾ ਪਤਾ ਸੋਢੀ ਮਿਹਰਬਾਨ ਦੀ ਸਤ ਨ ਦੇ ਸੋਢੀਆਂ ਨੂੰ,ਹੋਇਆਂ ਤਾਂ ਉਨ੍ਹਾਂ ਖ਼ੁਦ ਜਾਂ ਉਨ੍ਹਾਂ ਨਾਲ ਸਬੰਧਿਤ ਕਿਸੇ ਸੰਤ ਪਾਸ ਪਹਿਲੇ ਦੀ ਲਿਖਤ ਜਨਮ ਸਾਖੀ ਹੈ ਸੀ ਉਸ ਦੀ ਨਵੀਂ ਕਾਪੀ ਕਰਾਈ ਤੇ ਇਕ (ਕਾਲਬਿਕ) ਅੰਗ੍ਰੇਜ਼ ਅਫਸਰ ਰਾਹੀਂ-"ਈਸ਼ਟ ਇੰਡੀਅਨ ਕੰਪਨੀ" ਪਾਸ ਭੇਜੀ ਗਈ ਸੀ। ਜੋ ਕੰਪਨੀ ਅਫੀਸਰ ਨੇ ਧੰਨਵਾਦ ਸਹਿਤ ਵਸੂਲ ਕੀਤੀ, ਸਲਾਹਿਆ, ਤੇ ਅਪਣੀ ਵਲੋਂ ਉਨ੍ਹਾਂ ਨੇ "ਇੰਡੀਆ ਆਫਿਸ" ਲਾਇਬ੍ਰੇਰੀ ਵਿਚ ਲੰਡਨ ਭੇਜ ਦਿਤਾ ਸੀ। ਇਸ ਜਨਮ ਸਾਖੀ ਦੇ ਲੰਡਨ (ਵਲੈਤ) ਜਾਣ ਦਾ ਕਾਰਨ ਇਹੋ ਸੀ, ਤੇ ਪਹਿਲੇ ਵਾਲੀ ਉਸ ਸੰਤ ਨੇ ਕੋਲ ਰਖੀ, ਜੋ ਸ਼ਾਇਦ ਉਹੋ ਹਾਫਜ਼ਾ ਬਾਦੀ ਅਲਾਕੇ ਦਾ ਸੀ ਚਲਾ ਗਿਆ। ਬਾਅਦ ਵਿਚ ਉਹਾ ਜਨਮ ਸਾਖੀ ਉਥੋਂ ਪ੍ਰਾਪਤਿ ਹੋਈ ਜੋ ਕਿ ਹਾਫਜਾ ਬਾਦੀ ਮੰਨੀ ਗਈ ਕਿ ਇਸ ਨਾਲ ਮਿਲਦੀ ਜੁਲਦੀ ਹੈ।

ਨੋਟ—ਇਹ ਮਨੋ ਕਲਪਤਿ ਗਲ ਨਹੀਂ। ਬਲਿਕੇ ਸ੍ਰੀ ਮਾਨ ਡਾਕਟਰ ਭਾਈ ਵੀਰ ਸਿੰਘ ਜੀ ਦੀ ਸੁਚਜੀ ਖੋਜ ਪੜਚੋਲ ਤੋਂ ਪ੍ਰਾਪਤਿ ਕੀਤੀ ਹੈ। ਪੁਰਾਤਨ ਜਨਮ ਸਾਖੀ ! ਜੋ ਚੋਥੀ ਵੇਰ ਛਪੀ ਹੈ ਉਸਦੇ (ੲ) ਸਫਾ ਅੰਕ (ਪ) ਪੜੇ ਤੋਂ ਪਤਾ ਲਗ ਜਾਂਦਾ ਹੈ ਕਿ ਇਹ ਪੁਰਾਤਨ ਅਤੇ ਹਾਫਜ਼ਾ ਬਾਦੀ ਇਕੋ ਕੁਝ ਹਨ, ਭਾਈ ਸਾਹਿਬ ਨੇ ਐਸਾ ਲਿਖਿਆ ਹੈ—

> "ਇਹ ਗਲ ਕਿ ਵਲੈਤ ਪਹੁੰਚਾ ਨੁਸਖ਼ਾ, ਇਸ ਦਾ ਅਸਲੀ ਕਰਤਾ ਦਾ ਪਹਿਲਾ ਨੁਸਖਾ ਹੈ, ਇਸ ਦੇ ਅੰਦਰ ਦੀ ਗਵਾਹੀ ਤੋਂ ਰਦ ਹੋ ਜਾਂਦਾ ਹੈ, ਇਸ ਨੁਸਖੇ ਤੋਂ ਪਹਿਲੇ ਕੋਈ ਹੋਰ ਨੁਸਖਾ ਸੀ। ਜਿਸ ਦਾ ਇਹ ਉਤਾਰਾ ਹੈ। ਫਿਰ ਇਹ ਨੁਸਖਾ ਉਸ ਦਾ ਠੀਕ ਉਤਾਰਾ ਹੈ ਯਾ ਫਰਕ ਪੈ ਗਿਆ ਹੈ ਇਹ ਗਲ ਹਾਫਜ਼ਾਂ ਬਾਦੀ ਨੁਸਖੇ ਨਾਲ ਟਾਕਰਾ ਕਰਨ ਤੋਂ ਦਿਸ ਪੈਂਦੀ ਹੈ ਕਿ ਦੋਵੇਂ ਉਤਾਰੇ ਇਕ ਮੂਲ ਦੇ ਹਨ ਪਰ ਆਪੋ ਵਿਚ ਫਰਕ ਕਰ ਗਏ ਹਨ। ਇਸ ਤੋਂ ਸੰਭਾਵਨਾਂ ਹੁੰਦੀ ਹੈ ਕਿ ਵਲੈਤ ਵਾਲਾ ਨੁਸਖਾ ਭੀ ਅਸਲੀ ਮੂਲ ਤੋਂ ਚੋਖਾ ਫਰਕ ਕਰ ਗਿਆ ਹੋਵੇਗਾ ਇਹ ਗਲ ਕਿ ਇਹ ਨੁਸਖਾ ਕਿਸੇ ਹੋਰ ਦਾ ਉਤਾਰਾ ਹੈ, ਐਉਂ ਸਪਸ਼ਟ ਹੁੰਦੀ ਹੈ।

——

ਉਮੀਦ ਹੈ ਪਾਠਕਾਂ ਨੂੰ ਹੁਣ ਯਕੀਨ ਬੱਝ ਗਿਆ ਹੋਵੇਗਾ ਕਿ ਵਲੈਤ ਵਾਲਾ ਨੁਸਖਾ-(ਪੁਰਾਤਨ ਜਨਮ ਸਾਖੀ) ਕਿਸੇ ਹੋਰ ਦਾ ਉਤਾਰਾ ਹੈ, ਭਾਈ

ਸਾਹਿਬ ਨੇ ਸਾਬਤ ਕੀਤਾ ਕਿ ਦੋਵੇਂ ਉਤਾਰੇ (ਵਲੈਤੀ ਅਤੇ ਹਾਫ਼ਜ਼ਾ ਬਾਦੀ) ਇਕੋ ਮੂਲ ਦੇ ਹਨ। ਫਰਕ ਇਤਨਾਂ ਹੀ ਹੈ ਜਿਤਨਾਂ ਕਿ ਮਾਸਟਰ ਦੀ ਲਿਖਾਈ ਹੋਈ ਕਿਸੇ ਕਹਾਣੀ ਨੂੰ ਵਿਦਿਆਰਥੀਆਂ ਦੀ ਅਪਣੀ ੨ ਲਿਖਾਈ ਵੇਲੇ ਕੁਝ ਸ਼ਬਦਾਂ ਦੇ ਫਰਕ ਨਾਲ ਲਿਖਿਆ---ਜਣਾਂ ਜ਼ਰੂਰੀ ਹੈ ਹੋਰ ਕੋਈ ਫਰਕ ਨਹੀਂ ਹੈ।

ਡਾਕਟਰ ਭਾਈ ਵੀਰ ਸਿੰਘ ਜੀ ਇਹ ਵੀ ਲਿਖਦੇ ਕਿ ਇਸ ਦੀ ਪਹਿਲੀ ਲਿਖਤ ਕੋਈ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਦੇ ਵੇਲੇ ਦੀ ਜਾਪਦੀ ਹੈ ਅਤੇ ਉਤਾਰਾ ਕਰਨ ਵਾਲੇ ਵਲੋਂ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਲਿਖਿਆ ਜਾਪਦਾ ਹੈ ਕਿ "ਵਾਹਿਗੁਰੂ ਜੀ ਕੀ ਫਤਹਿ" ਵਿਚ ਲਿਖਿਆ ਹੈ, ਜੋ ਗੁਰੂ ਦਸਮੇਸ਼ ਜੀ ਵੇਲੇ ਐਸਾ ਬੋਲਾ ਚਾਲੂ ਹੋਇਆ ਸੀ। ਭਾਈ ਸਾਹਿਬ ਨੇ ਇਸ ਪੜਚੋਲ ਵਿਚ ਦੁਧ ਤੇ ਪਾਣੀ ਵਖ ਨਿਖੇੜ ਦਿਤਾ। ਪਰ ਅਫਸੋਸ ਹੈ ਕਿ ਉਹ ਇਸ ਗਲ ਨੂੰ ਸਮਝ ਨਹੀਂ ਸਕੇ ਜੋ "ਵਸਾਖ ਸੁਦੀ ਤੀਜ" ਨੂੰ ਗੁਰੂ ਨਾਨਕ ਜਨਮ ਦਸਣ ਵਾਲੇ ਸਾਰੇ ਨੁਸਖੇ ਗੁਰੂ ਹਰ ਗੋਬਿੰਦ ਜੀ ਦੇ ਸਮਕਾਲੀ-(ਮਿਹਰ-ਬਾਨ ਤੇ ਉਨ੍ਹਾਂ ਦੇ ਅਨੁਸਾਰੀ) ਲੇਖਕਾਂ ਵਲੋਂ ਲਿਖੇ ਹਨ, ਇਹ ਵਲੈਤ ਵਾਲੀ ਉਸੇ ਕਿਸੇ ਇਕ ਦੀ ਨਕਲ ਸੀ ਜੋ ਖਤੌਰ ਨਜ਼ਰਾਨੇ ਦੇ ਅੰਗਰੇਜ਼ ਅਫੀਸਰ (ਕਾਲਬਕ) ਨੂੰ ਕਿਸੇ ਪਹਿਲੇ ਦੀ ਕਾਪੀ ਕਰਾ ਦਿਤੀ ਗਈ ਸੀ। ਥੋੜਾ ਹੋਰ ਵੀ ਐਸਾ ਜ਼ਿਕਰ ਹੈ ਪੜ੍ਹੀਏ !

ਸੰਨ ੧੮੫੭ ਦੀ ਇਸ ਬਗਾਵਤ ਨੂੰ ਸਰਕਾਰ ਅੰਗ੍ਰੇਜ਼ੀ ਨੇ ਸੰਨ ੫੮-੫੯ ਤੀਕ ਪੂਰੀ ਤਰ੍ਹਾਂ ਜਦੋਂ ਦਬਾ ਲਿਆ ਸੀ ਤਾਂ ਮਲਕਾ ਵਿਕਟੋਰੀਆ ਨੇ ਉਥੋਂ ਦੀ ਪਾਰਲੀਮੈਂਟ ਦੇ ਫੈਸਲੇ ਮੁਤਾਬਕ 'ਈਸਟ ਇੰਡੀਆ ਕੰਮਪਨੀ ਦਾ ਰਾਜ ਖਤਮ ਕਰਕੇ ੧ ਨਵੰਬਰ ਸੰਨ ੧੮੫੯ ਵਿਚ ਅਪਣੀ ਸ਼ਹਿਨਸ਼ਾਹੀਅਤ ਦਾ ਹਿੰਦੋਸਤਾਨ ਵਾਸਤੇ ਐਲਾਨ ਕੀਤਾ ਅਤੇ ਪਹਿਲਾ ਵਾਇਸਰਾਏ 'ਲਾਰਡ ਕੈਨਿੰਗ' ਨੂੰ ਮੁਕਰਰ ਕਰ ਦਿਤਾ ਸੀ।

ਅੰਗ੍ਰੇਜ਼ੀ ਰਾਜ ਹੁਣ ਹਰ ਤਰ੍ਹਾਂ ਪੱਕਾ ਹੋ ਰਿਹਾ ਸੀ, ਬਗਾਵਤ ਨੂੰ ਦਬਾਏ ਪਿਛੋਂ ਅੰਗ੍ਰੇਜ਼ ਬਹੁਤ ਚੌਕੰਨੇ ਸਨ। ਇਨ੍ਹਾਂ ਨੂੰ ਅਪਣੇ ਸਜਣ ਦੁਸ਼ਮਣਾਂ ਦਾ ਪੂਰਾ ਪਤਾ ਲਗ ਚੁਕਾ ਸੀ, ਇਸ ਵਾਸਤੇ ਇਸ ਬਗਾਵਤ ਵਿਚ ਜਿਨ੍ਹਾਂ ੨ ਸਹਾਇਕਾਂ ਨੇ ਅੰਗ੍ਰੇਜ਼ਾਂ ਦੀ ਇਮਦਾਦ ਕੀਤੀ ਸੀ, ਸਾਰਿਆਂ ਨੂੰ ਕਿਸੇ ਨ ਕਿਸੇ ਸ਼ਕਲ ਦਾ ਇਨਾਮ ਨਕਦੀ ਜਾਂ ਕਿਸੇ ਨੂੰ ਜਗੀਰ ਤੇ ਸੰਨਦਾ ਮਿਲਿਆਂ ਸਨ, ਜੈਸਾ ਕਿ ਗੁਰੂ

ਅੰਸਾਂ ਵਿਚੋਂ ਬੇਦੀ ਬਾਬਾ ਖੇਮ ਸਿੰਘ ਸਾਹਿਬ ਨੂੰ ਖਾਸ ਸਤਿਕਾਰਿਆ ਗਿਆ ਸੀ, ਨਕਦੀ ਜਾਗੀਰ ਅਤੇ ਸੰਨਦ ਸਿਰੋ ਪਾਉ ਖਿਲਅਤ ਰੂਪ ਦਾ ਮਿਲਿਆ ਸੀ। ਐਸੇ ਹੋਰ ਸਟੇਟਾਂ ਦੇ ਰਾਜਿਆਂ ਤੇ ਸਿਖ ਸਰਦਾਰਾਂ ਨੂੰ ਬਹੁਤ ਕੁਝ ਮਿਲਿਆ ਤੇ ਇਜ਼ਤ ਪ੍ਰਾਪਤਿ ਹੋਈ ਸੀ।

ਰਿਵਾਜ ਦੇ ਮੁਤਾਬਿਕ ਜੈਸੇ ਅਜ ਕਲ ਭਾਰਤ ਸਰਕਾਰ ਦੇ ਵਜ਼ੀਰਾਂ ਪ੍ਰਮੁਖਾਂ ਤੇ ਲੀਡਰਾਂ ਨੂੰ ਸਟੇਜਾਂ ਉਤੇ ਬੁਲਾਕੇ ਭਾਸ਼ਨ ਸੁਣੇ ਜਾਂਦੇ ਤੇ ਸਿਰੋਂ ਪਾਉ ਵਜੋਂ ਤਲਵਾਰਾਂ ਜਾਂ ਧਾਰਮਕ ਗ੍ਰੰਥ ਵੀ ਭੇਟ ਕੀਤੇ ਜਾਂਦੇ ਹਨ* ਐਸੇ ਉਸ ਵੇਲੇ ਜਲੰਧਰ ਨੇੜੇ ਵਸਦੇ (ਸ੍ਰੀ ਕਰਤਾਰ ਪੁਰੀਏ) ਸੋਢੀ ਧੀਰ ਮਲ ਦੀ ਸੰਤਾਨ ਦੇ "ਗੁਰ ਸਾਧੂ ਸਿੰਘ ਪਾਸੋਂ ਵੀ ਰਿਹਾਂ ਨ ਗਿਆ ਸੀ, ਉਹਨਾਂ ਪਾਸ ਸ੍ਰੀ ਗੁਰੂ ਅਰਜਨ ਸਾਹਿਬ ਦੇ ਵੇਲੇ ਦੀ ਲਿਖਾਈ ਗੁਰੂ ਗ੍ਰੰਥ ਜੀ ਦੀ ਬੀੜ ਸੀ, ਕਦੀ ਇਹੋ ਬੀੜ ! ਗੁਰੂ ਗੋਬਿੰਦ ਸਿੰਘ ਸਾਹਿਬ ਦੇ ਮੰਗ ਭੇਜੇ ਉਤੇ ਵੀ ਨਹੀਂ ਦਿਤੀ ਨੇ ਕਿ ਸ਼ਰੀਕਾ ਸੀ। ਪਰ ਇਸ ਵੇਲੇ ਉਸ ਅਮੁਲ ਅਤੇ ਪੂਜਨੀਕ ਬੀੜ ਦਾ ਇਕ ਚੰਗੇ ਲਿਖਾਰੀ ਪਾਸੋਂ ਉਤਾਰਾ ਕਰਾਇਆ ਤੇ ਮਲਕਾ ਮੁਅਜ਼ਮਾਂ ਵਿਕਟੋਰੀਆਂ ਦੀ ਖੁਸ਼ੀ ਪ੍ਰਾਪਤ ਕਰਨ ਨੂੰ ਸੰਨ ੧੮੬੧ ਵਿਚ ਸੋਢੀ ਗੁਰੂ ਸਾਧੂ ਸਿੰਘ ਵਲੋਂ ਪੇਸ਼ ਕੀਤਾ ਗਿਆ। ਇਹ ਤਵਾਰੀਖੀ ਜ਼ਿਕਰ ਹੈ ਅਤੇ "ਤਜ਼ਕਰਾ ਰਉਸਾਏ ਪੰਜਾਬ ਉਰਦੂ ਵਿਚ ਸਰ ਲਿਖਲ ਗ੍ਰਿਫਨ ਵਲੋਂ ਲਿਖਿਆ ਹੈ। ਜਿਸ ਦੇ ਬਦਲੇ ਵਿਚ ਮਲਕਾ ਵਿਕ-ਟੋਰੀਆਂ ਜੀ ਨੇ (ਸੈਕਟਰੀ ਸਟੇਟ ਰਾਂਹੀ) ਸੋਢੀ ਜੀ ਨੂੰ ਧੰਨਵਾਦ ਦੀ ਚਿਠੀ ਤੋਂ ਵਖਰੇ ਰਈਸੀ ਦੀ ਸੰਨਦ ਦਿਤੀ ਸੀ।

ਸਮਾਂ ਬੀਤਦਾ ਗਿਆ ਤੇ ਅੰਗ੍ਰੇਜ਼ੀ ਰਾਜ ਹੋਰ ਬਹੁਤ ਪਕਾ ਹੋ ਚੁਕਾ ਸੀ, ਫਿਰ ਸਿਖਾਂ ਨੂੰ ਪੂਰਾ ਵਫਾਦਾਰ ਤੇ ਇਤਬਾਰੀ ਜਾਣਿਆ ਗਿਆ। ਫੌਜਾਂ ਵਿਚ ਵਧ ਤੋਂ ਵਧ ਭਰਤੀ ਕੀਤੇ, ਠੇਕੇਦਾਰ, ਰਈਸ ਤੇ ਸਰਦਾਰ ਬਹਾਦਰੀ ਦੇ ਖਤਾਬ ਵੀ ਮਿਲੇ ਸੀ, ਸਿਖਾਂ ਦੀ ਪਹਿਲੀ ਜਥੇ ਬੰਦੀ "ਖਾਲਸਾ ਦੀਵਾਨ ਅੰਮ੍ਰਿਤਸਰ" ੧੮੮੩ ਵਿਚ ਬਣਿਆ ਸੀ ਇਸ ਵੇਲੇ ਹਿੰਦੂ ਸਿਖਾਂ ਵਿਚ ਏਕਤਾ ਪਿਆਰ ਅਥਾਹ ਸੀ ਕਿਉਂਕੇ "ਬਾਬਾ ਖੇਮ ਸਿੰਘ ਬੇਦੀ" ਇਸ ਦੇ ਪ੍ਰੈਜ਼ੀਡੈਂਟ ਸਨ, ਜੋ ਬਹੁਤ ਮਸ਼ਹੂਰ ਅਤੇ ਕੇਸਾ ਧਾਰੀ, ਸਹਿਜ ਧਾਰੀ ਸਿਖਾਂ ਦੀ ਗਿਣਤੀ ਬਹੁਤ ਵਧਾ ਰਹੇ

*ਬੀਤੇ ਸੰਨ ੧੯੬੯ ਦੀ ੫੦੦ਵੀਂ ਗੁਰੂ ਨਾਨਕ ਜਨਮ ਸ਼ਤਾਬਦੀ ਵੇਲੇ ਸ੍ਰੀ ਅੰਮ੍ਰਿਤਸਰ ਗੁਰੂ ਨਾਨਕ ਯੂਨੀਵਰਸਟੀ ਦੇ ਉਦਘਾਟਨ (ਸਥਾਪਨਾਂ) ਸਮੇਂ ਰਾਸ਼ਟਰਪਤੀ ਸ੍ਰੀ ਵੀ ਵੀ ਗਿਰੀ ਜੀ ਨੂੰ ਸਿਰੋਂ ਪਾਉ ਦਿਤਾ ਗਿਆ ਸੀ।

ਸਨ, ਦੀਵਾਨ ਦੇ ਸਾਂਝੇ ਪ੍ਰਚਾਰ ਦਾ ਅਸਰ ਦੋ ਤਿਨ ਸਾਲਾਂ ਵਿਚ ਬਹੁਤ ਹੋਇਆ ਸੀ ਪਰ ਸਰਕਾਰ ਨੂੰ ਇਹ ਗਲ ਪਸੰਦ ਨ ਆਈ ਕਿ ਜਿਸ ਨਾਲ ਬਹੁਤੇ ਹਿੰਦੂ ਲੋਕ ਸਿਖ ਹੁੰਦੇ ਜਾ ਰਹੇ ਸਨ ਉਹਨਾਂ ਐਸੇ ਪ੍ਰਚਾਰ ਨੂੰ ਡਕਾ ਲਾਣਾ ਚਾਹਿਆ ਸੀ।

ਹੁਣ ਸਰਕਾਰ ਦੇ ਇਸ਼ਾਰੇ ਉਤੇ ਨਚਣ ਵਾਲੇ ਲਹੌਰੀ ਸਿਖਾਂ ਨੇ, ਖਾਲਸਾ ਦੀਵਾਨ ਅੰਮ੍ਰਿਤਸਰ ਨੂੰ ਢਿਲੜ ਖਿਆਲਾਂ ਦਾ ਹਿੰਦੂਆਨਾ ਪ੍ਰਚਾਰ ਕਰਦਾ ਦਸਿਆ ਤੇ ਮੁਕਾਬਲੇ ਵਿਚ ੧੮੮੫-੮੬ ਨੂੰ-"ਖਾਲਸਾ ਦੀਵਾਨ ਲਹੌਰ ਦਾ ਕਾਇਮ ਕੀਤਾ। ਇਹ ਸਰਕਾਰ ਦੀ ਐਨ ਖਾਹਸ਼ ਮੁਤਾਬਕ ਸੀ ਜੋ ਸਿਖਾਂ ਦੀ ਧਾਰਮਕ ਜਥੇਬੰਦੀ ਵਿਚ ਪਹਿਲਾ ਮਤ ਭੇਦ ਪੈਦਾ ਕੀਤਾ ਗਿਆ ਸੀ, ਇਸ ਤੋਂ ਵਖਰੇ ਇਸੇ ਸਾਲ ਲੰਡਨ ਤੋਂ ਮਾ: ਮਹਾਰਾਜਾ ਦਲੀਪ ਸਿੰਘ ਦੀ ਇਕ ਚਿਠੀ ਆਈ ਕਿ ਮੈਂ ਪੰਜਾਬ ਵਿਚ ਵਾਪਸ ਆ ਕੇ ਸਿਖ ਧਰਮ ਧਾਰਨ ਕਰਾਂ ਗਾ। ਭਾਵ ਕਿ ਅੰਮ੍ਰਿਤ ਛੱਕ ਕੇ ਕੇਸਾ ਧਾਰੀ ਹੋਵਾਂ ਗਾ, ਤਾਂ ਇਨਾਂ ਹੀ ਲਹੌਰੀ ਸਰਦਾਰਾਂ ਨੇ ਮੋੜਵਾਂ ਉਤਰ ਲਿਖਿਆ ਕਿ ਤੇਰੇ ਏਥੇ ਆਉਣ ਦੀ ਕੋਈ ਲੋੜ ਨਹੀਂ ਹੈ।

ਲਹੌਰ ਦੀਵਾਨ ਦੇ ਮੁਖੀਏ (ਮੈਕਾਲਫ ਦੇ ਸਾਥੀ) ਭਾਈ ਗੁਰਮੁਖ ਸਿੰਘ ਇਸ ਵਾਸਤੇ ਐਸਾ ਕਰਦੇ ਰਹੇ ਕਿ ਸਰਕਾਰ ਅੰਗ੍ਰੇਜ਼ੀ ਨੂੰ ਖੁਸ਼ ਕਰਕੇ ਰਾਜ ਦਰਬਾਰ ਵਿਚ ਹੋਰ ਵਧਣਾਂ ਚਾਹੁੰਦੇ ਸਨ, ਐਸੇ ਹੀ ਮੈਕਾਲਿਫ ਰਾਹੀ ਸਰਕਾਰ ਅੰਗੇਜ਼ੀ ਨੂੰ ਸਿਖਾਂ ਦੀਆਂ ਧਾਰਮਕ ਰੀਤਾਂ ਰਸਮਾਂ ਦਾ ਪਤਾ ਸੀ ਤੇ ਉਹ ਡੂੰਘੇ ਪਤਲੇ ਭੇਤ ਤੋਂ ਜਾਣੂੰ ਹੋਏ ਸਿਖਾਂ ਵਿਚ ਧਾਰਮਕ ਵਿੱਤਕਰਾ ਵਧਾਂਦੇ ਸਨ।

ਸਰਕਾਰ ਅੰਗੇਜ਼ੀ ਨੂੰ ਪਤਾ ਸੀ ਕਿ ਗੁਰੂ ਜਨਮ ਦਿਨ ਕਤਕ ਪੂਰਨ ਮਾਸ਼ੀ ਨੂੰ ਹੈ, ਅਤੇ ਸਿਖਾਂ ਵਲੋਂ ਬੜੇ ਉਤਸ਼ਾਹ ਨਾਲ ਸਾਂਝਾ ਗੁਰ ਪੁਰਬ (ਜਨਮ ਅਸਥਾਨ) ਨਨਕਾਣਾਂ ਸਾਹਿਬ ਅਤੇ ਹੋਰ ਕਈ ਸ਼ੈਹਰਾਂ ਤੇ ਪਿੰਡਾਂ ਵਿਚ ਗੁਰਦਵਾਰਿਆਂ ਅੰਦਰ ਵੀ ਮਨਾਂਦੇ ਹਨ, ਬਲਿਕੇ ਜਿਥੇ ਕਿਥੇ ਕੋਈ ਸਿਖ ਵਸਦਾ ਐਸਾ ਹੀ ਕਰਦੇ ਹਨ। ਇਸੇ ਸਬੰਧ ਵਿਚ ਗਲ ਬਾਤ ਕਰਦੇ ਕਈ ਸਿਖ ਸਰਦਾਰਾਂ ਨੂੰ ਪਤਾ ਕਰਾਇਆ ਗਿਆ ਕਿ ਗੁਰੂ ਜੀ ਦੀ ਇਕ ਜਨਮ ਸਾਖੀ ਬਹੁਤ ਪੁਰਾਤਨ ਹੈ। ਉਹ ਲੰਡਨ ਵਿਚ ਮੌਜੂਦ ਹੈ। ਉਸ ਵਿਚ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਲਿਖਿਆ ਹੈ, ਕੀ ਕਾਰਨ ਹੈ ਕਿ ਇਥੇ ਕਤਕ ਵਿਚ ਮਨਾਂਦੇ ਹਨ, ਤਦ ਲਹੌਰ ਦੇ ਸਰਦਾਰਾਂ ਨੂੰ ਐਸੀ ਜਨਮ ਸਾਖੀ ਦੇ ਦੇਖਣ ਦੀ ਖਾਹਸ਼ ਹੋਈ ਸੀ। ਉਨ੍ਹਾਂ ਮਿਲਵੇਂ ਤੋਰ ਤੇ ਪੰਜਾਬ ਦੇ ਗਵਰਨਰ ਪਾਸ ਪ੍ਰਾਰਥਨਾਂ ਕੀਤੀ ਤੇ ਉਸਨੇ "ਮਿਸਟਰ ਰਾਸ" ਲਾਇਬ੍ਰੇਰੀਅਨ-ਲੰਡਨ ਤੋਂ ਮੰਗਵਾ ਦਿਤੀ।

ਇਸ ਜਨਮ ਸਾਖੀ ਦੀ ਪੜਚੋਲ ਪਿਛੋਂ ਐਸੇ ਪੜੇ ਲਿਖੇ ਸਿਖਾਂ ਸਾਹਿਮਣੇ ਇਹ ਗਲ ਆਈ ਕਿ ਇਸ ਵਿਚ ਜਨਮ ਦਿਨ ਵਸਾਖ ਸੁਦੀ ਤੀਜ ਅਤੇ ਗੁਰੂ ਨਾਨਕ ਦਾ ਜੋਤੀ ਜੋਤ ਸਮਾਣਾ ਸੰਮਤ ੧੫੯੫ ਦੀ ਅਸੂ ਸੁਦੀ ੧੦ਵੀਂ ਦਾ ਲਿਖਿਆ ਹੈ ਜੋ ਦੋਵੇਂ ਤਰ੍ਹਾਂ ਗਲਤ ਸੀ। ਕੁਝ ਸਿਆਣਿਆਂ ਦਾ ਮਥਾ ਠਣਕਿਆ ਸੀ ਕਿ ਇਸ ਉਤੇ ਲਿਖਾਰੀ ਦਾ ਨਾਮ ਪਤਾ ਨਹੀਂ ਹੈ। ਪਰ ਸਾਰੀ ਗਲ ਨੂੰ ਸਮਝੇ ਨਹੀਂ ਅਤੇ ਦੋਵੇਂ ਵਡੀਆਂ ਗਲਾਂ ਨੂੰ ਗਲਤ ਹੀ ਲਿਖੀਆਂ ਜਾਣ ਕੇ ਪੋਥੀ ਮੋੜ ਦਿਤੀ, ਕਿ ਹੋਰ ਜਨਮ ਸਾਖੀਆਂ—(ਬਾਲੇ ਦੀਆਂ) ਇਨ੍ਹਾਂ ਪਾਸ ਬਹੁਤ ਸਨ।

ਇਸ ਜਨਮ ਸਾਖੀ ਦੇ ਪੜੇ ਪਿਛੋਂ ਉਸ ਵੇਲੇ ਦੇ ਵਿਦਵਾਨ ਸਿਖਾਂ ਵਿਚ ਜਰੂਰੀ ਸੀ ਕਿ ਬਹਿਸ ਚਲ ਪਈ ਅਤੇ ਮਤ ਭੇਦ ਪਿਆ ਜਾਣਿਆ ਗਿਆ ਤਾਂ ਸਰਕਾਰੀ ਅਫਸਰਾਂ ਨੇ ਇਸ ਮੁਢਲੀ ਪੰਥਕ ਗਲ ਬਾਤ ਦੇ ਮਤ ਭੇਦ ਨੂੰ ਬੜ੍ਹਾਵਾ ਦੇਣ ਵਾਸਤੇ ਪਹਿਲੇ ਫੋਟੂ ਕੁਝ ਕਾਪੀਆਂ, ਫਿਰ (ਜਿਦੋ ਗ੍ਰਾਫੀ ਦੇ ਤਰੀਕੇ ਦੀ) ਛਪਵਾ ਕੇ ਅਪਣੀ ਵਲੋਂ—(ਲੈਫਟੀਨੈਂਟ ਗਵਰਨਰ) "ਸਰ ਚਾਰਲਸ ਐਚਸਨ" ਨੇ ਕਈ ਥਾਂਈ ਬਤੌਰ ਸੁਗਾਤ ਦੇ ਭੇਜੀਆਂ। ਫਿਰ ਸਰਕਾਰ ਅੰਗ੍ਰੇਜ਼ੀ ਨੂੰ ਖੁਸ਼ ਕਰਨ ਵਾਸਤੇ ਉਨ੍ਹਾਂ ਦੀ ਹੀਸੇ ਲਹੌਰ ਦੀਵਾਨ ਦੇ ਪ੍ਰਮੁਖਾਂ ਅਤੇ ਔਰੀਐਂਟਲ ਕਾਲਜ ਲਹੌਰ ਦੇ ਪ੍ਰੋਫੈਸਰ ਭਾਈ ਗੁਰਮੁਖ ਸਿੰਘ ਨੇ ਭੂਮਕਾ ਲਿਖੀ ਤੇ ਦੁਬਾਰਾ ਛਪਵਾ ਕੇ ੧੮੮੫-੮੬ ਵਿਚ ਪ੍ਰਚਾਰ ਵਧਾਇਆਸੀ। (ਇਹ ਹੈ ਵਲੈਤੋਂ ਆਈ ਜਨਮ ਸਾਖੀ ਦੀ ਸਾਰੀ ਮੁਢਲੀ ਕਹਾਣੀ)—

ਨੋਟ—ਯਾਦ ਰਹੇ ਕਿ ਇਸ ਵੇਲੇ ਅੰਗ੍ਰੇਜ਼ੀ ਸਰਕਾਰ ਨੇ (ਉਸ ਗੁਰੂ ਗ੍ਰੰਥ ਜੀ ਦੀ ਬੀੜ ਦਾ) ਪਤਾ ਨਹੀਂ ਦਿਤਾ ਕਿ ਇਸ ਦਾ ਇਕ ਉਤਾਰਾ ਮਲਕਾ ਵਿਕਟੋਰੀਆਂ ਨੂੰ ਮਿਲਿਆ ਤੇ ਉਹ ਵੀ 'ਲੰਡਨ ਦੀ ਨੈਸ਼ਨਲ ਮਿਯੂਜ਼ਮ' ਵਿਚ ਹੈ। ਜਾਂ ਹੋਰ ਕੋਈ ਕੀਮਤੀ ਪੁਸਤਕਾਂ ਤੇ ਸ਼ਸਤ੍ਰ ਗੁਰੂ ਜੀ ਦੇ ਗਏ ਹਨ, ਕਿਸੇ ਚੀਜ਼ ਦਾ ਭੇਤ ਨਹੀਂ ਕਢਿਆ ਸੀ, ਪਰ ਜਨਮ ਸਾਖੀ ਦਾ ਪਤਾ ਜਰੂਰ ਕਰਾਇਆ ਕਿ ਜਿਸ ਵਿਚ ਗੁਰੂ ਨਾਨਕ ਜਨਮ ਕਤਕ ਦੀ ਬਜਾਇ ਵਸਾਖ ਸੁਦੀ ਤੀਜ ਦਾ ਲਿਖਿਆ ਸੀ, ਇਹ ਕਿਤਨੀ ਭੇਤ ਭਰੀ ਤੇ ਹੈਰਾਨੀ ਦੀ ਗਲ ਹੈ।

ਕੀ ਇਸ ਵੇਲੇ ਤੀਕ ਪੰਜਾਬ ਦੇ ਸਿਖਾਂ ਪਾਸ ਗੁਰੂ ਨਾਨਕ ਦੀ ਕੋਈ ਜਨਮ ਸਾਖੀ ਹੋਰ ਨਹੀਂ ਸੀ? ਜਦ ਕਿ ਇਤਨੀ ਜਾਗ੍ਰਤੀ ਆ ਚੁਕੀ ਸੀ ਕਿ ਸਿੰਘ ਸਭਾ ਲਹੌਰ ਅਤੇ ਸ੍ਰੀ ਅੰਮ੍ਰਿਤਸਰ ਦੀਆਂ ਕਾਇਮ ਹੋਈਆਂ ਸਨ ਕਈ ਪ੍ਰਚਾਰਕ ਪ੍ਰਚਾਰ ਕਰਦੇ ਅਤੇ ਗੁਰਦਵਾਰਿਆਂ ਅੰਦਰ ਜਨਮ ਸਾਖੀਆਂ ਦੀ ਕਥਾ ਹੋਣ ਦਾ ਰਿਵਾਜ

ਸੀ, ਫਿਰ ਇਸ ਤੋਂ ਪਹਿਲੋ ਸਿਖ ਰਾਜ ਵੇਲੇ ਕਵੀ ਭਾਈ ਸੰਤੋਖ ਸਿੰਘ ਨੇ ਸ੍ਰੀ ਨਾਨਕ ਪ੍ਰਕਾਸ਼ ਲਿਖਿਆ ਅਤੇ ਸੂਰਜ ਪ੍ਰਕਾਸ਼ ਜੈਸਾ ਮਹਾਨ ਗ੍ਰੰਥ ਲਿਖੇ ਪਿਛੋਂ ਚਲਾਣਾਂ ਕਰ ਚੁਕੇ ਸਨ, ਜਿਨ੍ਹਾਂ ਦੇ ਲਿਖੇ ਸ੍ਰੀ ਨਾਨਕ ਪ੍ਰਕਾਸ਼ ਦੇ ਕਈ ਉਤਾਰੇ ਹੋ ਕੇ ਗੁਰਦਵਾਰਿਆਂ ਅੰਦਰ ਕਥਾ ਜਾਂ ਨਿਰਮਲੇ ਉਦਾਸੀ ਸੰਤਾਂ ਵਲੋਂ ਸੰਥਿਆ ਚਲਾਇਆਂ ਹੋਈਆਂ ਸਨ, ਤਾਂ ਦਸਿਆ ਜਾਇ, ਕਿ ਇਨ੍ਹਾਂ ਧਰਮ ਗ੍ਰੰਥਾਂ ਵਿਚੋਂ ਕਿਸੇ ਦਾ ਉਤਾਰਾ ਜਾਂ ਛਪਵਾ ਕੇ ਸਰਕਾਰ ਅੰਗ੍ਰੇਜ਼ੀ ਵਲੋਂ ਕਿਉਂ ਨ ਵੰਡਿਆ ਗਿਆ ਸੀ ? ਨ ਤੁਹਫੇ ਭੇਜੇ ਗਏ ਸੀ ?

ਸਿਰਫ ਇਸੇ ਜਨਮ ਸਾਖੀ ਨੂੰ ਸਰਕਾਰੀ ਖਰਚੇ ਨਾਲ ਛਪਵਾ ਕੇ ਮੁਫਤ ਵੰਡਣਾ ਤੇ ਸੁਗਾਤਾਂ ਦੇ ਰੂਪ ਸਿਖ ਸਰਦਾਰਾਂ ਪਾਸ ਤੁਹਫਾ ਭੇਜਣਾ ਕੀਤਾ, ਤਾਂ ਜ਼ਰੂਰੀਂ ਕੋਈ ਭੇਦ ਸੀ ਵਰਨਾਂ ਉਨ੍ਹਾਂ ਨੇ ਗੁਰੂ ਨਾਨਕ ਮਤ (ਸਿਖ ਧਰਮ ਸਿਧਾਂਤਾਂ) ਨੂੰ ਪ੍ਰਚਾਰਨਾਂ ਹੁੰਦਾ ਤਾਂ ਉਸੇ ਜਨਮ ਸਾਖੀ ਦੇ ਅੰਗ੍ਰੇਜ਼ੀ ਵਿਚ ਤਰਜਮੇਂ ਕਰਵਾ ਕੇ ਛਪਵਾ ਕੇ ਯੂਰਪ ਦੇਸਾਂ ਵਿਚ ਵੰਡਿਆ ਜਾਂਦਾ ਤਾਂ ਠੀਕ ਸੀ, ਪਰ ਐਸਾ ਨ ਅੰਗ੍ਰੇਜ਼ਾਂ ਨੇ-ਨ ਲਹੌਰ ਦੇ ਸਿਖਾਂ ਨੇ ਕੀਤਾ, ਤੇ ਜਿਥੇ ਲੋੜ ਨਹੀਂ ਸੀ, ਹੋਰ ਬਹੁਤ ਸਨ; ਇਹ ਭਰਮ ਵਧ ਉ ਜਨਮ ਸਾਖੀ ਛਪਵਾ ਕੇ ਮੁਫਤ ਵੰਡੀ ਸੀ*

ਹੁਣ ਪਾਠਕਾਂ ਨੂੰ ਪਤਾ ਹੋ ਗਿਆ ਕਿ ਇਸ ਜਨਮ ਸਾਖੀ ਨੂੰ ਖੁਦ ਛਪਵਾ ਕੇ ਵੰਡਣ ਦੀ ਤੇ ਐਸਾ ਤਰਦਦ ਕਰਨ ਦੀ ਲੋੜ ਇਸੇ ਕਰਕੇ ਜਾਪੀ ਕਿ ਇਸ ਵਿਚ ਇਤਹਾਸਕ ਵਿਤਕਰਾ ਪਾਉ ਦੇਵੇਂ ਗਲਤ ਗਲਾਂ ਸਨ, ਜੋ ਬਾਅਦ ਵਿਚ ਲਹੌਰ ਦੀ ਸਿੰਘ ਸਭਾ ਨੇ ਸਰਕਾਰ ਦੀ ਕੁਟਲ ਨੀਤੀ ਨੂੰ ਨਹੀਂ ਜਾਣਿਆ ਸੀ ਜਾਂ ਸਰਕਾਰੀ ਸਪੋਟ ਪਾਕੇ ਫਿਰ ਪਥਰ ਦੇ ਛਾਪੇ ਉਤੇ ਛਪਵਾਇਆ ਤੇ ਪ੍ਰਚ ਰਿਆ ਸੀ। ਜੋ ਉਹਾ ਜਨਮ ਸਾਖੀ ਹੁਣ ਪੁਰ ਤਨ ਜਨਮ ਸਾਖੀ—(ਜਾਂ ਵਲਾਇਤ ਵਾਲੀ) ਨਾਮ ਦੀ ਮਸਹੂਰ ਹੈ।

# ਅੰਗ੍ਰੇਜ਼ਾਂ ਦੀ ਕੁਟਲ ਨੀਤੀ

ਇਸ ਨੀਤੀ ਨੂੰ ਦਸਣ ਤੋਂ ਪਹਿਲੇ ਫਿਰ ਬਾਬਾ ਸਾਹਿਬ ਸਿੰਘ ਜੀ ਬੇਦੀ ਦੇ ਦਰਸ਼ਨ ਕਰਾਦਾਂ ਹਾਂ ਕਿ ਸਿਖ ਰਾਜ ਵੇਲੇ ਮਹਾਰਾਜਾ ਰਣਜੀਤ ਸਿੰਘ ਦੇ ਮਾਨੇ ਰਾਜ ਗੁਰੂ (ਵਸ਼ਿਸ਼ਟ ਰੂਪ) ਸਨ। ਇਹ ਵੀ ਮੇਰੀ ਅਤ ਕਥਨੀ ਨ ਜਾਣੀਏ,

*ਇਹ ਇਕ ਪੋਥੀ ਬਾਬਾ ਖੇਮ ਸਿੰਘ ਬੇਦੀ ਜੀ ਨੂੰ ਵੀ ਭੇਜੀ ਗਈ ਸੀ, ਜੋ ਹੁਣ ਤੀਕ ਉਨ੍ਹਾਂ ਦੇ ਸਪੋਤ੍ਰ ਬਾਬਾ ਸੁਰਿੰਦਰ ਸਿੰਘ ਜੀ ਬੇਦੀ ਪਾਸ ਹੈ।

ਬਲਿਕੇ ਕੁਝ ਇਤਿਹਾਸਕਾਰਾਂ ਦੇ ਬਾਬਾ ਜੀ ਬਾਬਤ ਵਿਚਾਰ ਪੜੀਏ ! ਸਰ-ਲਿਪਲ ਗ੍ਰਿਫਨ ਵਲੋਂ ਤਜ਼ਕਰਾਏ ਰਊਸਾਏ ਪੰਜਾਬ ਉਰਦੂ ਸਫਾ ੩੨੩ ਉਤੇ ਐਸਾ ਲਿਖਿਆ ਹਾਰਡਿੰਗ ਲਾਇਬ੍ਰੇਰੀ ਦਿਲੀ ਵਿਚ ਮੌਜੂਦ ਹੈ।

੧—"ਅਗਰ ਇਸ (ਬੇਦੀ) ਖਾਨਦਾਨ ਮੇਂ ਅਜੀਤ ਸਿੰਘ ਕੇ ਬੇਟੇ ਬੇਦੀ ਸਾਹਿਬ ਸਿੰਘ ਜੈਸਾ ਨਾਮਵਰ ਆਦਮੀ ਨ ਪੈਦਾ ਹੋਤਾ ਤੋ ਯੇਹ ਖਾਨਦਾਨ ਗਾਲਬਨ ਬੇ ਹਕੀਕਤ ਹੋ ਜਾਤਾ।

———

੨ — ਭਾਈ ਕਾਹਨ ਸਿੰਘ ਨਾਭਾ ਵਲੋਂ ਮਹਾਂ ਕੋਸ਼ ਪਹਿਲਾ ਛਾਪਾ ਸਫਾ ੫੩੨ ਉਤੇ ਲਿਖਿਆ—

"(ਬਾਬਾ ਜੀ ਨੇ) ਰਾਜਧਾਨੀ ਊਨਾਂ ਥਾਪੀ। ਬਾਬਾ ਜੀ ਦਾ ਲੰਗਰ ਹਰ ਵੇਲੇ ਚਲਦਾ (ਵਰਤਦਾਂ) ਸੀ ਅਤੇ ਕਥਾ ਕੀਰਤਨ ਦਾ ਅਖੰਡ ਪ੍ਰਚਾਰ ਹੁੰਦਾ ਸੀ।"

———

੩ — ਬਾਬਾ ਪ੍ਰੇਮ ਸਿੰਘ ਜੀ ਹੋਤੀ ਮਰਦਾਨ ਵਲੋਂ ਸਿਖ ਰਾਜ ਦੇ ਉਸਰੀਏ ਸਫਾ ੧੦੪ ਉਤੇ ਹੈ।

"ਬਾਬਾ ਜੀ ਜਿਥੇ ਆਤਮਕ ਜੀਵਨ ਵਿਚ ਪ੍ਰਭਤਾ ਰਖਦੇ ਨਾਲ ਤਲਵਾਰ ਦੇ ਐਸੇ ਧਨੀ ਸਨ ਕਿ ਉਨ੍ਹਾਂ ਦੇ ਨਾਲ ਦਾ ਜੋਧਾ ਕੋਈ ਹੀ ਮਿਲਦਾ ਸੀ। ਧਾਰਮਕ ਦੀਵਾਨ ਵਿਚ ਆਪ ਜੀ ਗੁਰੂ ਗ੍ਰੰਥ ਜੀ ਦੀ ਤਾਬਿਆ ਬੈਠ ਕੇ ਗੁਰਬਾਨੀ ਦੀ ਕਥਾ ਕਰਦੇ ਤਾਂ ਇਓਂ ਪ੍ਰਤੀਤ ਹੁੰਦਾ ਕਿ ਧੁਰ ਅਰਸ਼ਾਂ ਤੋਂ ਅੰਮ੍ਰਿਤ ਵਰਖਾ ਹੋ ਰਹੀ ਹੈ।

———

ਇਹ ਲਿਖ ਦਸਣ ਦਾ ਭਾਵ—ਕਿ ਜਿਸ ਵੇਲੇ ਇਨ੍ਹਾਂ ਬਾਬਾ ਸਾਹਿਬ ਸਿੰਘ ਬਦੀ ਜੀ ਦੀ ਐਸੀ ਸ਼ਖਸੀਅਤ ਸੀ ਕਿ ਜਿਥੇ ਉਹ ਸੂਰਬੀਰ ਸਨ, ਧਾਰਮਕ ਵਿਦਵਾਨ ਅਤੇ ਨੀਤੀ ਵਾਨ ਸਨ ਉਹ ਜਦ ਤੀਕ ਰਹੇ ਮਹਾਰਾਜਾ ਰਣਜੀਤ ਸਿੰਘ ਦੀ ਰਾਜ ਕਾਜ ਚਲਾਊ ਨੀਤੀ ਵਿਚ ਅਗਵਾਈ ਅਤੇ ਹਰ ਤਰ੍ਹਾਂ ਦੀ ਸਹਾਇਤਾ ਕਰਦੇ ਰਹੇ, ਇਨ੍ਹਾਂ ਪਿਛੋਂ ਜਦੋਂ ਕਿ ਸਿਖ ਰਾਜ ਦਾ ਖਾਤਮਾਂ ਤੇ ਅੰਗ੍ਰੇਜ਼ੀ ਰਾਜ ਕਾਇਮ ਹੋ ਚੁਕਾ ਸੀ-ਤਾਂ ਉਸ ਵੇਲੇ ਇਹੋ ਘਰਾਣਾਂ ਐਸਾ ਸੀ ਜਿਸ ਗਿਰਦੇ ਸਿਖ

ਫੇਰ ਕਦੀ ਇਕਠੇ ਹੋ ਸਕਦੇ ਸਨ। ਸਬੂਤ ਮੌਜੂਦ ਹਨ ਕਿ ਉਸ ਵੇਲੇ ਉਨਾਂ ਸਾਹਿਬ, ਦੇ ਬਾਬਾ ਬਿਕ੍ਰਮ ਸਿੰਘ ਜੀ ਨੇ ਅੰਗ੍ਰੇਜ਼ਾਂ ਵਿਰੁਧ ਕੁਝ ਐਸੀ ਤਿਆਰੀ ਸ਼ੁਰੂ ਕਰ ਦਿਤੀ ਸੀ ਕਿ ਜਿਸ ਦੀ ਖਬਰ ਪਾਕੇ ਸਰਕਾਰ ਅੰਗ੍ਰੇਜ਼ੀ ਨੇ ੫੦੦ ਸੁਆਰਾਂ ਦੇ ਘੇਰੇ ਨਾਲ ਉਨ੍ਹਾਂ ਨੂੰ ਫੜ ਲਿਆ ਤੇ ਫੜ ਲਿਆ ਕੇ ਉਮਰ ਭਰ ਵਾਸਤੇ ਸ੍ਰੀ ਅੰਮ੍ਰਿਤਸਰ ਸ਼ੈਹਰ ਵਿਚ ਨਜ਼ਰ ਬੰਦ ਕਰਾ ਦਿਤਾ ਸੀ। ਨਾਲੇ ਉਨਾਂ ਸਾਹਿਬ ਕਿਲ੍ਹਾ ਹੀ ਨਹੀਂ ਬਲਕਿ ਖਾਲਸਾ ਰਾਜ ਦੀ ਰਾਖੀ ਲਈ ਬਾਬਾ ਸਾਹਿਬ ਸਿੰਘ ਨੇ ਕਈ ਕਿਲ੍ਹੇ ਬਣਵਾਏ ਸਨ ਬਰਬਾਦ ਕਰਾ ਦਿਤੇ ਸੀ।

ਇਸ ਬੇਦੀ ਘਰਾਣੇ ਨਾਲ ਇਸ ਕਦਰ ਅੰਗ੍ਰੇਜ਼ਾਂ ਦਾ ਵੈਰ ਸੀ, ਅਤੇ ਸਰਕਾਰ ਅੰਗ੍ਰੇਜ਼ੀ ਨੂੰ ਪਤਾ ਸੀ ਕਿ ਇਸ ਘਰਾਣੇ ਵਿਚ ਗੁਰੂ ਨਾਨਕ ਦਾ ਜਨਮ ਦਿਨ ਕਤਕ ਪੂਰਨ ਮਾਸ਼ੀ ਦਾ ਮਨਾਦੇ ਹਨ ਕਿਉਂਕੇ ਉਹ ਇਨ੍ਹਾਂ ਦੇ ਖਾਨਦਾਨੀ ਬਜ਼ੁਰਗ ਵੀ ਸਨ, ਐਸੇ ਹੀ ਹਿੰਦੂ ਰਿਵਾਜ ਮੁਤਾਬਕ ਉਨ੍ਹਾਂ ਦਾ ਅਸੂ ਵਦੀ ੧੦ ਨੂੰ-(ਸ਼ਰਾਧਾਂ ਵਿਚ) ਸ਼ਰਾਧ ਕਰਦੇ ਹਨ ਕਿ ਗੁਰੂ ਨਾਨਕ ਇਸੇ ਦਿਨ ਚਲਾਣਾਂ ਕੀਤਾ ਸੀ, ਪਰ ਵਲੈਤੀ ਜਨਮ ਸਾਖੀ ਵਿਚ ਇਹ ਦੋਵੇਂ ਗਲਾਂ (ਦੋਵੇਂ ਦਿਨ) ਉਲਟ ਸਨ, ਜਿਸ ਕਰਕੇ ਅੰਗ੍ਰੇਜ਼ੀ ਸਰਕਾਰ ਨੇ ਵਲੈਤੀ ਜਨਮ ਸਾਖੀ ਦੇ ਮੁਫਤ ਵੰਡੇ ਪ੍ਰਚਾਰ ਨਾਲ ਗੁਰੂ ਨਾਨਕ ਦੇ ਮਸ਼ਹੂਰ ਇਨ੍ਹਾਂ ਦਿਨਾਂ ਦੇ ਸਬੰਧ ਵਿਚ ਮਤ ਭੇਦ ਪਾਣਾਂ ਤੇ ਪ੍ਰਚਾਰਨਾ ਚਾਹਿਆ ਸੀ, ਕਿ ਬੇਦੀਆਂ ਨਾਲ ਮਤ ਭੇਦ ਬਣਿਆ ਰਹੇ।

## ਪਾੜੋ ਤੇ ਰਾਜ ਕਰੋ

ਪਾੜੋ ਤੇ ਰਾਜ ਕਰੋ ! ਇਹ ਅੰਗ੍ਰੇਜ਼ਾਂ ਦੀ ਮੁਢਲੀ ਨੀਤੀ ਸੀ। ਉਹ ਸਿਖਾਂ ਪਾਸੋਂ ਰਾਜ ਖੋਹ ਕੇ ਪਹਿਲੇ ਹੀ ਨਿਹਥੇ ਕਰ ਚੁਕੇ ਸਨ, ਹੁਣ ੧੮੫੭ ਦੇ ਗਦਰ ਪਿਛੋਂ ਸਿਖਾਂ ਨੂੰ ਇਤਬਾਰੀ ਜਾਣਿਆ ਤੇ ਫੌਜਾਂ ਵਿਚ ਬਹੁਤ ਭਰਤੀ ਕੀਤੇ ਸਨ, ਪਰ ਉਹਨਾਂ ਨੂੰ ਇਹ ਵੀ ਦਿਸਦਾ ਸੀ ਕਿ ਸਿਖਾਂ ਦੀ ਕਿਸੇ ਵੀ ਪਹਿਲੂ ਵਿਚ ਏਕਤਾ ਹੋਣੀ ਤੇ ਮਿਲ ਬੈਠਣਾਂ ਅੰਗਰੇਜ਼ਾਂ ਵਾਸਤੇ ਉਹ ਹਾਨੀ ਕਾਰਕ ਸੀ, ਉਸ ਕੀੜੀ ਵਾਂਗੂ ਤਲਾਸ਼ ਵਿਚ ਰਹਿੰਦੇ ਸਨ, ਜੋ ਭਾਂਵੇਂ ਸ਼ੀਸ਼ ਮਹੱਲ ਵਿਚ ਵਾੜੀ ਜਾਏ, ਉਹਅਪਣੇਵਾਸਤੇ ਕੋਈ ਮੋਰੀ ਲਭਦੀ ਹੈ। ਐਸੇ ਹੀ ਅੰਗ੍ਰੇਜ਼ਾਂ ਨੂੰ ਕਿਸੇ ਦੇ ਮਜ਼ਹਬ ਨਾਲ ਪਿਆਰ ਨਹੀਂ ਸੀ—ਉਨ੍ਹਾਂ ਨੇ ਕੁਝ ਬੰਦੇ ਹਰ ਇਕ ਫਿਰਕੇ ਵਿਚ ਵਾੜ ਰਖੇ ਸਨ, ਜਾਂ ਖਰੀਦੇ ਹੋਏ ਸਨ ਜੋ ਮੱਤ ਭੇਦ ਪ੍ਰਗਟਾਂਦੇ, ਅਤੇ ਇਕ ਦੂਜੇ ਨਾਲ ਕਦੀ ਆਪੋ ਵਿਚ ਲੜਾਂਦੇ ਭਿੜਾਂਦੇ ਹੁੰਦੇ ਸਨ, ਸਿਖਾਂ ਨਾਲ ਵੀ ਐਸਾ ਹੀ

ਕਰਦੇ ਸਨ।

ਕੋਈ ਵੀ ਸਿਆਣਾ ਬੰਦਾ ਜਾਣਦਾ ਹੈ ਕਿ ਦੋ ਤਿੰਨ ਬੰਦੇ ਰਾਗੀਆਂ ਦੇ ਜੱਥੇ ਦੇ, ਜੇ ਇਕੋ-'ਲੈ-ਤਾਲ ਸੁਰ' ਵਿਚ ਨ ਮਿਲਦੇ ਹੋਣ ਤਾਂ ਕਿਤਨੀ ਬੇ-ਰੱਸੀ ਹੁੰਦੀ ਹੈ ? ਜਿਸ ਘਰਾਣੇ (ਪਰਵਾਰ) ਵਿਚ ਪਿਉ-ਪੁੱਤਰ ਦੀ, ਭ੍ਰਾਤਾ ਭ੍ਰਾਤਾ ਦੀ, ਨੂੰਹ ਸੱਸ ਦੀ ਇਕ ਸੁਰ-(ਪਿਆਰ ਤੇ ਏਕਤਾ) ਨ ਹੋਵੇ ਉਹ ਘਰ ਨਰਕ ਤੁੱਲ ਹੁੰਦਾ ਹੈ। ਐਸੇ ਹੀ ਜਿਸ ਕੌਮ ਵਿਚ ਬੁਨਿਆਦੀ ਅਤੇ ਮਸ਼ਹੂਰ ਗੱਲਾਂ ਉਤੇ ਅੰਗਰੇਜ਼ਾਂ ਨੂੰ ਮੱਤ ਭੇਦ ਵਧਾਣ ਦਾ ਇਕ ਸਾਧਨ ਮਿਲ ਗਿਆ ਹੋਵੇ, ਤਾਂ ਅਪਣੀ ਵਲੋਂ ਉਸ ਵੇਲੇ ਦੇ ਇਕ ਇਕ ਹਜ਼ਾਰ ਰੁਪਿਆ ਤਨਖਾਹ ਦੇ ਕੇ ਉਹ ਐਸਾ ਕੰਮ ਕਰਾਂਦੇ ਤੇ ਸੰਵਾਰਦੇ ਰਹੇ, ਜੋ ਸ਼ਾਇਦ ਹੋਰ ਕਿਸੇ ਵੀ ਤਰੀਕੇ ਨਾਲ ਇਤਨੀ ਸਫਲਤਾ ਨ ਪ੍ਰਾਪਤ ਕਰ ਸਕਦੇ ਸੀ।

ਪ੍ਰਿਥੀ ਚੰਦ ਜੀ ਨੇ ਅਪਣੇ ਪਿਤਾ ਗੁਰੂ ਰਾਮ ਦਾਸ ਨਾਲ, ਅਤੇ ਮਿਹਰਬਾਨ ਜੀ ਨੇ ਚਾਚਾ ਗੁਰੂ ਅਰਜਨ ਦੇਵ ਦੀ ਸੁਰ (ਪਿਆਰ ਦੀ ਗੰਢ) ਨ ਪਾਈ ਸੀ, ਤੇ ਹੁਣ ਨਵਾਂ ਤੀਰਥ, ਨਵਾਂ ਗ੍ਰੰਥ ਰਚ ਕੇ ਸਿਖ ਸੰਗਤਾਂ ਨੂੰ ਮਗਰ ਲਾਣ ਦੇ ਜੋ ਪਾਪੜ ਵੇਲੇ ਸਨ ਉਸ ਵਿਚ ਉਹ ਸਫਲ ਨਹੀਂ ਹੋਇਆ ਸੀ, ਪਰ ਉਸ ਨੇ ਅਪਣੇ ਹਿਤਾਂ ਕਾਰਨ ਜੋ ਗੁਰੂ ਨਾਨਕ ਦਾ ਜਨਮ ਦਿਨ "ਵਸਾਖ ਸੁਦੀ ਤੀਜ ਦਾ ਲਿਖਿਆ ਸੀ ਤੇ ਹੋਰ ਕਈਆਂ ਪਾਸੋਂ ਲਿਖਵਾਇਆ ਸੀ ਉਹ ਸਿਖਾਂ ਅੰਦਰ ਮਤ ਭੇਦ ਵਧਾਉਣ ਦਾ ਅੰਗੇਜਾ ਨੂੰ (ਵਲੈਤੀ ਜਨਮ ਸਾਖੀ ਰਾਂਹੀਂ) ਇਕ ਸਾਧਨ ਮਿਲ ਗਿਆ ਸੀ। ਉਸੇ ਦੇ ਆਧਾਰ ਤੇ ਭਾਈ ਕਾਹਨ ਸਿੰਘ, ਭਾਈ ਗੁਰਮੁਖ ਸਿੰਘ ਅਤੇ ਮੈਕਾਲਿਫ ਆਦਿਕ ਲਿਖਾਰੀਆਂ ਨੇ ਲਿਖਿਆ ਸੀ।

---

# ਮਿਸਟਰ ਮੈਕਾਲਿਫ ਦਾ ਲਿਖਿਆ

ਮਿਸਟਰ ਮੈਕਾਲਫ ਦਾ ਲਿਖਿਆ ਉਹਦੀ ਅੰਤਰ ਯਾਮਤਾ ਨਹੀਂ,ਸੀ ਬਲਕਿ ਭਾਈ ਕਾਹਨ ਸਿੰਘ ਨਾਭਾ ਆਦਿਕ ਗਿਆਨੀਆਂ ਨੇ ਗੁਰਬਾਣੀ ਅਤੇ ਸਿਖ ਇਤ-ਹਾਸ ਨੂੰ ਵਾਚ ਕੇ ਉਹਨੂੰ ਜੋ ਸਮਝਾਇਆ ਸੀ ਨਿਜੀ ਸੂਝ ਬੂਝ ਦੀ ਰੰਗਣ ਵਿਚ ਰੰਗ ਕੇ ਉਸਨੇ ਅੰਗ੍ਰੇਜ਼ੀ ਵਿਚ ਲਿਖਿਆ ਸੀ। ਉਸਨੇ ਜਿਥੋਂ ਤੀਕ ਹੋਇਆ ਗੁਰੂ ਮਹਿਮਾਂ ਨੂੰ ਵਧ ਤੋਂ ਵਧ ਲਿਖਿਆ ਤੇ ਅਪਣੇ ਨੂੰ ਗੁਰੂ ਸਾਦਿਕ ਸਿਖਾਂ ਜਿਹਾ ਵਖਾਇਆ ਸੀ, ਪਰ ਉਸ ਨੇ ਨਿਜੀ ਸਰਕਾਰ ਦੀ ਉਸ ਨੀਤੀ ਨੂੰ ਨਹੀਂ ਭੁਲਾਇਆ

ਸੀ, ਜਿਸ ਨਾਲ ਕਿ ਸਿਖੀ ਵਧੇ ਦਾ ਦਾਇਰਾ ਘਟ ਤੋਂ ਘਟ ਰਹਿ ਜਾਇ, ਅਤੇ ਉਹ ਵੀ ਆਪੋ ਵਿਚ ਤਤ ਖਾਲਸਾ ਤੇ ਸਨਾਤਨੀ ਸਿਖਾਂ ਦੇ ਰੂਪ ਵਿਚ ਵੰਡੇ ਅਤੇ ਉਲਝੇ ਰਿਹਾ ਕਰਨ ! ਫਿਰ ਸਦਾ ਹੀ ਸਰਕਾਰ ਅੰਗ੍ਰੇਜ਼ੀ ਦੇ ਖੁਸ਼ਾਮਦੀ ਹੋਣਗੇ । ਇਸ ਕੰਮ ਵਿਚ ਮਿਸਟਰ ਮੈਕਾਲਫ ਸਾਹਿਬ ਬਹੁਤ ਸਫਲ ਰਿਹਾ ਸੀ, ਪਰ ਸਮਕਾਲੀ ਸਿਖ ਨਹੀਂ ਸਮਝ ਪਾਏ ਸੀ ।

੧. ਮੈਕਾਲਫ ਦੇ ਹਮ ਖਿਆਲੀਆਂ ਵਲੋਂ "ਹਮ ਹਿੰਦੂ ਨਹੀਂ" ਪੁਸਤਕ ਲਿਖੀ ਗਈ, ਜਿਸ ਤੇ ਹਿੰਦੂਆਂ ਵਿਚ ਸਾਡੀ ਕਦਰ ਨ ਰਹੀ । ਹਿੰਦੂ ਸਿਖੀ ਦਾ ਜ਼ਖੀਰਾ ਸਨ, ਜਿਸ ਦੀ ਮਲਕੀਅਤ ਦਾ ਦਾਹਵਾ ਹੀ ਛੁਡਵਾ ਦਿਤਾ ਅਤੇ ਉਲਟੀ ਢਾਹ ਆਰੀਆ ਸਮਾਜ ਵਲੋਂ ਲਵਾਈ ਗਈ ।

ਮੰਨ ਲਿਆ ਕਿ ਹਮ ਹਿੰਦੂ ਨਹੀਂ ! ਜੈਸੇ ਬਾਦਾਮ ਦੀ ਗਿਰੀ-ਗਿਰੀ ਹੈ—ਉਹ ਗਿਰੀ ਹੀ ਅਖਵਾਂਦੀ ਹੈ ਕਰੜਾ ਛਿਲਕਾ (ਖੋਲ) ਨਹੀਂ ਹੈ । ਪਰ ਛਿਲਕੇ ਦੇ ਖੋਲ ਵਿਚੋਂ ਪੈਦਾ ਹੁੰਦੀ, ਪਲਦੀ ਸੁਰਖਿਤ ਰਹਿੰਦੀ ਹੈ । ਛਿਲਕੇ ਦੇ ਖੋਲ ਵਿਚੋਂ ਬਾਹਰ ਹੁੰਦੇ ਫਿਰ ਕਿਵੇਂ ਬਹੁਤ ਦੇਰ ਗਿਰੀ ਰਹਿ ਸਕਦੀ ? ਕਿਆਸ ਸਿਆਣਿਆਂ ਨੇ ਕਰਨਾਂ ਹੈ ।

ਐਸੇ ਹੀ ਕੋਈ ਵੀ ਸਿਖ ਬਚਾ—ਪਹਿਲੇ ਕਿਸੇ ਵੀ ਖਿਆਲ ਦਾ ਨਹੀਂ ਹੈ । ਉਹ ਹਿੰਦੂਆਂ ਜਿਹਾ ਹੀ ਜਟਾਂ ਜੂਟ ਜੰਮਦਾ, ਫਿਰ ਸਿਖ ਮਾਤਾ ਪਿਤਾ ਦੇ ਖਿਆਲਾਂ ਦੇ ਪ੍ਰਭਾਵ ਦਾ ਹੁੰਦਾ ਜਾਂਦਾ ਹੈ । ਫਿਰ ਦਸਿਆ ਜਾਏ ਕਿ ਕਿਵੇਂ ਅਸੀਂ ਹਿੰਦੂਆਂ ਤੋਂ ਵਖ ਹਾਂ । ਜਾਂ ਬਦਾਮ ਦੀ ਗਿਰੀ ਵਾਂਗੂ ਖੋਲ ਵਿਚ ਵਖਰੇ ਰਹਿੰਦੇ ਹੋਏ ਬਦਾਮ ਨਹੀਂ ਹਾਂ ?

ਇਹ ਅੰਗ੍ਰੇਜ਼ੀ ਰਾਜ ਵੇਲੇ ਉਨ੍ਹਾਂ ਦੇ ਅਨੁਸਾਰੀਆਂ ਵਲੋਂ ਪੰਥ ਨੂੰ ਵਡੀ ਦੇਣ ਹੈ ਕਿ ਗੁਰੂ ਗ੍ਰੰਥ ਦੀ ਇਸ ਪੰਕਤੀ ਨੂੰ-(ਨ ਹਮ ਹਿੰਦੂ ਨ ਮੁਸਲਮਾਨ ਅਲਾਹ ਰਾਮ ਕੇ ਜੀਅ ਪ੍ਰਾਨ)—ਜੋ ਸ਼ੁੱਧ ਆਤਮਾਂ ਦਾ ਸਰੂਪ ਦਸਿਆ ਹੈ—ਇਸਨੂੰ ਪੰਜ ਭੂਤਕ ਸ੍ਰੀਰਾਂ ਉਤੇ ਘਟਾ ਕੇ ਦਸਿਆ ਕਿ ਹਮ ਹਿੰਦੂ ਨਹੀਂ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਸਾਹਿਬ ਐਸਾ ਵੀ ਫੁਰਮਾਂਦੇ ਹਨ—

"ਅਚਰਜ ਕਥਾ ਮਹਾਂ ਅਨੂਪ" ਪ੍ਰਮਾਤਮਾ ਪਾਰ ਬ੍ਰਹਮ ਕਾ ਰੂਪ"
ਨਾ ਇਹੁ ਬੂਢਾ ਨਾ ਇਹੁ ਬਾਲਾ" ਨਾ ਇਸੁ ਦੂਖ ਜਮ ਨਹੀਂ ਜਾਲਾ
(ਅਗੇ ਹੋਰ)—ਨਾ ਇਸੁ ਬਾਪ ਨਹੀਂ ਇਸ ਮਾਇਆ"
ਇਹ ਅਪਰੰਪਰ ਹੋਤਾ ਆਇਆ (੮੬੮)

ਐਸਾ ਕਬੀਰ ਵੀ ਦਸਦੇ—

ਨਾ ਇਹੁ ਮਾਨਸੁ ਨਾ ਇਹ ਦਿਉ ।
ਨਾ ਇਹੁ ਜਤੀ ਕਹਾਵੈ ਸਿਉ ।
ਨਾ ਇਹੁ ਜੋਗੀ ਨ ਅਵਧੂਤਾ ।
ਨਾ ਇਸੁ ਮਾਇ ਨਾ ਕਾਹੂ ਪੂਤਾ । (੮੭੧)

ਅਖੀਰ ਨੂੰ ਦਸਿਆ—

ਕਹੁ ਕਬੀਰ ਇਹੁ ਰਾਮ ਕੀ ਅੰਸੁ ।
ਜਸ ਕਗਦ ਪਰ ਮਿਟੈ ਨ ਮੰਸੁ ।

ਐਸੀ ਹਾਲਤ ਵਿਚ ਕੀ ਅਸੀਂ ਇਹ ਮੰਨ ਸਕੀਏ, ਕਿ ਨ ਅਸੀਂ ਜੋਗੀ ਹਾਂ ਤੇ ਨ ਕੋਈ ਸਾਡਾ ਮਾਤਾ ਪਿਤਾ ਹੈ ? ਨਹੀਂ । ਅਸੀਂ ਸ੍ਰੀਰ ਕਰਕੇ ਵਖ ਵਖ ਖਿਆਲਾਂ ਦੇ ਸਭ ਕੁਝ ਤੇ ਸਾਡੇ ਮਾਤਾ ਪਿਤਾ ਵੀ ਹਨ, ਜੈਸੇ ਇਹ ਵਾਕ ਆਤਮਾ ਪ੍ਰਥਾਇ ਹਨ ਕਿ "ਪ੍ਰਭਾਮਾਂ ਪਾਰ ਬ੍ਰਹਮ ਕਾ ਰੂਪ" ਅਥਵਾ "ਰਾਮ ਕੀ ਅੰਸ਼" ਹੈ, ਐਸੇ ਹੀ ਉਹ ਪਹਿਲਾ ਵਾਕ ਹੈ ਕਿ—"ਨ ਹਮ ਹਿੰਦੂ ਨ ਮੁਸਲਮਾਨ-ਅਲਹਿ ਰਾਮ ਕੇ ਜੀਅ ਪ੍ਰਾਨ" ਹਾਂ, ਪਰ ਸਾਨੂੰ ਉਲਟਾ ਦਸਿਆ, ਤੇ ਪ੍ਰਚਾਰ ਕਰਾਕੇ ਸਰਕਾਰ ਅੰਗ੍ਰੇਜ਼ੀ ਬਹੁਤ ਸਫਲ ਰਹੀ । ਕਿ ਸਿਖ ਹਿੰਦੂਆਂ ਨਾਲੋਂ ਵਖ ਵਖ ਹਨ ਪਰ ਅਸੀਂ ਸਿਆਸੀ ਲਾਭਾਂ ਹਿਤ ਅਪਣੇ ਨੂੰ ਬਿਲਕੁਲ ਵਖਰਾ ਕਰਕੇ ਸੁਕੇੜ ਲਿਆ ਹੈ ਚੰਗਾ ਨਹੀਂ ਹੋਇਆ ਕੌਮ ਦਾ ਭਾਰੀ ਨੁਕਸਾਨ ਕਰਾਇਆ ਹੈ-ਕੀ ਸਮਝਾਂਗੇ ?

ਅਸਚਰਜ ਹੈ ! ਕਿ ਗੁਰੂ ਨਾਨਕ ਦਾ ਮੁਸਲਮਾਨਾਂ ਵਲੋਂ ਬਣਾਇਆ ਮਜ਼ਾਰ (ਮਕਬਰਾ) ਦੇਸ਼ ਵੰਡ ਵੇਲੇ ਰਾਵੀ ਦੇ ਉਤਰ ਪਛਮ ਕੰਢੇ (ਕਰਤਾਰ ਪੁਰ) ਪਾਕਿਸਤਾਨ ਹਿਸੇ, ਅਤੇ ਸਿਖ ਸੰਗਤ (ਹਿੰਦੂਆਂ ਵਲੋਂ) ਬਾਬਾ ਸ੍ਰੀ ਚੰਦ ਜੀ ਨੇ ਬਣਾਇਆ-(ਡੇਹਰਾ ਸਾਹਿਬ) ਡੇਹਰਾ ਬਾਬਾ ਨਾਨਕ ਰਾਵੀ ਦੇ ਪੂਰਬ ਦਖਣ ਕੰਢੇ ਹਿੰਦੋਸਤਾਨ ਹਿਸੇ ਆਇਆ ਹੈ । ਵਿਚਲੇ ਰਾਵੀ ਰੂਪ-'ਗੁਰ ਦਰਿਆਉ' ਨੇ ਦੋਹਾਂ ਦੀ ਸਾਂਝ ਨੂੰ ਜੋੜਿਆ ਹੈ । ਪਰ ਸਾਨੂੰ ਅੰਗਰੇਜ਼ ਨੇ ਹਿੰਦੂਆਂ ਨਾਲੋਂ ਵੀ ਤੋੜਿਆ ਹੈ ।

੨. ਸਰਕਾਰ ਅੰਗ੍ਰੇਜ਼ੀ ਵੇਲੇ ਇਤਨਾਂ ਹੀ ਨਹੀਂ ਕਿ ਹਿੰਦੂਆਂ ਤੇ ਸਿਖਾਂ ਵਿਚ ਵਿਤਕਰੇ ਦੀ ਕੰਧ ਉਸਾਰੀ ਗਈ, ਬਲਕਿ ਭਾਈ ਬਾਲੇ ਤੇ ਮਰਦਾਨੇ ਨੂੰ ਵਖ ਕਰਕੇ ਗੁਰੂ ਨਾਨਕ ਦੇ ਅਕੇਲੇ ਫੋਟੂ ਵੀ ਛਪਵਾਇ ਗਏ ਜੋ ਬਾਬੇ ਨਾਨਕ ਨੂੰ ਦੋਹਾਂ ਧਿਰਾਂ ਵਲੋਂ ਸਾਂਝਾ ਮੰਨਣ ਵਿਚ ਫਰਕ ਪੈ ਸਕੇ । ਪਰ ਅਸੀਂ ਸਮਝੇ ਨਹੀਂ ਕਿ ਡੂੰਘੀ ਰਾਜਸੀ ਚਾਲ ਹੈ ।

ਇਸ ਤੋਂ ਵਖਰੇ ਇਹ ਸਾਬਤ ਕੀਤਾ ਜਾਇ ਕਿ ਗੁਰੂ ਨਾਨਕ ! ਤਾਂ ਸਿਰਫ ਮੁਸਲਮਾਨਾਂ ਦਾ ਸਾਥੀ ਸੀ ਮਰਦਾਨੇ ਨੂੰ ਨਾਲ ਰਖਿਆ ਸੀ। ਫਿਰ ਹਿੰਦੂਆਂ ਦੇ ਜੰਞੂ ਟਿਕੇ ਅਤੇ ਰਸਮੋਂ ਰਿਵਾਜ ਉਹਨਾਂ ਨੂੰ ਪਸੰਦ ਨਹੀਂ ਸਨ, ਇਹ ਸਿਰਫ ਪਿਛੋਂ ਦੇ ਸਿਖਾਂ ਨੇ ਕੇਵਲ ਹਿੰਦੂਆਂ ਦਾ ਦਿਲ ਜਿਤਣ ਵਾਸਤੇ ਅਤੇ ਅਪਣੀ ਗਿਨਤੀ ਵਧਾਉਣ ਲਈ ਬਾਲੇ ਨੂੰ ਗੁਰੂ ਨਾਨਕ ਦਾ ਸਾਥੀ ਬਣਾਇਆ ਤੇ ਨਾਲ ਜੋੜਿਆ ਹੈ। ਦਰ ਅਸਲ ਬਾਲਾ ਨਹੀਂ ਸੀ ਇਹ ਕੁਝ ਅੰਗ੍ਰੇਜ਼ੀ ਰਾਜ ਵੇਲੇ ਸਰਦਾਰ ਕਰਮ ਸਿੰਘ ਨੇ ਲਿਖਿਆ ਤੇ ਸਰਕਾਰੀ ਨਿੱਕਟ ਵਰਤੀ (ਭਾਈ ਕਾਹਨ ਸਿੰਘ ਆਦਿਕਾਂ) ਨੇ ਪ੍ਰਵਾਨ ਕਰ ਸ਼ਲਾਘਾ ਕੀਤੀ ਹੈ, ਇਸ ਵਾਸਤੇ ਕਿ ਇਨ੍ਹਾਂ ਨੇ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਲਿਖਿਆ ਸੀ ਇਹ ਅਧੂਰਾ ਕੰਮ ਸੀ ਬਾਕੀ ਸ: ਕਰਮ ਸਿੰਘ ਨੇ ਪੂਰਾ ਕੀਤਾ ਹੈ।

ਅੰਗਰੇਜ਼ ਜਾਣਦੇ ਸਨ ਕਿ ਹਿੰਦੂਆਂ ਵਿਚੋਂ ਸਿਖੀ ਦਾ ਪਹਿਲੇ ਵੀ ਬਹੁਤ ਵਾਧਾ ਹੋਇਆ ਹੈ। ਐਸੇ ਅਗੋਂ ਵੀ ਹੁੰਦਾ ਰਹੇਗਾ। ਇਸ ਵਾਸਤੇ ਹਿੰਦੂਆਂ ਨਾਲੋਂ ਸਿਖਾਂ ਦੀ, ਤੇ ਸਿਖਾਂ ਨਾਲੋਂ ਹਿੰਦੂਆਂ ਦੀ ਹਮਦਰਦੀ ਨੂੰ ਤੋੜਿਆ ਜਾਇ ਅੰਗਰੇਜ਼ ਦੀ ਖਾਹਸ਼ ਸੀ। ਫਿਰ ਗੁਰੂ ਨਾਨਕ ਨਾਲ ਇਕ ਨਹੀਂ ੧੦ ਮਰਦਾਨੇ ਜੋੜ ਕੇ ਚਾਹੇ ਦਸਿਆ ਜਾਇ ਤਦ ਵੀ (ਗੁਰੂ ਨਾਨਕ ਨੂੰ ਉਹ ਵਡੀ ਪੀਰ ਤਾਂ ਮੰਨਣਗੇ) ਹਿੰਦੂਆਂ ਵਾਂਗੂ ਮੁਸਲਮਾਨਾਂ ਨੇ ਸਿਖ ਧਰਮ ਨੂੰ ਕਬੂਲ ਨਹੀਂ ਕਰਨਾ ਹੈ। ਜਿਸ ਤੇ ਹਿੰਦੂਆਂ ਨਾਲੋਂ ਇਕ ਵੇਰ ਟੁਟੇ ਹੋਇਆਂ ਇਨ੍ਹਾਂ ਦੀ ਗਿਨਤੀ ਫਿਰ ਨਹੀਂ ਵਧੇਗੀ ਤੇ ਸਦਾ ਵਾਸਤੇ ਸਰਕਾਰ ਅੰਗ੍ਰੇਜ਼ੀ ਦੇ ਨੌਕਰੀ ਕਰਦੇ ਖੁਸ਼ਾਮਦੀ ਅਤੇ ਪਕੇ ਵਫਾਦਾਰ ਬਣੇ ਰਹਿਣ ਗੇ।

ਮਿਸਟਰ ਮੇਕਾਲਫ ਵਲੋਂ ਵੀ ਸਿਖ ਇਤਹਾਸ ਲਿਖਣ ਦਾ ਬੱਸ ! ਇਤਨਾਂ ਹੀ ਨਿਸ਼ਾਨਾਂ ਸੀ ਕਿ ਉਹ ਸਿਖੀ ਭੇਸ ਅਤੇ ਸਿਖ ਧਰਮ ਵਿਚ-''ਮੁਸਲਮਾਨ ਹਬਾਬੀਆਂ'' ਵਾਂਗ ਅਪਣੇ ਨੂੰ ਗੁਰੂ ਦਾ ਸਾਦਿਕ ਸਾਬਤ ਕਰੇ ! ਅਤੇ ਸਰਕਾਰ ਅੰਗ੍ਰੇਜ਼ੀ ਦੀ-(ਜਿਸ ਦਾ ਨਿਮਕ ਖਾਂਦਾ ਸੀ) ਵਧ ਤੋਂ ਵਧ ਗੁਪਤ ਨੀਤੀ ਦਾ ਪ੍ਰਚਾਰ ਕਰੇ। ਹੋਰ ਦਸਿਆ ਜਾਇ ਕਿ ਸਿਖ ਕਾਲਜੇਟਾਂ ਨੂੰ ਹਮ ਖਿਆਲ ਕੀਤੇ ਬਿਨਾਂ ਉਸਦੀ ਲਿਖਣ ਸੇਵਾ ਨੇ ਪੜੇ ਲਿਖੇ ਆਮ ਹਿੰਦੂ ਲੋਕਾਂ ਦੇ ਦਿਲਾਂ ਵਿਚ ਸਿਖ ਧਰਮ ਅਤੇ ਸਿਖਾਂ ਨਾਲ ਹਮਦਰਦੀ ਦੇ ਵਧਾਉਣ ਨੂੰ ਕੀ ਕੁਝ ਅਸਰ ਪੈਦਾ ਕੀਤਾ ਹੈ ? ਸਿਵਾਇ ਇਸ ਦੇ ਕਿ ਉਹ ਵੀ ਸਾਨੂੰ ਬਿਗਾਨਾਂ ਸਮਝਣ ਲਗੇ ਹਨ, ਸਗੋਂ ਬਹੁਤ ਵਿਰੋਧ ਕਰਦੇ ਹਨ। ਕੋਈ ਸਿਆਣੇ ਹਿੰਦੂ ਹੀ ਸਿਖਾਂ ਨੂੰ ਚਾਹੁੰਦੇ।

ਸਰਦਾਰ ਕਰਮ ਸਿੰਘ ਨੇ ਅੰਗਰੇਜ਼ਾਂ ਦੀ ਕੂਟਲਨੀਤੀ ਨੂੰ ਸਮਝਿਆ ਨਹੀਂ। ਸਗੋਂ ਭਾਈ ਕਾਹਨ ਸਿੰਘ ਅਤੇ ਮੈਕਲਫ ਦੀ ਲਿਖਤ ਦੀ ਪ੍ਰੋੜਤਾ ਵਿਚ ਉਨ੍ਹਾਂ **'ਮੱਤ ਭੇਦ ਪਾਊ'** ਵਿਚਾਰਾਂ ਨੂੰ ਬੜਾਵਾ ਦਿਤਾ ਹੈ, ਅਤੇ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਸਾਬਤ ਕਰਨ ਨੂੰ ਪੂਰਾ ਪੂਰਾ ਜ਼ੋਰ ਲਾਇਆ ਹੈ। ਉਹਨਾਂ ਨੇ ਖਿਆਲੀ ਵਹਿਣ ਵਿਚ ਮਾਨੋਂ ਵਹਿੰਦੇ ਹੋਇਆਂ ਤਿਨਕੇ ਦਾ ਸਹਾਰਾ ਲਭਿਆ ਹੈ। ਉਹ ਅਪਣੀ ਮਨੌਤ ਦੇ ਸਬੰਧ ਵਿਚ ਮੇਕਾਲਫ ਦਾ ਹਵਾਲਾ ਦਿੰਦੇ ਲਿਖਦੇ ਹਨ-

> "ਪਹਿਲਾ ਗੁਰ ਪੁਰਬ ਗੁਰੂ ਜੀ ਦਾ ਵਸਾਖ (ਸੁਦੀ ਤੀਜ) ਦਾ ਮਨਾਇਆ ਜਾਂਦਾ ਸੀ, ਕਤਕ ਦਾ ਰਿਵਾਜ (ਮਿਸਟਰ ਮੇਕਾਲਫ ਦੇ ਕਥਨ ਅਨੁਸਾਰ) ਗਿਆਨੀ ਸੰਤ ਸਿੰਘ ਨੇ ਪਾਇਆ। ਮਿਸਟਰ ਮੈਕਾਲਫ ਇਹ ਦਸਦੇ ਹਨ ਕਿ ਕਤਕ ਪੂਰਨ ਮਾਸ਼ੀ ਨੂੰ ਰਾਮ ਤੀਰਥ ਦਾ ਮੇਲਾ ਹੋਣ ਕਰਕੇ ਸਾਰੇ ਸਿਖ ਉਧਰ ਚਲੇ ਜਾਂਦੇ ਸਨ। ਤੇ ਉਧਰੋਂ ਹਟਾਉਣ ਵਾਸਤੇ ਗਿਆਨੀ ਜੀ ਨੇ ਕਤਕ ਪੂਰਨ ਮਾਸ਼ੀ ਨੂੰ ਸਤਿਗੁਰੂ ਦੇ ਪ੍ਰਗਟ ਹੋਣ ਦਾ ਗੁਰ ਪੁਰਬ ਮਨਾਣਾਂ ਅਰੰਭ ਕੀਤਾ ਸੀ, ਬਸ! ਫੇਰ ਕੀ ਸੀ? ਉਦੋਂ ਤੋਂ ਸਿਖ ਰਾਜ ਦੇ ਜ਼ੋਰ ਇਹ ਰਿਵਾਜ ਪਾ ਲਿਆ।*

ਇਸਦੇ ਉਤਰ ਵਿਚ ਪਾਠਕਾਂ ਨੂੰ ਅਸੀਂ ਹੁਣ ਅਸਲੀਅਤ ਦਾ ਗਿਆਨ ਕਰਾਕੇ ਹੈਰਾਨ ਕਰਨਾਂ ਹੈ, ਕਿ ਕਿਵੇਂ ਮਿਸਟਰ ਮੇਕਾਲਫ ਨੇ ਦਲੀਲ ਦੇ ਇਕ ਤੀਰ ਨਾਲ ਦੋ ਸ਼ਿਕਾਰ ਕਰਨੇ ਚਾਹੇ? ਇਕ ਤਾਂ ਇਹ ਹੈ ਕਿ ਉਸਨੇ ਇਕ ਸੁਲਾਹ ਕੁਲ (ਸਾਂਝੀ ਵਾਲਤਾ ਦੇ ਹਾਮੀ) ਹਿੰਦੂ ਮੁਸਲਮਾਨਾ ਦੇ ਧਰਮ ਅਸਥਾਨਾਂ ਦੀ ਰੌਣਕ ਤੇ ਵਾਧਾ ਇਕੋ ਜਿਹਾ ਚਾਹੁਣ ਵੇਲੇ ਮਹਾਰਾਜਾ ਰਣਜੀਤ ਸਿੰਘ ਨੂੰ ਅਪਣੀ ਮਜ਼ਹਬੀ ਈਨ ਮਨਾਉਣ ਵਾਲਾ ਹਠੀ (ਮੁਗਲਾਂ ਜਿਹਾ) ਬਾਦਸ਼ਾਹ ਸਾਬਤ ਕੀਤਾ, ਅਤੇ ਸਿਖਾਂ ਨੂੰ ਨਿਸਚਾ ਕਰਾਣਾਂ ਚਾਹਿਆ ਜੋ ਹਿੰਦੂ ਧਰਮ ਅਸਥਾਨਾਂ ਨਾਲ ਇਨਾਂ ਦਾ ਕੋਈ ਸਬੰਧ ਨਹੀਂ-ਟੁਟੇ ਰਹਿਣ ਗੇ। ਨਾਲੇ ਗੁਰ ਪੁਰਬ ਵਸਾਖ ਸੁਦੀ ਤੀਜ ਦਾ ਮਨਾਣਾਂ ਜੋ ਸ਼ੁਰੂ ਤੋਂ ਦਸਿਆ ਤੇ ਹੁਣ ਰਾਜ ਦੇ ਜ਼ੋਰ ਨਾਲ ਕਤਕ ਪੂਰਨ ਮਾਸ਼ੀ ਦਾ ਦਾਲੂ ਕੀਤਾ ਸੀ ਇਹ ਲਿਖਿਆ ਹੈ।

ਸੁਹਿਰਦ ਪਾਠਕਾਂ ਨੂੰ ਜਿਨਾਂ ਨੇ ਮੇਰੀ ਪਹਿਲੀ ਲਿਖੀ ਰਾਜਾ ਜੋਗੀ ਪੁਸਤਕ

---

*ਪਿਛੇ ਦਸਿਆ ਹੈ ਕਿ ਗੁਰੂ ਅਮਰ ਦਾਸ ਤਾਂ ਦੁਸੈਹਰਾ ਅਤੇ ਦੀਵਾਲੀ ਵੀ ਮਿਲ ਕੇ ਮਨਾਣਾ ਦਸਦੇ ਰਹੇ ਕਿ ਹਿੰਦੂਆਂ ਨਾਲ ਪਿਆਰ ਵਧੇ।

ਪੜੀ ਹੋਵੇ ! ਉਹਨਾਂ ਨੂੰ ਪਤਾ ਹੋਣਾ ਹੈ ਕਿ ਭਾਈ ਸੰਤ ਸਿੰਘ ਸਾਹਿਬ ਗਿਆਨੀ ਤਾਂ ਬਹੁਤ ਮਹਾਂ ਪੁਰਸ਼ ਬਾਬਾ ਸਾਹਿਬ ਸਿੰਘ ਦੇ ਦਰਸ਼ਨ ਨੂੰ ਸਾਲ ਬਸਾਲ ਸ੍ਰੀ ਅੰਮ੍ਰਿਤਸਰ ਤੋਂ ਊਨੇ ਜਾਇਆ ਕਰਦੇ ਸਨ, ਉਹ ਆਪ ਤਾਂ ਬਾਬਾ ਸਾਹਿਬ ਸਿੰਘ ਦੀ ਰਜ਼ਾ ਮੰਦੀ ਬਿਨਾਂ ਕੋਈ ਵੀ ਐਸਾ ਕੰਮ ਕਰਨਾਂ ਨਹੀਂ ਚਾਹੁੰਦੇ ਸਨ ਜਿਸ ਦਾ ਸਬੰਧ ਗੁਰੂ ਘਰ ਨਾਲ ਹੋਵੇ ! ਗੁਰ ਪੁਰਬ ਦਾ ਬਦਲਣਾਂ ਤਾਂ ਬਹੁਤ ਭਾਰੀ ਕੰਮ ਸੀ ਫਿਰ ਰਾਜ ਦਰਬਾਰ ਵਲੋਂ ਐਸਾ ਜ਼ੋਰ ਪਾਕੇ ਕੰਮ ਕਰਾਣ ਦਾ ਕੋਈ ਸਬੂਤ ਨਹੀਂ ਮੈਕਾਲਫ ਦੀ ਮਨ ਘੜਤ ਲਿਖਤ ਹੈ ।

ਬਲਿਕੇ ਅਸਲੀਅਤ ਇਹ ਹੈ-ਜੈਸਾ ਕਿ ਪਿਛੇ ਦਸਿਆ ਹੈ ਜੋ ਬਾਬਾ ਧਰਮ ਚੰਦ ਨੇ ਨਨਕਾਣਾਂ ਸਾਹਿਬ (ਅਸਥਾਨ ਰੂਪ) ਸਭ ਤੋਂ ਪਹਿਲੇ ਆਬਾਦ ਕੀਤਾ ਸੀ । ਫਿਰ ਇਨ੍ਹਾਂ ਦੇ ਸਾਹਿਬ ਜ਼ਾਦੇ ਬਾਬਾ ਮਿਹਰ ਚੰਦ ਨੇ ਅਪਣੇ ਤੋਂ ਪਿਛੋਂ ਉਦਾਸੀ ਚੇਲੇ ਦੀ ਗਦੀ (ਮਹੰਤੀ) ਚਾਲੂ ਕੀਤੀ ਸੀ । ਸਿੱਖਰਾਜ ਤੋਂ ਪਹਿਲੇ ਅਤੇ ਕਾਇਮੀ ਵੇਲੇ ਤੀਕ ਇਥੋਂ ਦੇ ਸਾਰੇ ਮਹੰਤ ਬੇਦੀਆਂ ਦੀ ਸਰਪਰਸਤੀ ਵਿਚ ਰਹੇ । ਇਹੀ ਵਜ਼ਾ ਸੀ ਕਿ ਅਖੀਰ ਦਾ ਮਹੰਤ ਨਰੈਣ ਦਾਸ ਵੀ ਬਾਬਾ ਕਰਤਾਰ ਸਿੰਘ ਜੀ ਬੇਦੀ ਦਾ ਅਨੁਸਾਰੀ ਜਾਣਿਆ ਗਿਆ ਸੀ, ਇਸ ਵਾਸਤੇ ਸਿਖ ਰਾਜ ਵੇਲੇ ਅਗਰ ਇਥੇ ਕੋਈ ਵੀ ਗੁਰੂ ਨਾਨਕ ਦਾ ਜਨਮ ਦਿਨ ਮਨਾਇਆ ਜਾਂਦਾ ਸੀ ਤਾਂ ਉਹ ਕਤਕ ਪੂਰਨ ਮਾਸ਼ੀ ਦਾ ਸੀ ਅਤੇ ਪਹਿਲੇ ਦਾ ਚਾਲੂ ਸੀ ਭਾਈ ਸੰਤ ਸਿੰਘ ਦਰਬਾਰੀ ਗਰੰਥੀ ਨੇ ਬਾਬਾ ਸਾਹਿਬ ਸਿੰਘ ਬੇਦੀ ਤੋਂ ਐਸਾ ਸੁਣਿਆ ਹੋਇਆ ਸੀ ਤੇ ਵਡੀ ਸਤਾਹ ਪਰ ਚਾਲੂ ਕੀਤਾ ਹੋਣਾਂ ਹੈ, ਨ ਕਿ ਰਾਮ ਤੀਰਥ ਉਤੋਂ ਸਿਖਾਂ ਨੂੰ ਵਰਜਨ ਵਾਸਤੇ ਐਸਾ ਕੀਤਾ ਸੀ । ਅਸਲੀਅਤ ਇਹ ਹੈ ।

ਮਿਸਟਰ ਮੈਕਾਲਫ ਦਾ ਇਹ ਲਿਖਣਾਂ ਕਿ ਕਤਕ ਪੂਰਨ ਮਾਸ਼ੀ ਦਾ ਮੇਲਾ ਰਾਮ ਤੀਰਥ ਉਤੇ ਭਰਦਾ ਸੀ, ਤੇ ਉਥੇ ਜਾਂਦੇ ਸਿਖਾਂ ਨੂੰ ਹਟਾਉਣ ਵਾਸਤੇ— (ਗੁਰੂ ਨਾਨਕ) ਕਤਕ ਨੂੰ ਪ੍ਰਗਟਿਆ ਦਸ ਕੇ ਭਾਈ ਸੰਤ ਸਿੰਘ ਨੇ ਪਹਿਲੀ ਵੇਰ ਚਾਲੂ ਕੀਤਾ ਸੀ । ਇਕ ਤਾਂ ਇਹ ਭਾਈ ਸੰਤ ਸਿੰਘ ਜੈਸੇ ਮਹਾਂ ਪੁਰਸ਼ ਤੋਂ ਐਸਾ ਝੂਠ ਕਹਾਇਆ ਲਿਖਿਆ ਹੈ । ਦੂਜਾ ਇਹ ਉਕਤ ਦਸੇ ਇਤਹਾਸਕ ਸਮਾਚਾਰਾਂ ਤੋਂ ਨਾ ਵਾਕਫੀ ਦਾ ਸਬੂਤ-ਜਾਂ ਫਿਰ ਜਾਣ ਬੁਝ ਕੇ ਮਤ ਭੇਦ ਵਧਾਉਣ ਨੂੰ ਐਸਾ ਲਿਖਿਆ ਹੈ ।—ਕੀ ਉਸ ਵੇਲੇ ਸਾਰੇ ਪੰਜਾਬ ਵਾਸੀ ਅਤੇ ਭਾਰਤ ਵਾਸੀ ਸਿਖ ! ਰਾਮ ਤੀਰਥੀਂ ਹੀ ਜਾਂਦੇ ਸਨ ? ਤਾਂ ਫਿਰ ਬੇਦੀਆਂ ਬਾਬਿਆਂ ਨੂੰ ਬਦਲਣ ਦੀ ਕੀ ਲੋੜ ਸੀ ਜਿਨਾਂ ਨੇ ਅਪਣੇ ਵਡੇਰੇ ਸਤਿਗੁਰੂ ਨਾਨਕ ਦੇ ਅਵਤਾਰੀ ਦਿਨ

ਨੂੰ ਘਰਾਂ ਵਿਚ ਖੁਸ਼ੀਆਂ ਮਨਾਣੀਆਂ ਸਨ ? ਇਸ ਗਲ ਦਾ ਕਿਸੇ ਵਲੋਂ ਅਜੇ ਤੀਕ ਕੋਈ ਉੱਤਰ ਨਹੀਂ ਹੈ, ਨ ਦਿਤਾ ਜਾ ਸਕਦਾ ਹੈ ਕਿ ਬੇਦੀਆਂ ਨੂੰ ਕਿਸ ਨੇ ਮਜ਼ਬੂਤ ਕੀਤਾ ਸੀ ? ਬਾਬਾ ਸਾਹਿਬ ਸਿੰਘ, ਬੇਦੀ ਘਰਾਣੇ ਉਤੇ ਕਦੀ ਮਹਾਰਾਜ ਰਣਜੀਤ ਸਿੰਘ ਨੇ ਵੀ ਹੁਕਮ ਨਹੀਂ ਚਲਾਇਆ ਬਲਕਿ ਹੁਕਮ ਵਿਚ ਚਲਦੇ ਰਹੇ ਸਨ।

---

## ਇਕ ਹਾਸੋ ਹੀਣੀ ਗਲ

ਸਰਦਾਰ ਕਰਮ ਸਿੰਘ ਅਪਣੀ ਪੁਸਤਕ-ਕਤਕ ਕਿ ਵਸਾਖ ਦੇ ਸਫਾ ੨੯੦ ਉਤੇ ਇਹ ਲਿਖਦੇ ਕਿ "ਅਜ ਕਲ ਦੀਆਂ ਜਨਮ ਸਾਖੀਆਂ ਵਿਚ ਗੁਰੂ ਨਾਨਕ ਦਾ ਜੋਤੀ ਜੋਤ ਸਮਾਣਾਂ ਵੀ ਅਸੂ ਵਦੀ ਦਾ ੧੦ਵੀਂ ਸੰਮਤ ੧੫੯੬ ਦਾ ਲਿਖਿਆ ਹੈ, ਪਰ ਪੁਰਾਣੀਆਂ ਵਿਚ ਅਸੂ ਸੁਦੀ ੧੦ਵੀ ਦਾ ਲਿਖਿਆ ਹੈ। ਇਸ ਤਰ੍ਹਾਂ ੧੫ ਤਿਥਾਂ ਦਾ ਫਰਕ ਹੈ* ਪਰ ਇਹ ਗਲ ਸਿਧ ਕੀਤੀ ਜਾ ਸਕਦੀ ਹੈ ਕਿ ਅਸੂ ਸੁਦੀ ਵਾਲੀ ਤ੍ਰੀਕ ਸੁਧ ਹੈ। ਇਸ ਲਈ ਉਸ ਅਨੁਸਾਰ ਹਸਾਬ ਕੀਤਾ ਜਾਂਦਾ ਹੈ।

ਇਹੋ ਹਾਸੋ ਹੀਣੀਂ ਗਲ ਹੈ--"ਕਿ-"ਆਪੇ ਹੀ ਮੈਂ ਬੁੱਢ ਸੁਹਾਗਣ ਆਪੇ ਮੇਰੇ ਬਚੇ ਜੀਣ" ! ਸਰਦਾਰ ਜੀ ਨੇ ਐਸਾ ਕੀਤਾ ਹੈ। ਜਿਨਾਂ ਜਨਮ ਸਾਖੀਆਂ ਵਿਚ ਅਸੂ ਵਦੀ ੧੦ ਸੰਮਤ ੧੫੯੬ ਲਿਖਿਆ, ਉਹਨਾਂ ਨੂੰ ਉਹ ਅਜ ਕਲ ਦੀਆਂ (ਅਸ਼ੁਧ) ਦਸਦੇ, ਪਰ ਇਨ੍ਹਾਂ ਵਿਚ ਸੰਮਤ ੧੫੯੬ ਸੁਧ ਮੰਨਦੇ ਹਨ ਅਤੇ ਅਸੂ ਵਦੀ ੧੦ ਨੂੰ ਜੋਤੀ ਜੋਤ ਸਮਾਣਾਂ ਅਸੁਧ ਮੰਨਦੇ ਹਨ।

ਐਸੇ ਜਿਸ ਨੂੰ ਉਹ ਪੁਰਾਤਨ (ਵਲੈਤੀ) ਮੰਨਦੇ ਉਸ ਵਿਚ ਅਸੂ ਸੁਦੀ ੧੦-ਨੂੰ ਸੁਧ ਮੰਨਦੇ ਅਤੇ ਸੰਮਤ ੧੫੯੫ ਨੂੰ ਅਸ਼ੁੱਧ ਮੰਨਦੇ। ਕਿਉਂਕੇ ਅਗਰ ਐਸਾ ਸੁੱਧ ਮੰਨਦੇ,ਤਾਂ ੧੫ ਥਿਤਾਂ ਦਾ ਫਰਕ ਹੀ ਨਹੀਂ, ਬਲਕਿ ੧ ਸਾਲ ਤੇ ੧੫ ਥਿਤਾਂ ਦਾ ਫਰਕ ਪੈ ਜਾਂਦਾ ਹੈ। ਭਾਵ-ਕਿ ਦੋਹੀਂ ਪਾਸੀਂ ਲਿਖੇ ਵਿਚੋਂ ਉਹ ਅਧੀ ਅਧੀ ਅਸੁਧ ਤੇ ਅਧੀ ਨੂੰ ਸੁਧ ਮੰਨਦੇ ਹਨ। ਫਿਰ ਉਹ ਮਨ ਨਾਲ ਹੀ ਫੈਸਲਾ ਕਰਦੇ ਕਿ ਅੱਸੂ ਸੁਦੀ ਦਸਵੀਂ ਸਮਾਏ ਦੀ ਤ੍ਰੀਕ ਸੁੱਧ ਹੈ, ਕਿਉਂਕਿ ਇਸ ਤ੍ਰੀਕੇ ਨਾਲ (ਅੱਸੂ ਸੁਦੀ ੧੦ਵੀਂ ਨੂੰ) ਜੋਤੀ ਜਤ ਸਮਾਂਣਾ ਦਸ ਕੇ ਉਹ ਆਪਣੀ ਮਨੌਤ ਮੁਤਾਬਕ ਗੁਰੂ ਜਨਮ ਵਸਾਖ ਸੁਦੀ ਤੀਜ ਦਾ ਸਾਬਤ ਕਰਨਾਂ ਚਾਹੁੰਦੇ ! ਪਰ

*ਪੁਰਾਤਨ ਜੋ ਮੰਨਦੇ (ਵਲੈਤ ਵਾਲੀ) ਉਸ ਵਿਚ ਜੋਤੀ ਜੋਤ ਅਸੂ ਸੁਦੀ ੧੦ ਅਤੇ ਸੰਮਤ ੧੫੯੫ ਲਿਖਿਆ ਹੈ।

ਅਸੀਂ ਪੂਰੇ ਨਿਰਨੇ ਨਾਲ ਉਨ੍ਹਾਂ ਦੇ ਹਸਾਬ ਨੂੰ ਦੋਵੇਂ ਤਰ੍ਹਾਂ ਗਲਤ ਸਾਬਤ ਕੀਤਾ ਹੈ।

ਅਪਣੇ ਮਾਤਾ ਪਿਤਾ ਦਾ ਜਨਮ ਦਿਨ—(ਬਿਨਾਂ ਜਨਮ ਪਤ੍ਰੀ ਦੇ) ਕਿਸੇ ਨੂੰ ਯਾਦ ਨਹੀਂ ਹੁੰਦਾ ਪਰ ਚਲਾਣੇ ਦਾ ਦਿਨ ਬਹੁਤ ਮੂਰਖਾਂ ਨੂੰ ਯਾਦ ਨ ਹੋਵੇ, ਬਾਕੀ ਦੇ ਯਾਦ ਰਖਦੇ ਹਨ। ਬਾਬਾ ਸ੍ਰੀ ਚੰਦ ਜੀ ਕਈ ਵੇਰ ਤਲਵੰਡੀ ਗਏ, ਜਨਮ ਪਤ੍ਰੀ ਵੀ ਦੇਖੀ ਹੋਣੀ। ਸੰਸਕ੍ਰਿਤ ਪੜ੍ਹੇ ਹੋਏ ਸਨ ਅਵਤਾਰੀ ਪਿਤਾ ਦਾ ਜਨਮ ਦਿਨ ਕਤਕ ਪੂਰਨ ਮਾਸ਼ੀ ਦਾ ਸੁਣਿਆ ਵੀ ਯਾਦ ਸੀ, ਪਰ ਗੁਰੂ ਨਾਨਕ ਪਿਤਾ ਦਾ ਜੋਤੀ ਜੋਤ ਸਮਾਣਾ ਤਾਂ ਉਹਨਾਂ ਦੀ ਮੌਜੂਦਗੀ ਵਿਚ ਕਰਤਾਰ ਪਰ ਧਰਮ ਸਾਲ ਅੰਦਰ (ਅਸੂ ਵਦੀ ੧੦) ਸੰਮਤ ੧੫੯੬ ਨੂੰ ਹੋਇਆ ਇਹ ਠੀਕ ਹੈ। ਇਸ ਵਾਸਤੇ ਉਨ੍ਹਾਂ ਦਾ ਚਾਲੂ ਕੀਤਾ ਦਿਨ ਬੇਦੀ ਘਰਾਣਿਆਂ ਵਿਚ ਸਨਾਤਨੀ ਖਿਆਲਾਂ ਦੇ ਸ਼ਰਾਧ ਕਰਦੇ, ਅਤੇ ਸਿਖ ਸੰਗਤਾਂ ਵਿਚ ਅਸੂ ਵਦੀ ੧੦ਵੀਂ ਦਾ ਜੋਤੀ ਜੋਤ ਸਮਾਣਾ-(ਗੁਰੂ ਨਾਨਕ ਜੀ ਦਾ) ਗੁਰ ਪੁਰਬ ਮਨਾਂਦੇ ਹਨ।

ਮਿਸਾਲ ਵਜੋਂ ਸਥਾਨਕ ("ਗੁਰਦਵਾਰਾ ਪ੍ਰਬੰਧਕ ਕਮੇਟੀ) ਜ਼ਿਲਾ ਗੁਰਦਾਸ ਪੁਰ (ਡੇਹਰਾ ਬਾਬਾ ਨਾਨਕ ਵਿਚ) ਅਤੇ ਦਿਲੀ ਗੁਰਦਵਾਰਾ ਪ੍ਰਬੰਧਕ ਕਮੇਟੀ ਵਲੋਂ ਗੁਰਦਵਾਰਾ ਸ੍ਰੀ ਨਾਨਕ ਪਿਆਉ ਅਸਥਾਨ ਉਤੇ ਇਸ ਗੁਰਪੁਰਬ ਨੂੰ ਭਾਰੀ ਤਰਦਦ ਤੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ, ਫਿਰ ਕਿਵੇਂ ਮੰਨਿਆ ਜਾਇ ਕਿ ਸਰਦਾਰ ਕਰਮ ਸਿੰਘ ਤੇ ਉਹਨਾਂ ਨਾਲ ਸਹਿਮਤਾਂ ਨੇ ਜੋ ਲਿਖਿਆ ਠੀਕ ਹੈ ? ਸੋ ਠੀਕ ਤਾਂ ਇਹ ਹੈ ਕਿ ਗੁਰੂ ਨਾਨਕ ਅਸੂ ਵਦੀ ੧੦ਵੀਂ ਨੂੰ ਸਮਾਏ ਸੀ ਉਕਤ ਮਨੌਤਾਂ ਗਲਤ ਹਨ, ਤੇ ਇਨ੍ਹਾਂ ਨਾਲ ਜਨਮ ਦਿਨ ਦਾ-(ਵਸਾਖ ਸੁਦੀ ਤੀਜ) ਹਸਾਬ ਕਢਿਆ ਵੀ ਗਲਤ ਹੈ, ਅਤੇ ਗਲਤ ਹੀ ਸਾਬਤ ਕੀਤਾ ਹੈ।

---

# ਵਸਾਖ ਸੁਦੀ ਤੀਜ ਦਾ ਟੇਵਾ

ਸਰਦਾਰ ਕਰਮ ਸਿੰਘ ਨੇ ਅਪਣੀ ਪੁਸਤਕ ਦੇ ਸਫਾ ੨੬੭ ਉਤੇ ਇਸ ਵਸਾਖ ਸੁਦੀ ਤੀਜ ਦੀ ਸਿੱਧੀ ਵਾਸਤੇ ਕਿਸੇ ਜਨਮ ਸਾਖੀ (ਮਿਹਰਬਾਨ ਦੀ ਲਿਖਤ) ਤੋਂ ਯਾ ਹੋਰ ਕਿਸੇ ਦਾ ਲਿਖਿਆ ਇਕ ਟੇਵਾ ਪੇਸ਼ ਕੀਤਾ ਹੈ। ਪਰ ਇਸ ਟੇਵੇ ਉਤੇ ਉਹ **'ਵਸਾਖ ਸੁਦੀ ਤੀਜ'** ਨਹੀਂ ਲਿਖਦੇ, ਸਿਰਫ ਵਸਾਖ ਦਾ ਟੇਵਾ ਇਹ ਦਸਿਆ ਹੈ।




**ਸੰਮਤ ੧੫੨੬, ਵਿਸਾਖ ਦਿਨ ੮, ਬੁਧਵਾਰ ਇਸ਼ਟ ੫੧ ਘੜੀਆਂ ੩੦ ਪਲ ।**

ਹੁਣ ਦੇਖੀਏ ! ਕਿ ਮਕੱੜੀ ਅਪਣੇ ਜਾਲ ਤੱਣੇ ਵਿਚ ਆਪੇ ਕਿਵੇਂ ਫਸਦੀ ਹੈ ? ਸਰਕਾਰ ਕਰਮ ਸਿੰਘ ਹੁਣ (ਜੋਤਸ਼ੀ) ਜੋਤਸ਼ ਦੇ ਹਿਸਾਬ ਨਾਲ ਐਸਾ ਵੀ ਨਤੀਜਾ ਕਢ ਕੱਢ ਲਿਖਦੇ ਹਨ—

> "ਹਿਸਾਬ ਕੀਤਿਆਂ ਪਤਾ ਲਗਦਾ ਹੈ ਕਿ ਵਸਾਖ ਸੁਦੀ ੩ ਸੰਮਤ ੧੫੨੬ ਹੈ ।
>
> ੨੦ ਵਸਾਖ ਸਨੀਚਰਵਾਰ ੧੫ ਅਪ੍ਰੈਲ ਸੰਨ ੧੪੬੯ ਇ:—
>
> ੨ ਸ਼ਵਾਲ ੮੭੩–ਹਿਜਰੀ
>
> (ਸਰਦਾਰ ਜੀ ਫੇਰ ਲਿਖਦੇ) ਜਿਸ ਤੋਂ ਸਿਧ ਹੋਇਆ ਕਿ ਟੇਵੇ ਦੀ ੮ ਵਸਾਖ ਬੁੱਧਵਾਰ ਦੀ ਲਿਖਤ ਅਸ਼ੁੱਧ ਹੈ । ਪਰ ਜਦ ਸੰਮਤ ੧੫੨੭ ਦੀ ਵਸਾਖ ਸੁਦੀ ੩ ਤੋਂ ਹਿਸਾਬ ਕਰੀ ਦਾ ਹੈ ਤਾਂ ਇਸ ਸਾਲ ਵਸਾਖ ਸੁੱਦੀ ੩ ਬੁੱਧਵਾਰ ੮ ਵਸਾਖ ਹੀ ਬਣਦੀ ਹੈ ! ਇਸ ਤੋਂ ਮਲੂਮ ਹੁੰਦਾ ਹੈ ਕਿ ਟੇਵਾ ਬਨਾਣ ਵਾਲੇ ਨੇ ਇਕ ਸਾਲ ਦਾ ਭੁਲੇਖਾ ਖਾਧਾ ਹੈ ।

---

ਇਥੇ ਸੁਹਿਰਦ ਪਾਠਕ ਵਿਚਾਰ ਕਰਨ ! ਕਿ ਉਹ ਖੁਦ ਹੀ ਜਦ ਕਿ ਇਸ ਟੇਵੇ ਨੂੰ ਅਸ਼ੁੱਧ ਮੰਨਦੇ ਤਾਂ ਲਿਖ ਦਸਣ ਦੀ ਕੀ ਲੋੜ ਸੀ ? ਫਿਰ ਐਸਾ ਲਿਖਦੇ ਕਿ ਸੰਮਤ ੧੫੨੭ ਦੀ ਵਸਾਖ ਸੁਦੀ ਤੀਜ ਬੁੱਧਵਾਰ ੮ ਵਸਾਖ ਬਣਦੀ ਹੈ ।

ਜੇਕਰ ਅਜ ਹੁੰਦੇ ਤਾਂ ਅਸੀਂ ਪੁੱਛਦੇ ਕਿ ਗੁਰੂ ਨਾਨਕ ਜਨਮ, ਉਹ ਵਸਾਖ ਸੁਦੀ ੩ ਸੰਮਤ ੧੫੨੬ ਦਾ ਮੰਨਦੇ ਅਤੇ ਲਿਖਦੇ ਆ ਰਹੇ ਹਨ, ਨ ਕਿ ਹਿਸਾਬ ਵਿਸਾਖ ਸੁਦੀ ਤੀਜ ਸੰਮਤ ੧੫੨੭ ਦਾ ਹੈ ? ਫਿਰ ਧਕੋ ਧਕੀ ਉਹ ੧੫੨੬ ਦੀ ਵਸਾਖ ਸੁਦੀ ਤੀਜ ਕਿਉਂ ਮੰਨਦੇ ਜਾਂ ਦਸਦੇ ਹਨ ? ਕਿਸ ਅਕਲ ਦਾ ਸਬੂਤ ਹੈ ? ਅਗਰ ਇਹ ਜਨਮ ਕੁੰਡਲੀ ਵੀ ਬਣਾਉਟੀ ਜਾਣੀ ਸੀ (ਜੋ ਠੀਕ ਬਨਾਉਟੀ ਹੈ) ਤਾਂ ਲਿਖਣ ਦੀ ਕੀ ਲੋੜ ਸੀ ?

ਅਫਸੋਸ ! ਕਿ ਸਰਦਾਰ ਜੀ ਇਸ ਟੇਵੇ ਦੇ ਲਿਖਾਰੀ ਨੂੰ ਇਕ ਸਾਲ ਦੀ ਗਲਤੀ ਖਾ ਗਿਆ, ਲਿਖਦੇ ਤਾਂ ਉਹਨਾਂ ਨੂੰ ਇਹ ਵੀ ਮੰਨ ਲੈਣਾ ਚਾਹੀਦਾ ਸੀ ਕਿ ਗੁਰੂ ਨਾਨਕ ਉਮਰ ਦਾ ਟੋਟਲ ਲਿਖਣ ਵਾਲੇ ਲਿਖਾਰੀ ਪਾਸੋਂ ਵੀ ਗਲਤੀ ਲਿਖੀ ਗਈ ਹੈ । ਕਿ ਉਸ ਨੇ ਗੁਰੂ ਨਾਨਕ ਉਮਰ ੬੯ ਸਾਲ ੧੦ ਮਹੀਨੇ ੧੧ ਦਿਨ ਦੀ ਬਜਾਏ ੭੦ ਸਾਲ ੫ ਮਹੀਨੇ ੭ ਦਿਨ ਲਿਖ ਦਿਤੀ ਹੈ । ਇਹ ਵੀ ਗਲਤ ਸੀ । ਕਿਉਂਕਿ ਐਸੇ ਲਿਖਾਰੀ ਨੇ (ਗੁਰੂ ਜੀ ੧੫੯੬ ਵਿਚ ਸਮਾਏ) ਜਾਣ ਕੇ ਜਦੋਂ ਇਹ ਸੰਮਤ ਸ਼ੁਰੂ ਹੋਇਆ ਸੀ ਉਦੋਂ ਚੇਤ ਵਸਾਖ ਤੋਂ ਗਿਣਤੀ ਸ਼ੁਰੂ ਕਰਕੇ ਸਹਿਜੇ ਗਲਤ ਲਿਖਿਆ ਸੀ ਐਸਾ ਦਿਸਦਾ ਹੈ ।

ਇਹ ਨਿਰਨਾਂ ਅਸੀਂ ਪਿਛੇ ਕਰ ਆਏ ਹਾਂ । ਫਿਰ ਇਥੇ ਵੀ ਦੇਖੀਏ ! ਜੋ ਟੇਵੇ ਦੀ ਲਿਖਤ ਮੁਤਾਬਕ ਸਰਦਾਰ ਕਰਮ ਸਿੰਘ ਵਸਾਖ ਦੀ ਕੁੰਡਲੀ ਨੂੰ ਇਸ ਵਾਸਤੇ ਸ਼ੱਕੀ ਮੰਨਦੇ ਕਿ ਇਸ ਵਿਚ ੮ ਵਸਾਖ ਨੂੰ ਬੁਧਵਾਰ ਦੀ ਲਿਖਤ ਗਲਤ ਹੈ । ਪਰ ਅਸੀਂ ਇਸ ਵਾਸਤੇ ਬਣਾਉਟੀ ਮੰਨਦੇ ਕਿ ਇਸ ਵਿਚ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਦਸਿਆ ਹੈ । ਤਾਂ ਤੇ ਦੋਹਾਂ ਹਾਲਤਾਂ ਵਿਚ ਅਸ਼ੁੱਧ ਮੰਨਣੀ ਚਾਹੀਏ । ਜੈਸਾ ਕਿ ਖੁਦ ਵੀ ਸਰਦਾਰ ਕਰਮ ਸਿਘ ਦਸਦੇ ਹਨ ਕਿ—

> "ਹਸਾਬ ਕੀਤਿਆਂ ਪਤਾ ਲਗਦਾ ਹੈ ਕਿ ਵਸਾਖ ਸੁਦੀ ੩ ਸੰਮਤ ੧੫੨੬—ਹੈ—ਸ਼ਨੀਚਰ ਵਾਰ ੨੦ ਵਸਾਖ=੧੫ ਅਪ੍ਰੈਲ ੧੪੬੯ ਇਸਵੀਂ—"

ਦੇਖੀਏ ! ਇਥੇ ਉਹ ਫੇਰ ਵਸਾਖ ਸੁਦੀ ੩ ਨੂੰ (ਵਸਾਖੀ ਤੋਂ ਤੀਜਾ ਦਿਨ) ਐਸਾ ਮੰਨਦੇ ਅਤੇ ੧੫ ਅਪ੍ਰੈਲ ਲਿਖਦੇ ਹਨ, ਕਿਉਂਕੇ ਵਸਾਖੀ ਆਮ ਕਰਕੇ ੧੩ ਅਪ੍ਰੈਲ ਨੂੰ ਹੁੰਦੀ ਤੇ ੨ ਦਿਨ ਹੋਰ ਪਿਛੋਂ ੧੫ ਅਪ੍ਰੈਲ ਠੀਕ ਹੁੰਦੀ ਹੈ, ਫਿਰ ਨਾਲ ਹੀ ਦਸਦੇ ਕਿ (ਪ੍ਰਵਿਸ਼ਟੇ) ੨੦ ਵਸਾਖ ਸ਼ਨੀਚਰ ਵਾਰ ਸੀ । ਜੋ ਕਿ

੨੦ ਵਸਾਖ ਨੂੰ ਮਈ ਮਹੀਨੇ ਦੀ ੨ ਤ੍ਰੀਕ ਹੋ ਜਾਂਦੀ ਹੈ। ਅਸਚਰਜ ਹੈ ਐਸੇ ਲਿਖੇ ਹਸਾਬ ਉਤੇ !

——

ਨੋਟ—ਅਸੀਂ ਕਈ ਤਰ੍ਹਾਂ ਦੇ ਇਤਹਾਸਕ ਸਬੂਤ ਅਤੇ ਵਿਚਾਰ ਭਰੀ ਦਲੀਲਾਂ ਨਾਲ "ਵਸਾਖ ਸੁਦੀ ਤੀਜ" ਦੀ ਮਨੌਤ ਨੂੰ ਗਲਤ ਸਾਬਤ ਕੀਤਾ ਹੈ ਉਕਤ ਵਸਾਖ ਸੁਦੀ ਤੀਜ ਦੀ ਕੁੰਡਲੀ ਨੂੰ ਸ੍ਰ: ਕਰਮ ਸਿੰਘ ਵੀ ਗਲਤ ਮੰਨਦੇ, ਪਰ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਨੂੰ ਹੋਇਆ ਲਿਖਦੇ ਜਾ ਰਹੇ ਹਨ ਸਾਡੀ ਹੁਣ ਪਾਠਕਾਂ ਪ੍ਰਥਾਏ ਇਹ ਬੇਨਤੀ ਹੈ ਕਿ ਉਹ ਇਸ ਖਿਆਲ ਨਾਲ ਵੀ ਵਸਾਖ ਸੁਦੀ ਤੀਜ ਦੀ ਮਨੌਤ ਨੂੰ ਗਲਤ ਸਮਝਣ ! ਅਤੇ ਇਸ ਨੂੰ ਕਿਸੇ ਅਟਕਲ ਪਚੂ ਦੀ ਬਣਾਉਟੀ ਲਿਖਤ ਜਾਣਿਨ ! ਕਿਉਂਕੇ ਚੰਦ੍ਰ ਕਲਾ ਦੀ ਚਾਲ ਮੁਤਾਬਕ ਜਿਵੇਂ ੫੦੦ ਸਾਲਾਂ ਮਗਰੋਂ ਕਤਕ ਪੂਰਨ ਮਾਸ਼ੀ ੧੫੨੬ ਦੀ ਕੁੰਡਲੀ ਅਨੁਸਾਰ ਮੁੜ ੯ ਮਘਰ ਨੂੰ ਆਈ ਹੈ-ਐਸੇ ਹੀ ਉਨ੍ਹਾਂ ਦੀ ਮਨੌਤ ਵਸਾਖ ਸੁਦੀ ੩ ਵੀਂ ੧੯੬੯ ਵਿਚ ੧੫ ਅਪ੍ਰੈਲ ਨੂੰ ਜਾਂ ੨੦ ਵਸਾਖ ਨੂੰ ਆਉਣੀ ਚਾਹੀਏ ਸੀ। ਪਰ ੧੯੬੯ ਦੀ ਵਸਾਖ ਸੁਦੀ ਤੀਜ ੭ ਵਸਾਖ ਸ਼ਨੀਚਰ ਵਾਰ ੧੯ ਅਪੈਲ ਨੂੰ ਆਈ ਹੈ। ਜਿਸ ਤੋਂ ਸਾਫ ਸਾਬਤ ਹੈ ਕਿ ਕਤਕ ਪੂਰਨ ਮਾਸ਼ੀ ਦੀ ਜਨਮ ਕੁੰਡਲੀ ਸੁੱਧ ਹੈ ਅਤੇ ਵਸਾਖ ਸੁਦੀ ਤੀਜ ਦੀ ਮਨੌਤ ਇਹ ਸਣੇ ਜਨਮ ਕੁੰਡਲੀ ਦੇ ਗਲਤ ਅਤੇ ਕਿਸੇ ਅਨਜਾਣ ਵਲੋਂ ਬਨਾਉਟੀ ਹੈ।

——

## ਭਾਈ ਗੁਰਦਾਸ ਜੀ ਦੇ ਹਵਾਲੇ

ਸਰਦਾਰ ਕਰਮ ਸਿੰਘ ਜੀ ਨੂੰ ਅਪਣੇ ਜੋਤਸ਼ ਦੇ ਹਸਾਬ ਉਤੇ ਖੁੱਦ ਵੀ ਅਜੇ ਤਸਲੀ ਨਹੀਂ, ਉਹ ਜਾਣਦੇ ਕਿ ਇਨ੍ਹਾਂ ਦੀ ਇਸ ਸਿਧ ਕੀਤੀ ਵਸਾਖ ਸੁਦੀ ਤੀਜ ਨੂੰ ਲੋਕੀਂ ਮੰਨਣਗੇ ਨਹੀਂ, ਇਸ ਵਾਸਤੇ ਉਹ ਅਪਣੀ ਪੁਸਤਕ ਦੇ ਅਖੀਰ ਨੂੰ ਸਫਾ ੨੫੯ ਉਤੇ ਭਾਈ ਗੁਰਦਾਸ ਦੀ ਕਾਵਿ ਰਚਨਾ ਦਾ ਸਹਾਰਾ ਲੈਂਦੇ ਯਕੀਨ ਕਰਾਣਾਂ ਚਾਹੁੰਦੇ ਹਨ ਕਿ ਉਨ੍ਹਾ ਨੇ ਗੁਰੂ ਨਾਨਕ ਦਾ ਜਨਮ (ਵਸੋਆ) ਵਸਾਖ

ਵਿਚ ਪ੍ਰਗਟ ਹੋਣਾ ਦਸਿਆ। ਜੈਸਾ ਲਿਖਿਆ ਉਹ ਪਿਛੇ ਅਸੀਂ ਸਾਰੀ ਪਉੜੀ (ਪੂਰੀ ਦੀ ਪੂਰੀ) ਸਤਿਗੁਰ ਨਾਨਕ ਪ੍ਰਗਟਿਆ" ਦਰਸਾਈ ਹੈ।

ਪਾਠਕਾਂ ਨੂੰ ਯਾਦ ਹੋਵਿਗਾ ਕਿ ਸ਼ੁਰੂ ਸ਼ੁਰੂ ਵਿਚ ਇਸ ਪਉੜੀ ਉਤੇ ਖੁਲੀ ਵਿਚਾਰ ਪ੍ਰਗਟ ਕੀਤੀ ਅਤੇ ਦਸਿਆ ਹੈ ਕਿ ਇਸ ਵਿਚ ਲਿਖੇ ਦਾ ਭਾਵ-"ਗੁਰੂ ਨਾਨਕ ਦੀ ਜੀਵਨ ਯਾਤਰਾ ਦੇ ਨਿਕਲੇ ਨਤੀਜਿਆਂ ਨੂੰ ਦਰਸਾਣਾਂ ਹੈ। ਹੋਰ ਗੁਰੂ ਜੀ ਦੇ ਜਨਮ ਦਿਨ ਨਾਲ ਇਸ ਦਾ ਕੋਈ ਸੰਬੰਧ ਨਹੀਂ ਹੈ, ਵਧੇਰੇ ਸਮਝਣ ਵਾਸਤੇ ਮੁੜ ਪਿਛਲੇ ਲਿਖੇ ਨੂੰ ਪੜ੍ਹ ਲਿਆ ਜਾਏ, ਹੈਰਾਨੀ ਹੈ ਕਿ ਇਤਹਾਸ ਕਾਰ ਨੇ-"ਵਸੋਆ ਤੋਂ ਵਸਾਖ ਸੁਦੀ ਤੀਜ ਦਾ ਕਿਵੇਂ ਅਨੁਮਾਨ ਕੀਤਾ ਹੈ? ਇਹ ਵਸੋਆ ਸ਼ਬਦ ਸਿਰਫ ਵਸਾਖੀ ਦੇ ਦਿਨ ਪ੍ਰਤੀ ਹੈ।

ਇਸ ਤੋਂ ਅਗੇ ਉਹ ਸਫਾ ੨੬੨ ਉੱਤੇ ਭਾਈ ਗੁਰਦਾਸ ਦੇ ਕਬਿਤ ਸ੍ਵੈਯਾ ਵਿਚੋਂ ਉਤਨੇ ਹੀ ਕਬਿਤ ਲਿਖ ਦਰਸਾਂਦੇ ਹਨ-

"ਕਾਰਤਕ ਮਾਸ ਰੁਤਿ ਸਰਤਿ ਪੂਰਨ ਮਾਸ਼ੀ।
ਆਠ ਜਾਮ ਸਾਠ ਘੜੀ ਆਜ ਤੇਰੀ ਬਾਰੀ ਹੈ।"

ਇਹ ਸਾਰੇ ਕਬਿਤ ਅਸੀਂ ਪਿਛਲੇ ਸਫਿਆਂ ਉਤੇ ਵਿਸਥਾਰ ਨਾਲ ਲਿਖੇ ਹਨ, ਅਤੇ ਸਾਬਤ ਕੀਤਾ ਕਿ ਸਾਰੇ ਦੇ ਸਾਰੇ ਗੁਰੂ ਨਾਨਕ ਜਨਮ ਨਾਲ ਸੰਬੰਧਿਤ ਅਤੇ ਗੁਰਪੁਰਬ ਦੇ ਉਤਸ਼ਾਹ ਨੂੰ ਜਤਾਂਦੇ ਹਨ। ਜੈਸਾ ਕਿ-"ਕਤਕ ਪੂਰਨ ਮਾਸ਼ੀ ਨੂੰ ਕਿਹਾ ਹੈ-(ਰਾਮ ਨੌਮੀ ਜਨਮ ਅਸ਼ਟਮੀ ਮਗਰੋਂ) ਅਜ ਤੇਰੀ ਬਾਰੀ ਹੈ-ਕਿ ਸਰਬ ਜੀਵਾਂ ਦਾ ਜੀਵਨ-(ਨਿਰਾਕਾਰ-ਨਿਰਾਧਾਰ-ਆਤਮਾਂ) ਸਰਕਾਰ ਹੋ ਕੇ ਗੁਰੂ ਨਾਨਕ ਅਜ ਤੇਰੇ ਇਸ ਦਿਨ ਆਇਆ ਹੈ ਇਸ ਵਾਸਤੇ ਤੂੰ ਪ੍ਰੀਤਮ ਦੀ ਪਿਆਰੀ ਹੈ। ਇਹ ਪੂਰੇ ਵਿਸਥਾਰ ਨਾਲ ਪਿਛੇ ਲਿਖਿਆ ਹੈ।

ਸਰਦਾਰ ਕਰਮ ਸਿੰਘ ਨੇ ਵੀ ਇਨਾਂ ਕਬਿਤਾਂ ਨੂੰ ਲਿਖਿਆ ਹੈ ਇਸ ਵਾਸਤੇ ਕਿ ਉਹ ਅਪਣੀ ਸਮਝ ਤੇ ਮਨੋਤ ਦਾ ਅਸਰ ਦੂਜਿਆਂ ਉਤੇ ਪਾ ਕੇ ਉਨ੍ਹਾਂ ਤਾਂਈ ਵੀ ਉਕਤਾਇਆ ਜਾਏ ਕਿ ਇਨ੍ਹਾਂ ਕਬਿਤਾਂ ਨੂੰ ਗੁਰੂ ਨਾਨਕ ਜਨਮ ਨਾਲ ਸੰਬੰਧਤਿ ਨ ਜਾਣਨਾ ਕਰਨ, ਇਸ ਵਾਸਤੇ ਕਿ ਉਹ ਖ਼ੁਦ ਮੰਨਦੇ ਨਹੀਂ ਪਰ ਪੂਰਾ ਪੂਰਾ ਖੰਡਨ ਵੀ ਨਹੀਂ ਕਰਦੇ ਐਸਾ ਲਿਖਦੇ ਹਨ—

"ਇਨ੍ਹਾਂ ਕਬਿਤਾਂ ਵਿਚੋਂ ਪਹਿਲੇ ਦੀ ਪਹਿਲੀ ਪੰਕਤੀ ਬੇਸ਼ਕ ਟਪਲਾ ਦੇਣ ਵਾਲੀ ਹੈ, ਪਰ ਜੇ ਕਬਿਤਾਂ ਨੂੰ ਕਠਾ ਪੜੀਏ! ਤਾਂ ਸਾਫ ਪ੍ਰਗਟ ਹੋ ਜਾਂਦਾ ਹੈ ਕਿ ਭਾਈ ਗੁਰਦਾਸ ਜੀ ਦਾ

ਆਸ਼ਾ ਇਥੇ ਕੇਵਲ ਸਿੰਗਾਰ ਰਸ ਦਾ ਨਿਰੂਪਣ ਹੈ।

ਹੋਰ ਦੇਖੋ !

"ਪਹਿਲੀ ਤੁਕ-ਕਾਰਤਕ ਮਾਸ ਰੁਤਿ ਸਰਦ ਪੂਰਨ ਮਾਸ਼ੀ" ਛੇਕੜਲੇ ਕਬਿਤਾਂ ਦੀ ਪਹਿਲੀ ਤੁਕ-"ਸੋਭਤਿ ਸਰਦ ਨਿਸ਼ ਜਗ ਮਗ ਜੋਤਿ ਸਸ" ਨਾਲ ਮਿਲਦੀ ਹੈ, ਮਾਲੂਮ ਹੁੰਦਾ ਹੈ ਕਿ ਇਨਾਂ ਕਬਿਤਾਂ ਦਾ ਬਿਨਾਂ ਸਿੰਗਾਰ ਰਸ ਦੇ ਹੋਰ ਕਿਧਰੇ ਸਬੰਧ ਨਹੀਂ ਹੈ।"

---

ਸ਼ੁਕਰ ਹੈ ਕਿ ਇਨ੍ਹਾਂ ਕਬਿਤਾਂ ਦਾਂ ਬਿਨਾਂ ਸਿੰਗਾਰ ਰਸ ਹੋਰ ਕਿਸੇ ਗਲ ਨਾਲ ਸਨਬੰਧ ਨ ਜੁੜਦਾ ਦੇਖ ਕੇ ਉਹਨਾਂ ਇਹ ਨਹੀਂ ਲਿਖਿਆ ਕਿ ਐਸੇ ਸਾਰੇ ਕਬਿਤਾਂ ਨੂੰ ਫਜ਼ੂਲ ਜਾਣ ਕੇ ਕਢ ਦਿਤਾ ਜਾਏ। ਜੋ ਕਿ ਸਿਖੀ ਸਿਧਾਂਤਾ ਦੀ ਕੁੰਜੀ ਰੂਪ ਬਾਣੀ ਵਿਚ ਇਹ ਸਿੰਗਾਰ ਰਸ ਭਰੇ ਸੋਭਦੇ ਨਹੀਂ, ਕਿਉਂਕੇ ਆਸ਼ਕੀ ਮਾਸ਼ੂਕੀ ਨਾਲ ਸਬੰਧਤ ਸਿੰਗਾਰ ਰਸ ਹੈ। ਪਰ ਅਗੇ ਜਾ ਕੇ ਕੁਝ ਸੋਝੀ ਆ ਜਾਂਦੀ ਜੇ-ਤੇ ਇਨਾਂ ਬਾਬਤ ਸਰਦਾਰ ਜੀ ਫਿਰ ਐਸਾ ਵੀ ਲਿਖਦੇ ਹਨ—

"ਭਾਂਵੇਂ ਗੂਹੜੀ ਵਿਚਾਰ ਨਾਲ ਇਹ ਸਾਫ ਸਿਧ ਹੋ ਜਾਂਦਾ ਹੈ ਕਿ ੩੪੫ਵੇਂ ਕਬਿਤ ਦਾ ੩੪੪ ਵੇਂ ਕਬਿਤ ਨਾਲ ਕੋਈ ਸੰਬੰਧ ਨਹੀਂ, ਪਰ ਜੇ ਕਰ ੩੪੫ ਕਬਿਤ ਨਾਲ ਇਸ ਤੋਂ ਪਿਛਲੇ ੩ ਕਬਿਤ ਛਡ ਕੇ ਇਸ ਤੋਂ ਪਹਿਲਾ ਕਬਿਤ ੩੪੪ ਇਸ ਦੇ ਨਾਲ ਪੜ੍ਹਿਆ ਜਾਏ **"ਤਾਂ ਨਿਰ ਸੰਦੇਹ ਮੰਨਣਾਂ ਪਵੇਗਾ" ਕਿ ਭਾਈ ਗੁਰ ਦਾਸ ਜੀ ਦਾ ਭਾਵ ਇਨਾਂ ਕਬਿਤਾਂ ਵਿਚ ਸਤਿਗੁਰੂ ਜੀ ਦੇ ਅਵਤਾਰ ਤੋਂ ਹੈ। ਉਹ ਪਹਿਲਾ** ਕਬਿਤ ਇਉਂ ਹੈ—

"ਨਿਜਾ ਕਾਰ, ਨਿਰਾ, ਧਾਰ, ਨਿਰਾ ਹਾਰ ਨਿਰ ਵੈਰ-<br>ਅਜੋਨੀ ਅਕਾਲ ਅਪਰੰਪਰ ਅਭੇਵ ਹੈ-(ਪਾਠਕ ਪਿਛੇ ਸਾਰਾ ਪੜ੍ਹ ਚੁਕੇ)

ਸਰਦਾਰ ਕਰਮ ਸਿੰਘ ਫੇਰ ਲਿਖਦੇ—

"ਇਸ ਤੋਂ ਆਪ ਪ੍ਰਤੀ ਸਿਧ ਹੋ ਗਿਆ ਹੋਊ ਕਿ ਜੇਕਰ ੩੪੫ ਵੇਂ ਕਬਿਤ ਤੋਂ ਪਹਿਲੇ ਕਬਿਤਾਂ ਨਾਲ ਰਲਾਇਆ ਜਾਇ ਤਦ

ਇਸ ਦਾ ਭਾਵ ਇਹੀ ਸਮਝਿਆ ਜਾਊ ਕਿ ਗੁਰੂ ਜੀ ਦੇ ਅਵਤਾਰ ਧਾਰਨ ਵਲ ਸੈਨਤ ਕਰਦਾ ਹੈ। ਪਰ ਜੇ ਕਰ ਪਿਛਲਿਆਂ ਨਾਲ ਰਲਾਂ ਕੇ ਪੜਿਆ ਜਾਇ ਤਾਂ ਨਿਰ ਸੰਦੇਹ ਇਸ ਵਿਚੋਂ ਸਿੰਗਾਰ ਰਸ ਦੀ ਖੁਸ਼ਬੋ ਪਈ ਆਉਂਦੀ ਹੈ।

---

ਅਫਸੋਸ ! ਕਿ ਸਰਦਾਰ ਕਰਮ ਸਿੰਘ ਨੂੰ ਇਸ ਸ਼ਿੰਗਾਰ ਰਸ ਦੀ ਖੁਸ਼ਬੋ ਨੇ ਉਨ੍ਹਾਂ ਦਾ ਮਨੋ ਵਿਚਾਰ ਐਸਾ ਮਤਲਾ ਦਿਤਾ ਕਿ ਅਸਲੀਅਤ ਨੂੰ ਮੰਨਦੇ ਹੋਇ, ਵੀ ਨਹੀਂ ਮੰਨਦੇ ਹਨ, ਇਹ ਕੇਵਲ ਇਸੇ ਗਲ ਦਾ ਸ਼ਾਇਦ ਘਾਟਾ ਹੈ ਕਿ ਉਹ ਇਤਹਾਸਕਾਰ ਅਤੇ ਜੋਤਸ਼ੀ ਵੀ ਹੋਣ ਦਾ ਅਪਣਤ ਦਸਦੇ ਰਹੇ ਪਰ ਕਾਵ ਕਲਾ ਦੇ ਕਮਾਲ ਨੂੰ ਅਤੇ ਕਵੀ ਦੇ ਕਰਤਵ ਨੂੰ ਸਮਝ ਨਹੀਂ ਸਕੇ. ਕਿ-ਕਿਹੜੇ ਵਾਯੂ ਮੰਡਲ ਵਿਚ ਉਹ ਸਨ, ਅਤੇ ਕਿਹੋ ਜਿਹੇ ਵਿਦਵਾਨਾਂ ਸਾਹਿਮਣੇ ਗੁਰ ਪੁਰਬ ਉਤਸਵ ਦਾ ਨਕਸ਼ਾ ਪਏ ਖਿਚਦੇ ਸਨ ? ਇਸ ਗਲ ਨੂੰ ਸਰਦਾਰ ਜੀ ਸਮਝੇ ਨਹੀਂ ਸਨ।

ਇਸ ਤੋਂ ਵੱਖਰੇ ਭਾਈ ਗੁਰਦਾਸ ਜੀ, ਨੇ ਐਸੇ ਵਿਦਵਾਨ ਦੀ ਕਥਨ ਰੀਤ ਨੂੰ ਪਾਲਿਆ ਹੈ ਜੋ ਜਿਸ ਮਜਮੂੰਨ ਨੂੰ ਸ਼ੁਰੂ ਕਰਦਾ ਹੋਇਆ (ਕਥਾ ਵਾਚ ਜਾਂ ਲਿਖਤ ਰੂਪ ਦਾ) ਮੁਢ ਬੰਨਦਾ ਫਿਰ ਦਲੀਲਾਂ ਤੇ ਅਲੰਕਾਰਾਂ ਦਾ ਵਿਸਥਾਰ ਪੂਰਬਕ ਵਰਨਣ ਕਰਕੇ ਮੁੜ ਮਜਮੂੰਨ ਪਹਿਲੇ ਲਖਸ਼ ਤੇ ਲਿਆ ਕੇ ਨਿਸ਼ਾਨੇ ਨਾਲ ਮੇਲ ਕੇ ਸਮਾਪਤ ਕਰਦਾ ਹੈ। ਇਸ ਕਥਨ ਤੇ ਲਿਖਣ ਰੀਤ ਨੂੰ ਉਪ ਕਰਮ ਤੇ ਉਪ ਸੰਹਾਰ ਵੀ ਲੋਕੀ ਆਖਦੇ ਹਨ, ਭਾਈ ਗੁਰ ਦਾਸ ਜੀ ਨੇ ਐਸਾ ਹੀ ਨਿਯਮ ਪਾਲਨਾਂ ਕੀਤਾ ਸੀ।

ਦੇਖੀਏ ! ਉਨ੍ਹਾਂ ਨੇ ਪਹਿਲਾ ਕਬਿਤ—"ਕਾਰਤਕ ਮਾਸ ਰੁਤ ਸਰਤ ਪੂਰਨ ਮਾਸ਼ੀ-ਲਿਖ ਕੇ ਅਰੰਭ ਕੀਤਾ। ਵਿਚਾਲੇ ਗੁਰ ਪੁਰਬ ਅਲੰਕਾਰ ਨੂੰ ਸਿੰਗਾਰ ਰਸ ਵਿਚ ਲਿਖੇ ਪਿਛੋਂ ਫਿਰ ਉਸੇ ਨਿਸ਼ਾਨੇ ਪੁਜੇ ਤੇ ਅਖੀਰਲਾ ਕਬਿਤ ਇਸ ਰੀਤ ਦਾ "ਸੋਭਿਤ ਸਰਤਿ ਨਿਸ ਜਗ ਮਗ ਜੋਤਿ ਸਸ" ਲਿਖਿਆ ਤੇ ਮਜਮੂਨ ਨੂੰ ਮੁਕਾਇਆਂ ਸੀ। ਇਸ ਭੇਦ ਨੂੰ ਕਰਮ ਸਿੰਘ ਜਾਣਦੇ ਹੁੰਦੇ ਤਾਂ ਐਸਾ ਨ ਲਿਖਦੇ ! ਜੋ ਪਹਿਲੇ ਨਾਲ ਜੋੜੀਏ ਤਾਂ ਸਿਧ ਹੁੰਦਾ ਕਿ ਸਿੰਗਾਰ ਰਸ਼ ਬਣਦਾ ਹੈ। ਫਿਰ ਐਸੇ ਸਾਰੇ ਕਬਿਤਾਂ ਨੂੰ ਉਹ ਕਤਕ ਪੂਰਨ ਮਾਸ਼ੀ ਨਾਲ ਸਬੰਧਤ ਮੰਨਦੇ ਅਤੇ ਵਸਾਖ ਸੁਦੀ ਤੀਜ ਦਾ ਗੁਰੂ ਜਨਮ ਨ ਲਿਖਦੇ ਜੋ ਗਲਤ ਹੈ।

ਪਹਿਲੀ ਗਲ ਤਾਂ ਇਹ ਹੈ ਕਿ ਮੈਨੂੰ ਰਤੀ ਭਰ ਸੰਦੇਹ ਨਹੀਂ ਜੋ ਇਹ ਕਬਿਤ (ਸਿੰਗਾਰ ਰਸ ਭਰੇ) ਕਿਸੇ ਹੋਰ ਪ੍ਰਥਾਏ ਹਨ, ਪਰ ਜੇ ਕਰ ਸਰਦਾਰ ਕਰਮ ਸਿੰਘ ਨੂੰ ਐਸਾ ਹੀ ਟਪਲਾ ਸੀ ਤਾਂ ਉਹਨਾਂ ਨੂੰ ਇਹ ਵੀ ਸੋਚਣਾਂ ਚਾਹੀਏ ਸੀ ਕਿ ਐਸੀ ਗਲਤੀ ਪ੍ਰੈਸ ਕੰਮਪੋਜ਼ੀਟਰਾਂ ਪਾਸੋਂ ਵੀ ਹੋ ਸਕਦੀ ਹੈ, ਕਿ ਸਭ ਤੋਂ ਪਹਿਲੇ ਦੀ ਲਿਖਤ ਕਬਿਤ ਸ੍ਵਯੇ ਸ਼ਾਇਦ ਬਿਨਾਂ ਨੰਬਰਾਂ ਦੇ ਲਿਖੇ ਸਨ, ਤੇ ਪ੍ਰੈਸ ਵਿਚ ਪਹਿਲੀ ਵੇਰ ਅਗੇ ਪਿਛੇ ਦੇ (ਅਰਥ ਭਾਵ ਸਮਝੇ ਬਿਨਾਂ) ਨੰਬਰ ਲਾ ਕੇ ਛਾਪੇ ਗਏ ਹੋਣਗੇ ਇਹ ਅਸੰਭਵ ਨਹੀਂ ਹੈ।

ਕਈ ਗੁਰੂ ਗ੍ਰੰਥ ਸਾਹਿਬ ਦੀਆਂ ਲਿਖਤੀ ਬੀੜਾਂ ਅੰਦਰ ਸ਼ਬਦ ਵੀ ਅਗੇ ਪਿਛੇ ਲਿਖੇ ਮਿਲਦੇ ਹਨ, ਸ੍ਰੀ ਕਰਤਾਰ ਪੁਰੀ ਬੀੜ ਅਤੇ ਸੁਰ ਸਿੰਘ ਦੀ ਬੀੜ ਵਿਚ ਸ੍ਰੀ ਰਾਗ ਮਹਲਾ ਦੇ ਸ਼ਬਦਾਂ ਨੂੰ ਦੇਖੀਏ ! ਐਸਾ ਹੀ ਕਬਿਤ ਸ੍ਵੈਯਾਂ ਵਿਚ ਵੀ ਹੋ ਸਕਦਾ ਹੈ ! ਕੰਮਪੋਜ਼ੀਟਰ ਅਰਥ ਭਾਵ ਸਮਝਣ ਵਾਲੇ ਬਹੁਤੇ ਗਿਆਨੀ ਨਹੀਂ ਹੁੰਦੇ। ਪਰ ਸਰਦਾਰ ਕਰਮ ਸਿੰਘ ਦੀ ਇਹ ਅਪਣੀ ਸਮਝ ਦੀ ਗਲਤੀ ਹੈ ਪ੍ਰੈਸ ਦੀ ਨਹੀਂ ਮੇਰਾ ਅਪਣਾਂ ਵਿਚਾਰ ਹੈ।

ਸਰਦਾਰ ਕਰਮ ਸਿੰਘ, ਅਪਣੀ ਪੁਸਤਕ—(ਕਤਕ ਕਿ ਵਸਾਖ) ਵਿਚ ਪੂਰਾ ਟਿਲ ਲਾ ਕੇ ਗੁਰੂ ਜਨਮ ਵਿਸਾਖ ਸੁਦੀ ਤੀਜ ਦਾ ਸਾਬਤ ਕਰਨ ਦੀ ਕੋਸ਼ਸ਼ ਕਰਦੇ ਰਹੇ, ਪਰ ਉਹਨਾਂ ਨੂੰ ਅਪਣੀ ਜ਼ਮੀਰ ਅਜੇ ਆਗਿਆ ਨਹੀਂ ਦਿੰਦੀ ਰਹੀ ਕਿ ਕੋਈ ਪਕੀ ਰਾਇ ਕਾਇਮ ਕਰਦੇ। ਇਸ ਵਾਸਤੇ ਉਹ ਪੁਸਤਕ ਦੇ ਖ਼ਾਤਮੇਂ ਉਤੇ ੨੭੦ ਸਫੇ ਪਰ ਐਸਾ ਲਿਖਦੇ ਹਨ—

> "ਮੇਰਾ ਇਹ ਦਾਹਵਾ ਨਹੀਂ ਕਿ ਜੋ ਕੁਝ ਮੈਂ ਲਿਖਿਆ ਹੈ ਸਚ ਹੀ ਸਚ ਹੈ, ਪਰ ਇਹ ਮੈਂ ਆਪ ਨੂੰ ਨਿਸਚਾ ਕਰਾਂਦਾ ਹਾਂ ਕਿ ਜੋ ਕੁਝ ਲਿਖਿਆ ਹੈ ਮੈਂ ਅਪਣੀ ਵਲੋਂ ਸੋਚ ਕੇ ਲਿਖਿਆ ਹੈ, ਅਤੇ ਕਿਤੇ ਵੀ ਜਤਨ ਨਹੀਂ ਕੀਤਾ ਕਿ ਅਖਰਾਂ ਦੇ ਹੇਰ ਫੇਰ ਜਾਂ ਗੋਲ ਮੋਲ ਗਲਾਂ ਨਾਲ ਸਚੀ ਗਲ ਨੂੰ ਝੂਠੀ ਸਿਧ ਕਰਾਂ । ਮੈਨੂੰ ਵਸਾਖ ਸੁਦੀ ਤੀਜ ਉਤੇ ਹਠ ਨਹੀਂ, ਕਤਕ ਪੂਰਨ ਮਾਸ਼ੀ ਨਾਲ ਵੈਰ ਨਹੀਂ। ਜਿਸ ਗਲ ਨੂੰ ਸਚ ਸਮਝਦਾ ਹਾਂ ਉਹੋ ਆਪ ਨੂੰ—ਦਸੀ ਹੈ, ਆਸ਼ਾ ਹੈ ਕਿ ਆਪ ਵੀ ਪੱਖ ਪਾਤ ਤੋਂ ਰਹਿਤ ਹੋ ਕੇ ਨਿਰਪੱਖ ਵਿਚਾਰ ਕਰੋ ਗੇ। ਇਤੀ—

ਇਹ ਸਰਦਾਰ ਕਰਮ ਸਿੰਘ ਜੀ ਦੀ ਨਿੰਮ੍ਰਤਾ ਦੇ ਪੁਸ਼ਾਕੇ ਵਿਚ ਲਪੇਟੀ

ਅਪਣੀ ਮਨੌਤ ਹੈ ਫਿਰ ਆਪੇ ਅਖੀਰ ਨੂੰ ਲਿਖਦੇ ਕਿ ਮੇਰਾ ਦਾਹਵਾ ਨਹੀਂ ਕਿ ਜੋ ਕੁਝ ਲਿਖਿਆ ਹੈ ਸਚ ਹੀ ਸਚ ਹੈ ! ਪਰ ਅੰਤ ਨੂੰ ਸਮਾਪਤੀ ਵੇਲੇ ਲਿਖਦੇ ਕਿ ਜਿਸ ਗਲ ਨੂੰ ਮੈਂ ਸਚ ਸਮਝਦਾ ਹਾਂ ਉਹ ਆਪ ਨੂੰ ਦਸੀ ਹੈ।

ਅਸੀਂ ਹੁਣ ਕਿਸ ਤੋਂ ਪੁਛੀਏ ? ਕਿ ਸਚ ਦਾ ਦਾਹਵਾ ਵੀ ਨਹੀਂ ਕਰਦੇ ਜੋ ਉਨ੍ਹਾਂ ਲਿਖਿਆ ਸਚ ਹੀ ਸਚ ਹੈ। ਫਿਰ ਐਸਾ ਲਿਖ ਕੇ ਸਹਿਮਤ ਲੋਕਾਂ ਨੂੰ ਯਕੀਨ ਕਰਾਂਣ ਦੀ ਕੀ ਲੋੜ ? ਕਿ ਜੋ ਕੁਝ ਮੈਂ ਸਚ ਸਮਝਿਆ ਹੈ ਦਸਿਆ ਹੈ, ਅਜ਼ੀਬ ਤੇ ਨਿਰਾਲੀ ਲਿਖਤ ਹੈ।

ਸਰਦਾਰ ਕਰਮ ਸਿੰਘ ਨੂੰ ਚਾਹੀਦਾ ਸੀ ਕਿ ਉਹ ਵਿਚਾਰ ਦੇ ਝਾੜੂ ਨਾਲ ਸਿਖ ਇਤਹਾਸ ਵਿਚੋਂ ਐਸੇ ਰਲ ਗੜੇ ਕੂੜੇ ਨੂੰ ਬਾਹਰ ਕਢ ਸੁਟਦੇ ! ਜੋ ਗੁਰ-ਮਤਿ ਸਿਧਾਂਤਾ ਤੋਂ ਉਲਟ ਅਥਵਾ ਗੁਰੂ ਘਰ ਦੀ ਸ਼ਾਨ ਵਿਰੁਧ ਕੁਝ ਦਿਖਾਈ ਦਿੰਦਾ ਸੀ, ਜੈਸਾ ਕਵੀ ਸੰਤੋਖ ਸਿੰਘ ਨੇ ਸਮੇਂ ਮੁਤਾਬਕ ਕੀਤਾ ਹੈ। ਉਹਨਾਂ ਨੇ ਅਪਣੀ ਪੜਚੋਲ ਪਿਛੋਂ ਮਖਣ ਰੂਪ ਗ੍ਰਿਹਣ ਕੀਤਾ ਤੇ ਛਛ ਰੂਪ ਤਿਆਗ ਦਿਤਾ ਦਸਿਆ ਹੈ, ਭਾਈ ਸੰਤੋਖ ਸਿੰਘ ਜੀ ਦੇ ਉਦਮ ਦੀ ਜਿਤਨੀ ਸ਼ਲਾਘਾ ਕਰੀਏ ਥੋੜੀ ਹੈ। ਕਿ ਉਨ੍ਹਾਂ ਨੇ ਜੋ ਕੀਤਾ ਹੈ, ਪਰ ਉਪਕਾਰ ਅਤੇ ਨੇਕ ਨੀਤੀ ਨਾਲ ਲਿਖਿਆ ਹੈ। ਉਨ੍ਹਾਂ ਸਾਹਮਣੇ ਮੁਗਲ ਰੀਕਾਰਡ ਨਹੀਂ ਸਨ ਜੋ ਟਾਕਰਾ ਕਰਕੇ ਲਿਖਦੇ, ਉਨ੍ਹਾਂ ਪਾਸੋਂ ਤਵਾਰੀਖੀ ਤੌਰ ਤੇ ਕੋਈ ਤ੍ਰੁਟੀ ਜਾਂ ਭੂਗੋਲਕ ਭੁਲ ਵੀ ਲਿਖੀ ਗਈ ਤਾਂ ਉਸਨੂੰ ਸੁਧਾਰਨਾਂ ਬਣਦਾ ਸੀ।

ਡਾਕਟਰ ਭਾਈ ਵੀਰ ਸਿੰਘ ਨੇ ਕਮਾਲ ਕੀਤਾ, ਤੇ ਉਹਨਾਂ ਕਵੀ ਸੰਤੋਖ ਸਿੰਘ ਦੀ ਸਹਿਜੇ ਹੋਈਆਂ—ਜੋ ਇਤਹਾਸਕ ਭੁਲਾਂ ਚੁਕਾਂ ਸਨ, ਸੁਧਾਈ ਨਾਲ ਕੁੰਦਨ ਵਾਂਗ ਚਮਕਾ ਦਿਤਾ ਹੈ, ਉਸ ਭੰਡਾਰ ਨੂੰ ਅਜੇ ਹੋਰ ਵੀ ਸੰਵਾਰਨ ਸੁਧਾਰਨ ਦੀ ਲੋੜ ਹੈ। ਕਿਉਂਕਿ ਕਵੀ ਜੀ ਦੇ ਵੇਲੇ ਦਾ ਵਾਯੂ ਮੰਡਲ ਹੋਰ ਸੀ ਤੇ ਉਸ ਵੇਲੇ ਦਾ ਅਸਰ ਵੀ ਉਨ੍ਹਾਂ ਦੀ ਕਵਿਤਾ ਉਤੇ ਜਰੂਰ ਪਿਆ ਹੈ-ਜੈਸੇ ਮੌਸਮ ਦੀ ਤਬਦੀਲੀ ਦਾ ਅਸਰ ਸ੍ਰੀਰਾਂ ਉਤੇ ਹੁੰਦਾ ਹੈ। ਇਸ ਵਾਸਤੇ ਸਰਦਾਰ ਕਰਮ ਸਿੰਘ ਜੀ ਨੇ ਐਸਾ ਪੱਖ ਨ ਲਿਆ ਜੋ ਲੈਣਾ ਚਾਹੀਏ ਸੀ, ਤੇ ਐਸਾ ਪੱਖ ਗ੍ਰਿਹਣ ਕਰ ਲਿਆ ਜਿਸ ਨਾਲ ਕਿ ਇਤਹਾਸਕ ਭੁਲੇਖਾ ਕੀ ਦੂਰ ਹੋਣਾ ਸੀ ? ਸਗੋਂ ਇਕ ਸਦੀਆਂ ਤੋਂ ਪ੍ਰਚਲਤ ਦਿਹਾੜਾ-(ਜਿਸਦਾ ਸਬੰਧ ਸਿੱਧਾਂ ਬੇਦੀ ਘਰਾਣਿਆਂ ਨਾਲ ਵੀ ਹੈ) ਇਸ ਦਿਨ ਗੁਰੂ ਨਾਨਕ ਜਨਮ ਹੋਣ ਤੇ, (ਪੂਰਨਮਾਸ਼ੀ ਦਾ ਪੈਗੰਬਰ ਮੰਨਦੇ) ਉਨ੍ਹਾਂ ਬਾਬਰ ਪੰਥ ਵਿੱਚ ਮੱਤ ਭੇਦ ਵਧਾਇਆ।

ਅਗਰ ਸਰਦਾਰ ਕਰਮ ਸਿੰਘ ਨੂੰ ਅਪਣੀ ਲਿਖਤ ਉਤੇ ਖ਼ੁਦ ਵੀ ਪੂਰਾ ਯਕੀਨ ਨਹੀਂ ਸੀ ਤਾਂ ਉਹ ਫਿਰ ਦੂਜਿਆਂ ਨੂੰ ਕਿਉਂ ਐਸੇ ਭਰਮ ਦੇ ਵਹਿਣ ਵਿਚ ਰੋਹੜਦੇ ਰਹੇ। ਇਹ ਕੋਈ ਨਾਵਲ ਦੀ ਬਨਾਉਟੀ ਕਹਾਣੀ ਦਾ ਮਜ਼ਮੂਨ ਨਹੀਂ ਸੀ ਕਿ ਜਿਸ ਪਾਸੇ ਨੂੰ ਮੂੰਹ ਸਿਰ ਮੁੜਿਆ, ਮੋੜ ਕੇ ਉਸੇ ਪਾਸੇ ਨੂੰ ਵਧਾਣਾ ਹੈ। ਬਲਕਿ ਸਿਖ ਇਤਿਹਾਸ ਦਾ ਮੁੱਢਲਾ ਤੇ ਬੁਨਿਆਦੀ ਸਵਾਲ ਸੀ। ਫਿਰ ਕਿਉਂ ਉਹ ਪੁਰਾਤਨ ਜ਼ਨਮ ਸਾਖੀਆਂ ਦੀਆਂ ਸਾਰੀਆਂ ਲਿਖਤਾਂ ਨੂੰ ਰੱਦ, ਭਾਈ ਬਾਲਾ ਕੋਈ ਹੈ ਨਹੀਂ ਸੀ, ਖੰਡਨ ਕਰਦੇ ਅਤੇ ਗੁਰੂ ਅੰਗਦ ਨੇ ਕੋਈ ਜਨਮ ਸਾਖੀ ਲਿਖਾਈ ਨਹੀਂ ਸੀ ਐਸਾ ਕੁਝ ਲਿਖ ਕੇ ਸਰਦਾਰ ਜੀ ਨੇ ਕੌਮ ਦੀ ਕੋਈ ਸੇਵਾ ਨਹੀਂ ਕੀਤੀ ਸਗੋਂ ਅਪਣੇ ਇਤਿਹਾਸ ਦੀ ਬੁਨਿਆਦ ਉਤੇ ਆਰੀ ਫੇਰੀ ਹੈ। ਕਿ ਜਿਸ ਦੇ ਵਿਚ ਗੁਰੂ ਨਾਨਕ ਦਾ ਅਵਤਾਰ ਕਤਕ ਪੂਰਨ ਮਾਸ਼ੀ ਨੂੰ ਲਿਖਿਆ ਹੈ।

ਸ੍ਰੀ ਬੀ.ਪੀ.ਐਲ. ਬੇਦੀ ਸਾਹਿਬ ਨੇ ਅਪਣੀ ਪੁਸਤਕ ਅੰਗ੍ਰੇਜ਼ੀ ਦੀ ਲਿਖਤ ਵਿਚ **'ਪ੍ਰਾਫਟ ਆਫ ਦੀ ਫੁਲਮੂੰਨ'** ਲਿਖਿਆ ਕਿ ਉਹ ਵਿਦਵਾਨ (ਸਕਾਲਰ) ਵੀ ਹਨ ਤੇ ਕਤਕ ਪੂਰਨ ਮਾਸ਼ੀ ਨੂੰ ਗੁਰੂ ਨਾਨਕ ਅਵਤਾਰ ਹੋਇਆ ਮੰਨਦੇ ਹਨ।

## ਮੇਰੇ ਅਪਣੇ ਵਿਚਾਰ

ਦਾਸ—(ਲੇਖਕ) ਨੇ ਪੂਰੇ ਵਿਸਵਾਸ਼ ਨਾਲ, ਵਿਚਾਰ ਭਰੀ ਦਲੀਲ ਨਾਲ, ਰਿਵਾਜ ਮੁਤਾਬਕ ਪੂਰੇ ਹਸਾਬ ਨਾਲ ਤੇ ਭਾਈ ਗੁਰਦਾਸ ਤੋਂ ਵਖਰੇ ਇਤਿਹਾਸਕ ਸਬੂਤਾਂ ਨਾਲ ਸਾਬਤ ਕੀਤਾ ਹੈ ਕਿ ਗੁਰੂ ਨਾਨਕ ਸਾਹਿਬ ਦਾ ਅਵਤਾਰ ਕਤਕ ਪੂਰਨ ਮਾਸ਼ੀ ਸੰਮਤ ੧੫੨੬ ਦਾ, ਅਤੇ ਜੋਤੀ ਜੋਤ ਸਮਾਣਾਂ ਗੁਰੂ ਗ੍ਰੰਥ ਦੀ ਬੀੜਾਂ ਉਤੇ ਲਿਖੇ ਮੁਤਾਬਕ ਅਸੂ ਵਦੀ ੧੦ ਸੰਮਤ ੧੫੯੬ ਦਾ ਦਸਿਆ ਹੈ। ਇਸ ਹਸਾਬ ਨਾਲ ਉਨ੍ਹਾਂ ਦੀ ਸਮੁਚੀ ਉਮਰ ਦਾ ਜੋੜ ੬੯ ਸਾਲ ੧੦ ਮਹੀਨੇ ੧੧ ਦਿਨ ਸੀ ਇਸ ਸਾਡੀ ਲਿਖਤ ਨੂੰ ਪਾਠਕਾਂ ਨੇ ਪੜਿਆ ਹੈ। ਹੁਣ ਫੈਸਲਾ ਪਾਠਕਾਂ ਨੇ ਦੇਣਾ ਹੈ ਕਿ ਸਰਦਾਰ ਕਰਮ ਸਿੰਘ ਤੇ ਉਨ੍ਹਾਂ ਨਾਲ ਸਹਿਮਤਾਂ ਵਲੋਂ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ੧੫੨੬ ਅਤੇ ਦਾ ਜੋਤੀ ਜੋਤ ਸਮਾਣਾਂ ਵਲੈਤੀ ਜਨਮ ਸਾਖੀ ੧੫੯੫ ਦਾ ਲਿਖਿਆ ਠੀਕ ਹੈ ਜਾਂ ਫਿਰ ਸਾਡੀ ਲਿਖਤ (ਕਤਕ ਪੂਰਨਮਾਸ਼ੀ ਤੇ ਅਸੂ ਵਦੀ ੧੦) ਠੀਕ ਹੈ ?

ਇਹ ਤਾਂ ਮੰਨਿਆ ਜਾਂਦਾ ਹੈ ਕਿ ਸਭ ਤੋਂ ਪਹਿਲੀ ਕਿਸੇ ਜਨਮ ਸਾਖੀ ਵਿਚ ਐਸਾ ਕੁਝ ਨਹੀਂ ਸੀ ਜੋ ਕਿ ਭਾਈ ਹਿੰਦਾਲ ਦੇ ਬਿਧੀ ਚੰਦ ਨੇ (ਗੁਰੂ ਸ਼ਾਨ

ਵਿਰੁੱਧ ਅਤੇ ਆਪਣੇ ਪਿਤਾ ਬਾਬਤ) ਵੱਧ ਘੱਟ ਕਰਕੇ ਲਿਖਿਆ ਸੀ । ਇਸਦੀ ਲਿਖਣ ਮਨਸ਼ਾ ਇਤਨੀ ਹੀ ਸੀ ਕਿ ਉਹ ਅਪਣੇ ਪਿਤਾ ਨੂੰ (ਗੁਰੂ ਨਾਨਕ ਤੋਂ ਬਹੁਤ ਵਡਾ ਨਹੀਂ) ਤਾਂ ਗੁਰੂ ਨਾਨਕ ਦੇ ਬਰੋਬਰ ਦਾ ਦੱਸੇ, ਅਤੇ ਅਪਣੀ ਕਰਤੂਤ ਨੂੰ ਗੁਰੂ ਨਾਨਕ ਦੀ ਐਸੀ ਸਾਖੀ ਲਿਖੇ ਤੇ ਛਪਾਏ । ਪਰ ਜਿਥੇ ਉਸ ਨੇ ਇਹ ਕੁਝ ਗਲਤ ਲਿਖਿਆ ਸੀ ਉਥੇ ਉਸ ਨੇ ਮਿਹਰਬਾਨ ਦੇ ਸਮਕਾਲੀ ਹੁੰਦਿਆਂ-'ਗੁਰੂ ਨਾਨਕ **ਜਨਮ ਕਤਕ ਪੂਰਨ ਮਾਸ਼ੀ ਅਤੇ** ਜੋਤੀ ਜੋਤ ਸਮਾਣਾਂ ਅਸੂ ਵਦੀ ੧੦ਵੀਂ ਨੂੰ ਸੰਮਤ ੧੫੯੬ ਦਾ ਠੀਕ ਲਿਖਿਆ ਸੀ ।

ਬਿਧੀ ਚੰਦ ਦੀ ਖਾਹਸ਼ ਇਤਨੀ ਹੀ ਸੀ ਕਿ ਉਹ ਅਪਣੇ ਪਿਤਾ ਨੂੰ ਗੁਰੂ ਨਾਨਕ ਦੀ ਵਡਿਆਈ ਦੀ ਛਾਇ ਬਿਠਾ ਕੇ ਪੁਜਵਾਏ ਜਾਂ ਕਿਸੇ ਥਾਂ ਗੁਰੂ ਉਪਮਾਂ ਦੇ ਬ੍ਰਿੱਛ ਉਤੇ ਚੜ੍ਹਾ ਕੇ ਦਿਖਾਏ । ਇਸ ਕੰਮ ਵਿਚ ਉਸ ਨੇ ਆਪਣੀ ਚੰਗੀ ਅਕਲ ਵਰਤੀ ਸੀ, ਪਰ ਹੁਣ ਉਸ ਦੀ ਜਨਮ ਸਾਖੀ ਦੀ ਕਿਸੇ ਨੂੰ ਲੋੜ ਨਹੀਂ ਹੈ ਨ ਕੋਈ ਪੜ੍ਹੇ ਹੈ । ਅਸੀਂ ਤਾਂ ਇਸ ਵਾਸਤੇ ਦਸਿਆ ਹੈ ਕਿ ਬਿਧੀ ਚੰਦ ਅਤੇ ਗੁਰੂ ਹਰਗੋਵਿੰਦ ਸਾਹਿਬ ਦਾ ਜਮਾਨਾਂ ਇਕੋ ਸੀ, ਗੁਰੂ ਘਰ ਵਿਚ ਇਹ ਦੋਵੇਂ ਦਿਨ (ਗੁਰੂ ਨਾਨਕ ਦੀ ਕਤੱਕ ਪੂਰਨ ਮਾਸ਼ੀ ਅਤੇ ਅਸੂ ਵਦੀ ੧੦ਵੀਂ) ਪ੍ਰਸਿੱਧ ਸਨ ਠੀਕ ਠੀਕ ਤਦੇ ਉਸ ਨੇ ਲਿਖੇ ਸਨ ।

ਇਸ ਬਿੱਧੀ ਚੰਦ ਦੀ ਜਨਮ ਸਾਖੀ ਸੰਮਤ ੧੬੯੦ ਦੀ ਲਿਖਤ ਹੈ । ਮਿਹਰਬਾਨ ਜੀ ਦਾ ਸੁਵਰਗਵਾਸ ਹੋਣਾ ਸੰਮਤ ੧੬੯੬-(ਬਸੰਤ ਪੰਚਮੀ) ਦਾ ਲਿਖਿਆ ਹੈ । ਇਸ ਤੋਂ ਸਾਬਤ ਹੈ ਕਿ ਮਿਹਰਬਾਨ ਦੀ ਲਿਖਤ ਪਹਿਲੀ ਹੈ, ਜੋ ਕਿ ਉਸ ਨੇ ਅਖੀਰ ਦੀ ਉਮਰ ਦੋ ਚਾਰ ਸਾਲ ਪਹਿਲੇ ਹੀ ਅਤੇ ਹੇਹਰਾਂ ਵਿਚ ਬੈਠ ਕੇ ਲਿਖਿਆ ਸੀ ਉਹ ਉਹਲੇ ਸੀ, ਅਤੇ ਬਿਧੀ ਚੰਦ ਨੇ ਜੋ ਲਿਖਿਆ-ਪ੍ਰਚੱਲਤ ਦਿਨਾਂ ਮੁਤਾਬਕ ਠੀਕ ਲਿਖਿਆ ਸੀ, ਇਸ ਵਾਸਤੇ ਹੋਰ ਚਾਹੇ ੫੦ ਜਨਮ ਸਾਖੀਆਂ (ਸਰੂਪ ਦਾਸ) ਆਦਿਕ ਦੇ ਹਵਾਲੇ ਪੇਸ਼ ਕੀਤੇ ਜਾਣ ! ਉਹਨਾਂ ਸਾਰੀਆਂ ਦਾ ਅਧਾਰ ਮਿਹਰਬਾਨ ਦੀ ਜਨਮ ਸਾਖੀ ਅਤੇ ਉਹਦੇ ਮਸੰਦਾਂ ਸਿਖਾਂ ਤੇ ਸੰਤਾਂ ਨੇ ਬਾਅਦ ਵਿਚ ਲਿਖੀਆਂ ਜਾਂ ਅਨੁਸਾਰੀ ਲੋਕਾਂ ਤੋਂ ਲਿਖਵਾਈਆਂ ਸੀ ਦੂਰ ਦੂਰ ਤੀਕ ਭਿਜਵਾਈਆਂ ਸਨ । ਵਲੈਤ ਵਾਲੀ ਤੇ ਹਾਫਜ਼ਾਬਾਦੀ ਦੇ ਉਤਾਰੇ ਵੀ **ਇਕੋ ਕੁੱਝ ਹਨ ਪਿਛੇ ਦਸਿਆ ਹੈ ।**

---

ਨੋਟ—ਯਾਦ ਰਹੇ ਕਿ ਗੁਰੂ ਰਾਮ ਦਾਸ ਦਾ ਸਾਰਾ ਖਜ਼ਾਨਾਂ ਪ੍ਰਿਥੀ ਚੰਦ

ਘਰਾਣੇ ਪਾਸ ਸੀ। ਗੁਰੂ ਅਰਜਨ ਦੇਵ ਨੇ ਬਾਅਦ ਵਿਚ ਸਮੂਹ ਸੰਗਤਾਂ ਦੇ ਸਹਿਯੋਗ ਨਾਲ ਅੰਮ੍ਰਿਤਸਰ ਸ੍ਰੋਵਰ ਤੇ ਹਰੀ ਮੰਦਰ ਬਣਵਾਇਆ ਸੀ ਪਰ ਤਦੋਂ ਪ੍ਰਿਥੀ ਚੰਦ ਤੇ ਇਨ੍ਹਾਂ ਦੇ ਸਾਹਿਬ ਜਾਦੇ (ਮਿਹਰ ਬਾਨ) ਜੀ ਨੇ ਅਕੇਲੇ ਹੀ ਮੁਕਾਬਲੇ ਵਿਚ (ਹੇਹਰਾਂ ਦੁਖ ਨਿਵਾਰਣ) ਜੋ ਤੀਰਥਾਂ ਨੂੰ ਤਿਆਰ ਕਰਾਇਆ ਸੀ। ਇਸ ਵਾਸਤੇ ਸਰੂਪ ਦਾਸ ਭਲਾ ਆਦਿਕ ਕਈ ਲਿਖਾਰੀਆਂ ਨੂੰ ਅਨੁਸਾਰੀ ਬਣਾ ਕੇ ਮਿਹਰਬਾਨ ! ਮਨ ਮਰਜ਼ੀ ਦਾ ਲਿਖਾਣ ਦੀ ਤਾਕਤ ਰਖਦਾ ਸੀ ; ਤਾਂਤੇ ਭਾਈ ਗੁਰਦਾਸ ਭਲੇ ਵਲੋਂ ਕਤਕ ਪੂਰਨ ਮਾਸ਼ੀ ਦੀ ਲਿਖਤ ਤੋਂ ਵਧੇਰੇ ਕਿਸੇ ਪਿਛੋਂ ਦੇ ਹੋਰ ਭਲੇ ਦੀ ਲਿਖਤ ਅਧਾਰ ਤੇ **ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਮੰਨਣਾ ਠੀਕ ਨਹੀਂ ਹੈ।** ਚਾਹੇ ਸਰੂਪ ਦਾਸ ਭਲੇ ਨੇ ਹੋਰ ਸਭ ਕੁਝਭਾਵੇਂ ਠੀਕ ਹੀ ਲਿਖਿਆ ਹੋਵੇ।

# ਬੁਰਹਾਨ ਪੁਰ ਵਾਲੀ ਲਿਖਤ

ਦੋ ਸਾਲ ਬੀਤੇ ਸੰਨ ੧੯੬੯ ਵਿਚ ਪੁਸਤਕ—(ਸਫਰ ਨਾਮਾਂ ਤੇ ਜ਼ਫਰ ਨਾਮਾਂ) ਦੀ ਖੋਜ ਪੜਤਾਲ ਦੇ ਸਬੰਧ ਵਿਚ ਮੈਨੂੰ ਬੁਰਹਾਨ ਪੁਰ ਜਾਣਾ ਪਿਆ ਸੀ। ਗੁਰੂ ਗੋਬਿੰਦ ਸਿੰਘ ਨੇ ਬਹਾਦਰ ਸ਼ਾਹ ਨਾਲ ਦਖਣ ਨੰਦੇੜ ਜਾਂਦੇ ਹੋਇਆਂ ੨੦ ਦਿਨ ਇਥੇ ਮੁਕਾਮ ਕੀਤਾ ਸੀ, ਇਸ ਕਾਰਨ ਕਿ ਇਥੇ ਉਦਾਸੀ ਸੰਤਾਂ ਅਤੇ ਸੁਥਰੇ ਸ਼ਾਹੀ (ਨਾਨਕ ਪੰਥੀ) ਸਿਖਾਂ ਦੇ ਕੁਝ ਡੇਰੇ ਸਨ। ਪਿਆਰ ਨਾਲ ਗੁਰੂ ਜੀ ਨੂੰ ਇਨ੍ਹਾਂ ਨੇ ਅਟਕਾਇਆ ਸੀ ਤੇ ਬਹੁਤ ਸੇਵਾ ਕੀਤੀ। ਹੁਣ ਤੀਕ ਵੀ ਕੁਝ ਡੇਰੇ ਮੌਜੂਦ ਹਨ, ਤੇ ਹੁਣ ਤੋਂ ੫੦ ਸਾਲ ਪਹਿਲੇ ਉਥੋਂ ਦੇ ਇਕ ਉਦਾਸੀ ਬਾਬੇ ਨੇ ਗੁਰ ਗ੍ਰੰਥ ਲਿਖਣ ਦੀ ਸੇਵਾ ਸੰਭਾਲੀ ਰਹੀ, ਤੇ ਦੂਰ ਦੂਰ ਪ੍ਰਚਾਰ ਵਾਸਤੇ ਭੇਜਿਆ ਕਰਦਾ ਸੀ, ਅਜੇ ਕੁੱਝ ਬੀੜਾਂ ਉਥੇ ਹਨ।

ਇਥੇ ਬੁਰਹਾਨ ਪੁਰ ਵਾਲੀ ਜਨਮ ਸਾਖੀ ਦਾ ਜ਼ਿੱਕਰ ਡਾਕਟਰ ਭਾਈ ਵੀਰ ਸਿੰਘ ਜੀ ਕੀਤਾ ਹੈ, ਇਹ ਵੀ ਪੁਰਾਣੀ ਮੰਨਦੇ, ਪਰ ਮਿਹਰਬਾਨ ਦੀ ਲਿਖਤ ਤੋਂ ਪਿਛੋਂ ਦੀ ਹੈ, ਜਿਸ ਤੋਂ ਨਿਸਚਤ ਹੈ ਕਿ ਇਸ ਮਿਹਰਬਾਨ ਘਰਾਂਣੇ ਨਾਲ ਸਬੰਧਤ ਕੋਈ ਉਦਾਸੀ ਸੰਤ ਜੋ ਹੈ ਸੀ ਉਨ ਨੇ ਲਿਖੀ, ਜਾਂ ਕਿਤੋਂ ਪ੍ਰਾਪਤਿ ਹੋਈ ਲੈਕੇ ਉਹ ਬੁਰਹਾਨ ਪੁਰ ਦੇ ਉਦਾਸੀਆਂ ਸੰਤਾਂ ਦੇ ਜਾ ਰਿਹਾ ਹੋਵੇ ਤੇ ਉਸੇ ਨੇ ਕਥਾ ਵਾਸਤੇ ਉਥੇ ਦਿਤੀ ਹੋਵੇਗੀ, ਕਿਉਂਕੇ ਸੋਢੀ ਮਿਹਰਬਾਨ ਦੀ ਸਿਖੀ ਸੇਵਕੀ ਵੀ ਦੂਰ ਤੀਕ ਸੀ, ਜੋ

ਦਰ ਅਸਲ ਗੁਰੂ ਰਾਮ ਦਾਸ ਦੇ ਵੇਲੇ ਦੀ ਲਿਖੀ ਸੀ। ਸੂਰਜ ਪ੍ਰਕਾਸ਼ ਵਿਚ ਜ਼ਿਕਰ ਮੌਜੂਦ ਹੈ, ਇਸ ਵਾਸਤੇ ਬੁਰਹਾਨ ਪੁਰ ਦੀ ਜਨਮ ਸਾਖੀ ਵੀ ਐਸੀ ਹੀ ਹੈ।

ਵਲਾਇਤ ਵਾਲੀ ਦਾ ਤਾਂਣਾ ਪੇਟਾ ਪਹਿਲੇ ਦਸਿਆ ਕਿ ਉਹ ਕਿਵੇਂ ਵਲਾਇਤ ਵਿੱਚ ਗਈ ਤੇ ਕਿਵੇਂ ਆਈ ਹੈ ? ਇਹ ਵੀ ਮਿਹਰਬਾਨ ਦੀ ਲਿਖਤ ਤੋਂ ਪਿਛਾਂ ਦੀ ਹੈ, ਇਸ ਵਲੈਤੀ ਦੇ ਅਖੀਰ ਵਿਚ ਦੀ ਲਿਖਤ ਤੋਂ ਸਾਬਤ ਹੈ ਕਿ ਕਿਸੇ (ਉਦਾਸੀ ਕਿ ਜੋਗੀ) ਸੰਤ ਦੀ ਹੈ।-(ਚਲੀਤ ਜੁਗ ਕੀ ਮਰਿਜਾਦਾ ਸੰਤ ਲਿਖੀ) ਐਸਾ ਦਸਿਆ ਹੈ। ਜਿਸ ਵਿਚ ਜੁਗਾਂ ਜੁਗਾਂ ਦੀ ਉਮਰ ਦਾ ਟੋਟਲ ਵੀ ਲਿਖਿਆ ਹੈ, ਅਤੇ ਕਲ ਜੁਗ ਦੀ ਉਮਰ ੪੭੩੫ ਸਾਲ ਉਸ ਵੇਲੇ ਤੀਕ ਬੀਤੀ ਨੂੰ ਉਸ ਵਿਖੇ ਦਰਸਾਇਆ ਹੈ।

ਮਈ ਸੰਨ ੧੯੫੨ ਵਿਚ ਚੋਥੀ ਵੇਰ ਛਪੀ ਇਹ ਵਲੈਤੀ (ਪੁਰਾਤਨ) ਜਨਮ ਸਾਖੀ ਦੇ ਸਫਾ ੧੧੬ ਉਤੇ (†) ਨਿਸ਼ਾਨ ਦੀ ਟੂਕ ਵਿਚ (ਡਾਕਟਰ ਭਾਈ ਵੀਰ ਸਿੰਘ ਜੀ ਨੇ) ਇਸ ਵਲੈਤੀ ਦੇ ਲਿਖਣ ਦਾ ਸੰਮਤ ੧੬੯੨ ਬਿਕ੍ਰਮੀ ਲਿਖਿਆ। ਉਹ ਵੀ ਅਪਣੇ ਵਲੋਂ ਨਹੀਂ ਬਲਿਕੇ ਸਰਦਾਰ ਕਰਮ ਸਿੰਘ ਹਿਸਟੋਰੀਅਨ ਦੇ ਦਸੇ ਜੋਤਸ਼ ਦੇ ਹਸਾਬ ਦੀ ਗਿਨਤੀ ਮੁਤਾਬਕ ਲਿਖਿਆ ਤੇ ਨਾਲ ਦਸਿਆ ਹੈ ਕਿ ਇਹ ਵੇਲਾ ਛੇਵੇਂ ਸਤਿਗੁਰਾਂ ਦੇ ਵੇਲੇ ਦਾ ਹੈ। ਸਤਿਗੁਰਾਂ ਦੇ ਜੋਤੀ ਜੋਤ ਸਮਾਉਣ ਦਾ ਸੰਮਤ ੧੬੯੫ ਬਿਕ੍ਰਮੀ ਹੈ ਐਸਾ ਉਨ੍ਹਾਂ ਲਿਖਿਆ ਹੈ।

ਡਾਕਟਰ ਭਾਈ ਵੀਰ ਸਿੰਘ ਦੀ ਅਪਣੀ ਪੜਚੋਲ ਨੂੰ ਖੰਡਨ ਨਹੀਂ ਕੀਤਾ ਜਾ ਸਕਦਾ ਪਰ ਇਥੇ ਉਨ੍ਹਾਂ ਵੀ ਸਰਦਾਰ ਕਰਮ ਸਿੰਘ ਦੇ ਗਲਤ ਜੋਤਸ਼ ਦੇ ਅਧਾਰ ਤੇ ਗਲਤ ਲਿਖਿਆ ਹੈ ਕਿ ਛੇਵੇਂ ਸਤਿਗੁਰੂ ਸੰਮਤ ੧੬੯੫ ਬਿਕ੍ਰਮੀ ਵਿਚ ਸਮਾਏ ਸਨ। ਹਾਲਾਂ ਕਿ ਛੇਵੇਂ ਪਾਤਸ਼ਾਹ (ਗੁਰੂ ਹਰ ਗੋਬਿੰਦ) ਜੀ ਦੇ ਸਮਾਉਣ ਦਾ ਸਮਾਂ-ਸੰਮਤ ੧੭੦੧ ਸੀ, ਇਹ ਕਈ ਗੁਰੂ ਗ੍ਰੰਥ ਜੀ ਦੀਆਂ ਬੀੜਾਂ (ਖਾਸ ਕਰ ਰੀਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਦੀ ਬੀੜ ਨੰਬਰ-ਐ-7076 ਸਫਾ ੩੨-ਫਿਰ ਸਿਖ ਇਤਹਾਸ ਭਾਗ ਪਹਿਲਾ ਕਾਂਡ ੨ ਸਫਾ ੨੭੩ ਅਤੇ ਮਹਾਂ ਕੋਸ਼ ਆਦਿਕ ਕਈ ਇਤਹਾਸਕ ਪੁਸਤਕਾਂ ਵਿਚ ਦਰਜ ਹੈ ਜੋ ਕਿ ਸਰਦਾਰ ਜੀ ਦੇ ਜੋਤਸ਼ ਮੁਤਾਬਕ ੬ ਸਾਲ ਘਟ ਲਿਖਿਆ ਹੈ।

ਇਥੇ ਪਾਠਕਾਂ ਨੂੰ ਇਹ ਦਸਣਾਂ ਹੈ ਕਿ ਸਰਦਾਰ ਕਰਮ ਸਿੰਘ ਦੇ ਯੁਗਾਵਲੀ ਉਮਰਾਂ ਮੁਤਾਬਕ ਕੀਤੇ ਹਸਾਬ ਨਾਲ ਜਿਵੇਂ ੬ ਸਾਲ (ਭਾਈ ਵੀਰ ਸਿੰਘ ਜੀ ਨੇ) ਘਟ ਦਿਖਾਏ ਹਨ ਤਿਵੇਂ ਵਲੈਤੀ ਜਨਮ ਸਾਖੀ ਦੇ ਲਿਖਣ ਦਾ ਸੰਮਤ ੧੬੯੨

ਜੋ ਕਢਿਆ ਹੈ ਉਹ ਵੀ ੬ ਸਾਲ ਘਟ ਜਾਣੀਏ ! ਤੇ ਉਹਦੇ ਲਿਖਣ ਦਾ ਸੰਮਤ ੧੬੯੮ ਮੰਨਿਆ ਜਾ ਸਕਦਾ ਹੈ ਇਹ ਸਮਾਂ ਮਿਹਰਬਾਨ ਜੀ ਦੇ ਅਕਾਲ ਚਲਾਂਣਾ ਕੀਤੇ ਮਗਰੋਂ ੨ ਸਾਲ ਹੋਰ ਪਿਛੋਂ ਦਾ ਹੈ ।

ਇਸ ਤੋਂ ਇਹ ਵੀ ਦਸਣਾਂ ਹੈ ਕਿ ਅਸੀਂ ਜੋਤਸ਼ੀ ਨਹੀਂ ਤੇ ਨਾ ਹੀ ਜੋਤਸ਼ ਦੇ ਅਧਾਰ ਤੇ ਲਿਖਿਆ ਹੈ ਸਗੋਂ ਤਵਾਰੀਖੀ ਆਧਾਰ ਤੇ ਪਿਛੇ ਵੀ ਲਿਖਿਆ ਤੇ ਹੁਣ ਵੀ ਦਸਦੇ ਹਾਂ ਕਿ ਗੁਰੂ ਨਾਨਕ ਜੀ ਦਾ ਅਵਤਾਰੀ ਦਿਨ ਕਤਕ ਪੂਰਨ ਮਾਸ਼ੀ ਦਾ ਸ਼ੁਧ ਹੈ, ਤੇ ਅਗੇ ਵਾਸਤੇ ਲਿਖਤੀ ਰੂਪ ਵਿਚ ਇਹੋ ਪ੍ਰਚਾਰਿਆ ਜਾਣਾ ਚਾਹੀਏ। ਮਿਹਰਬਾਨ ਜੀ ਦੀ ਲਿਖਤ (ਜੋ ਅਪਣੇ ਸੁਆਰਥ ਨੂੰ ਲਿਖੀ) ਜਾਂ ਹੋਰ ਪੰਜ ੧੦ ਸਾਲ ਪਿਛੋਂ ਦੀਆਂ ਲਿਖਤਾਂ ਨੂੰ ਪ੍ਰਵਾਂਣੀਕ ਨ ਜਾਣਿਆ ਜਾਏ । ਉਹ ਐਸੇ ਹੀ (ਵਸਾਖ ਸੁਦੀ ਤੀਜ ਵਾਲੇ) ਸਾਰੇ ਇਸੇ ਦੇ ਵਧ ਘਟ ਲਿਖੇ ਉਤਾਰੇ ਮੰਨਣੇ ਚਾਹੀਏ ! ਜੋ ਗਲਤ ਹਨ ।

ਸਰਦਾਰ ਕਰਮ ਸਿੰਘ ਜੀ ਨੇ ਅਪਣੇ ਪੱਖ ਦੀ ਸਿਧੀ ਵਾਸਤੇ ਲੱਖਾਂ ਵਰਹੇ ਪਹਿਲੇ ਦੀ ਯੁੱਗਾਵਲੀ ਦਾ ਸਹਾਰਾ ਲਿਆ ਜੋ ਐਸੇ ਪੰਡਤਾਂ ਦੀ ਲਿਖੀ ਹੈ ਤੇ ਵਿਸ਼ਵਾਸ ਰਖਦੇ ਰਹੇ ਕਿ ਧਰਤੀ ਨੂੰ ਬਲੱਦ ਨੇ ਸਿੰਗਾਂ ਉਤੇ ਚੁਕਿਆ ਹੈ । ਜਦੋਂ ਥੱਕ ਕੇ ਬਦਲਦਾ ਹੈ ਤਾਂ ਭੂਚਾਲ ਆ ਜਾਂਦਾ ਹੈ । ਪਰ ਗੁਰੂ ਨਾਨਕ ਨੇ "ਧਰਤੀ ਹੋਰ ਪਰੈ ਹੋਰ" ਦੱਸ ਦਿਤਾ ਕਿ ਹੇਠਾਂ ਉਤੇ ਕੀ ਹੈ ? ਤੇ ਕੀ ਨਹੀਂ ਹੈ ? ਐਸੇ ਉਨ੍ਹਾਂ ਪੰਡਤਾਂ ਨੂੰ ਪਤਾ ਨਹੀਂ ਕਦੋਂ ਅਕਾਸ਼ ਤੋਂ ਚਿਠੀ ਆਈ ਸੀ ? ਕਿ ਫਲਾਣੀ ਤਾਰੀਖਾਂ ਤੇ ਸੰਮਤ ਵਿਚ (ਸਤਿ ਜੁਗ) ਪਹਿਲੇ ਦਾ ਜੁਗ ਕਦੋਂ ਅਰੰਭ ਸੀ ਜਿਸ ਦਿਨ ਧਰਤੀ ਦੀ ਸਾਜਨਾਂ ਹੋਈ ਸੀ ? ਗੁਰੂ ਨਾਨਕ ਤਾਂ ਐਸਾ ਕੁਝ ਲਿਖਦੇ ।

"ਥਿਤਿ ਵਾਰ ਨ ਜੋਗੀ ਜਾਣੈ ਰੁਤਿ ਮਾਹੁ ਨ ਕੋਈ ।
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ।—

ਠੀਕ ਐਸੀ ਹਾਲਤ ਵਿਚ ਫਿਰ ਕਿਵੇਂ ਹਸਾਬ ਕਢਿਆ ਜਾ ਸਕਦਾ ਹੈ ਜਦੋਂ ਤੀਕ ਧਰਤੀ ਦੇ ਜਨਮ ਦਾ ਪਤਾ ਨ ਚਲੇ ? ਨਾ ਹੀ ਇਹ ਪਤਾ ਹੋਵੇ ਕਿ ਪਹਿਲੇ ਕਿਹੜੇ ਦਿਨ ਤੇ ਕਿਹੜੀ ਮਹੂਰਤ ਵਿਚ ਸੂਰਜ ਦਾ ਪ੍ਰਗਟਾਉ ਹੋਇਆ ਸੀ ? ਦਿਨਾਂ ਪਿਛੋਂ ਰਾਤ, ਤੇ ਰਾਤ ਪਿਛੋਂ ਦੂਜਾ ਦਿਨ, ਫਿਰ ਕਈ ਮਹੀਨੇ ਸਾਲ ਬੀਤੇ ਪਿਛੋਂ ਸਦੀਆਂ, ਤੇ ਕਈ ਸਦੀਆਂ ਬੀਤੇ ਦਾ ਇਕ ਯੁੱਗ ਹੁੰਦਾ ਹੈ । ਐਸਾ ਕਿਹੜਾ ਮਾਂ ਦਾ ਪੁੱਤ (ਪੰਡਤ ਜੋਤਸ਼ੀ) ਹੈ ਜੋ ਪਹਿਲੇ ਦਿਨ ਦਾ ਪਤਾ ਦੇਵੇਗਾ ? ਫਿਰ ਐਸੀਆਂ ਯੁਗਾਵਲੀਆਂ ਸਿਰਫ ਮਨ ਦਾ ਪ੍ਰਚਾਵਾ ਤੇ ਸਾਧਾਰਨ ਲੋਕਾਂ ਨੂੰ ਪਹਿਲੇ

ਜ਼ਮਾਨੇ ਵਿਚ ਤੱਸਲੀਆਂ ਦੇਣ ਨੂੰ ਬਣੀਆਂ ਸਨ । ਇਨ੍ਹਾਂ ਯੁਗਾਵਲੀਆਂ ਦੇ ਅਧਾਰ ਤੇ ਗੁਰੂ ਨਾਨਕ ਦਾ ਜਨਮ ਦਿਨ ਲੱਭਣਾਂ, ਜਾਂ ਸਾਬਤ ਕਰਨਾ ਇਤਹਾਸਕ ਤੌਰ ਤੇ ਠੀਕ ਨਹੀਂ ਹੈ ।ਨ ਸਿਆਣਪ ਹੈ ।

ਠੀਕ ਤਾਂ ਇਹ ਸੀ ਕਿ ਜਿਸ ਵਲੈਤੀ (ਜਨਮ ਸਾਖੀ) ਦੇ ਲਿਖਾਰੀ ਨੇ ਸੰਮਤ, ਤਾਰੀਖ, ਮਹੀਨਾ, ਤੇ ਅਪਣਾ ਨਾਮ ਪਤਾ ਨਹੀਂ ਦਿਤਾ ਸੀ—ਉਸ ਦੀ **ਕਿਸੇ ਯੁਗਾਵਲੀ ਦੇ ਹਸਾਬ ਨਾਲ** ਕਿਸੇ ਕੌਮ ਦੇ ਬੁਨਿਆਦੀ ਸਵਾਲ ਨੂੰ ਬਦਲਣ ਵਾਸਤੇ ਵਰਤਣਾਂ ਹੀ ਯੋਗ ਨਹੀਂ ਸੀ । ਕੀ ਹੋਰ ਜਨਮ ਸਾਖੀਆਂ ਦੀ ਘਾਟ ਸੀ ? ਫਿਰ ਅਗਰ ਪ੍ਰਚਲਤ ਦਿਨ (ਕਤੱਕ ਪੂਰਨ ਮਾਸ਼ੀ) ਦੀ ਲਿਖਤ ਨੂੰ ਬਦਲ ਕੇ ਗੁਰੂ ਜਨਮ ਵਸਾਖ ਸੁਦੀ ਤੀਜ ਅਤੇ ਜੋਤੀ ਜੋਤ ਸਮਾਣਾਂ ਅੱਸੂ ਸੁਦੀ ੧੦ ਲਿਖਦੇ ਰਹੇ ਤਾਂ ਉਨ੍ਹਾਂ ਨੂੰ ਅਪਣਾ ਨਾਮ ਪਤਾ ਵੀ ਦਸਣਾਂ ਚਾਹੀਏ ਸੀ । ਜੈਸਾ ਕਿ ਭਾਈ ਮਨੀ ਸਿੰਘ ਜੀ ਨੇ ਸ੍ਰੀ ਦਸਮ ਗ੍ਰੰਥ ਦੀ ਸਮਾਪਤੀ ਪਿਛੋਂ ਸੰਮਤ ਅਤੇ ਮਹੀਨਾਂ ਸਭ ਕੁਝ ਦਸਿਆ ਹੈ ।

ਹੁਣ ਅਸੀਂ ਇਸ ਬਹਿਸ ਨੂੰ ਸਮਾਪਤ ਕਰਦੇ ਹਾਂ ਕਿ ਕਿਹੜੀ ਜਨਮ ਸਾਖੀ ਪਹਿਲੇ ਦੀ ਅਤੇ ਕਿਹੜੀ ਪਿਛੋਂ ਦੀ ਹੈ ? ਗੁਰੂ ਨਾਨਕ ਦੇਵ ਵਲੋਂ ਜੈਸੇ ਮੁੜ ਉਸੇ ੯ ਮਘਰ (ਨਵੰਬਰ) ਵਿਚ ੫੦੦ ਸਾਲਾ ਕਤਕ ਪੂਰਨ ਮਾਸ਼ੀ ਨੂੰ ਲਿਆਂਦਾ, ਤੇ ਅਪਣੇ ਜ਼ਨਮ ਦਿਨ ਦੀ ਤਸਦੀਕ ਕਰਾ ਦਿਤੀ ਹੈ ਐਸੇ ਹੀ ਉਹਨਾਂ ਦੀ ਅਮਰ ਆਤਮਾਂ ਨੇ ਦਾਸ ਨੂੰ ਬੁਧੀ ਬਲ ਬਖਸ਼ ਕੇ ਇਸ ਪਸਤਕ ਨੂੰ "ਵਸਾਖ ਨਹੀਂ ਕਤਕ" ਨਾਮ ਨਾਲ ਲਿਖਵਾਇਆ ਹੈ, ਨਿਮਾਣਾਂ ਯਤਨ ਹੈ ।

ਪ੍ਰਸਿੱਧ ਇਤਿਹਾਸਕਾਰ ਸਰਦਾਰ ਕਰਮ ਸਿੰਘ ਖੁੱਦ ਵੀ ਭਰਮ ਵਿਚ ਫਸੇ ਰਹੇ ਉਹਨਾਂ ਗੁਰੂ ਨਾਨਕ ਦੇ ਅਵਤਾਰੀ ਦਿਨ ਬਾਬਤ ਸਿਖ ਪੰਥ ਵਿਚ ਭਰਮ ਭੁਲੇਖੇ ਦਾ ਕੂੜਾ ਬਿਖੇਰ ਕੇ ਜੋ ਪਾਪ ਕੀਤਾ ਸੀ ਅਣਥਕ ਗੁਰੂ ਬਖਸ਼ੀ ਸੋਝੀ ਮੁਤਾਬਕ ਉਸ ਨੂੰ ਇਤਿਹਾਸਕ ਵਿਚਾਰ ਅਤੇ ਦਲੀਲਾਂ ਦੇ ਝਾੜੂ ਨਾਲ ਦੂਰ ਕਰਨ ਦੀ ਕੋਸ਼ਸ਼ ਕੀਤੀ ਹੈ ।

ਸੁਹਿਰਦ ਪਾਠਕਾਂ ਨੇ ਸਰਦਾਰ ਕਰਮ ਸਿੰਘ ਦੇ ਵਿਚਾਰ ਤੇ ਉਨ੍ਹਾਂ ਦੇ ਉਤਰ ਰੂਪ ਮੇਰੇ ਵਿਚਾਰਾਂ ਨੂੰ ਇਸ ਪੁਸਤਕ ਵਿਚ ਪੜਿਆ ਹੈ । ਵਧੇਰੇ ਸਮਝਣ ਵਾਸਤੇ ਫੇਰ ਪੜੀਏ ! ਦੇਖੀਏ ! ਕਿ ਇਸ ਵਿਸ਼ੇ ਉਤੇ ਕੋਈ ਕਸਰ ਨਹੀਂ ਰਹਿਣ ਦਿਤੀ ਗਈ । ਜੈਸਾ ਕਿ ਗੁਰੂ ਨਾਨਕ ਜ਼ੀ ਦਾ ਅਵਤਾਰੀ ਦਿਨ ਸੰਮਤ ੧੫੨੬ ਦੀ **'ਕਤੱਕ ਪੂਰਨ ਮਾਸ਼ੀ'** ਦਾ ਸ਼ੁੱਧ, ਅਤੇ ਵਸਾਖ ਸੁਦੀ ਤੀਜ ਦਾ ਗਲਤ

ਦਸਿਆ ਹੈ। ਕਿਸ ਵਾਸਤੇ ਕਿ ਸਚਾਈ ਸਦਾ ਸਚਾਈ ਹੈ। ਐਸੀ ਇਤਿਹਾਸਕ ਸਚਾਈ ਅਪਣੇ ਪਾਸ ਹੈਗੀ ਸੀ ਜੋ ਪੇਸ਼ ਕੀਤੀ ਹੈ। ਫੈਸਲਾ ਪਾਠਕਾਂ ਨੇ ਕਰਨਾਂ ਹੈ ਕਿ ਕਿਹੜੀ ਵਿਚਾਰ ਯੁਕੱਤੀ ਪੂਰਨ ਹੈ ? ਮਨ ਨੂੰ ਜੱਚਦੀ ਹੈ, ਇਤਿਹਾਸਕ ਅਤੇ ਰਿਵਾਜ ਮੁਤਾਬਿਕ ਹੈ ? ਫਿਰ ਸਦੀਆਂ ਤੋਂ ਲਿਖਤੀ ਅਤੇ ਸੀਨੇ ਬਸੀਨੇ ਜੋ ਸੁਣੀ ਪ੍ਰਚਲਤ ਵੀ ਹੈ। ਕਿਹੜੀ ਦਲੀਲ ਦੀ ਕਸਵੱਟੀ ਉਤੇ ਪੂਰੀ ਉੱਤਰਦੀ ਹੈ ? ਉਹਨੂੰ ਠੀਕ ਮੰਨਿਆ ਜਾਇ !

ਅਗਰ ਕੌਮ ਦੇ ਵਿਦਵਾਨਾਂ ਤੇ ਸਮੂਹ ਪਾਠਕਾਂ ਨੂੰ, ਸਮੂਹ ਸੰਪ੍ਰਦਾਂਵਾਂ ਅਤੇ ਨਾਨਕ ਪੰਥੀ ਸਿਖ ਸੇਵਕਾਂ ਨੂੰ ਮੇਰੀ ਇਹ ਪੁਸਤਕ (ਵਸਾਖ ਨਹੀਂ—ਕਤਕ) ਸਚਾਈ ਭਰਪੂਰ ਜਾਪੇ ਤਦ ਸਾਰਿਆਂ ਦਾ ਫਰਜ਼ ਹੈ ਕਿ ਉਹ ਕੌਮ ਦੇ ਬੁਨਿਆਦੀ ਸਵਾਲ ਨੂੰ ਸੁਧਾਰਨ ਤੇ ਪ੍ਰਚਾਰਨ ਵਾਸਤੇ ਯਤਨ ਕਰਨ, ਅਤੇ ਜਿਤਨੇ ਪੁਸਤਕ ਜਾਂ ਧਰਮ ਗ੍ਰੰਥਾਂ ਵਿਚ "ਵਸਾਖ ਸੁਦੀ ਤੀਜ" ਦੀ ਲਿਖਤ ਹੈ ਚਿਟਾਂ ਲਾ ਕੇ ਬਦਲ ਦਿਤਾ ਜਾਇ ਤੇ ਉਹਦੀ ਥਾਂ ਕਤਕ ਪੂਰਨ ਮਾਸ਼ੀ ਲਿਖਿਆ ਜਾਇ ! ਤਾ ਕੇ ਹੋਣ ਵਾਲੀਆਂ ਸਿਖ ਸੰਤਾਨਾਂ ਨੂੰ ਇਸ ਭੁਲੇਖੇ ਤੋਂ ਬਚਾਇਆ ਜਾ ਸਕੇ। ਇਸ ਬੀਤ ਚੁਕੇ ਗੁਰ ਪੁਰਬ (੫੦੦ ਸਾਲਾਂ) ਪਿਛੋਂ ਐਸਾ ਕਰਨ ਵਾਲਿਆਂ ਦੀ ਇਹ ਵੀ ਕੌਮੀ ਸੇਵਾ ਹੀ ਜਾਣੀ ਜਾਏਗੀ। ਐਸਾ ਹੋਣ ਨਾਲ ਜਦ ਤੀਕ ਮੇਰਾ ਸ੍ਰੀਰ ਹੈ ਸੁਣ ਕੇ ਖੁਸ਼ੀ ਹੋਇਗੀ, ਅਤੇ ਬਾਅਦ ਵਿਚ ਮੇਰੀ ਆਤਮਾਂ ਨੂੰ ਤਸਲੀ ਰਹੇ ਗੀ। ਕਿ ਮੇਰੀ ਇਸ ਲਿਖਤ ਨੂੰ ਪ੍ਰਵਾਨ ਕੀਤਾ ਗਿਆ ਤੇ ਅਗੇ ਨੂੰ ਲਿਖਤੀ ਰੂਪ ਵੀ ਲਿਖਾਰੀਆਂ ਵਲੋਂ ਕਤਕ ਪੂਰਨ ਮਾਸ਼ੀ ਨੂੰ ਲਿਖਿਆ ਜਾਏਗਾ।

ਮੇਰੀ ਇਹ ਅਪੀਲ ਹੀ ਨਹੀਂ, ਸਗੋਂ ' ਸੋਝੀ ਵਾਨਾਂ ਇਤਹਾਸ ਕਾਰਾਂ ਦਾ ਫਰਜ ਹੈ ਕਿ ਉਨ੍ਹਾਂ ਨੇ ਇਤਹਾਸ-(ਹੋ ਬੀਤਿਆ ਸਮਾਚਾਰ) ਲਿਖਣਾਂ ਹੈ। ਅਸੀਂ ਨੇਕ ਨੀਤੀ ਨਾਲ ਫਰਜ਼ ਪੂਰਾ ਕੀਤਾ ਜੈਸਾ ਕਿ ਪਹਿਲੇ ਲਿਖਾਰੀਆਂ ਵੀ ਨੇਕ ਨੀਤੀ ਨਾਲ ਲਿਖਣ ਸੇਵਾ ਪਾਲੀ ਹੈ, ਸ਼ਲਾਘਾ ਯੋਗ ਹੈ। ਪਰ "ਵਸਾਖ ਸੁਦੀ ਤੀਜ" ਦਾ ਲਿਖਣਾਂ ਕਿਸ ਦੀ ਅਪਣੇ ਹਿਤਾਂ ਨੂੰ ਡੂੰਘੀ ਸੋਚ ਸੀ ਇਹ ਸਮਝਿਆ ਨਹੀਂ ਗਿਆ ਸੀ, ਬਸ ! ਇਹੋ ਭੁਲੇਖਾ ਸਾਡੇ ਮਾਨ ਯੋਗ ਲਿਖਾਰੀਆਂ ਨੂੰ ਲਗਾ ਜਾਪਦਾ ਹੈ, ਤੇ ਉਹਨਾਂ ਇਤਬਾਰ ਕਰ ਲਿਆ ਕਿ ਗੁਰੂ ਘਰਾਣੇ ਦੇ ਇਕ ਸੋਢੀ ਸਾਹਿਬ ਜ਼ਾਦੇ ਦੀ ਲਿਖਤ ਹੈ ਕਿਵੇਂ ਝੂਠੀ ਹੋ ਸਕਦੀ ਹੈ ? ਇਹੋ ਸਚੀ ਹੋਵੇਗੀ, ਪਰ ਇਹ ਨਹੀਂ ਸੋਚਿਆ ਕਿ ਇਸ ਤੋਂ ਪਹਿਲੇ ਇਨਾਂ ਲੋਭੀਆਂ ਨੇ ਕੀ ਕੁਝ ਅਨਰਥ ਕੀਤਾ ਸੀ? ਜੋ ਗੁਰੂ ਵੰਸ਼ ਦੇ ਸਾਹਿਬ ਜਾਦਿਆਂ ਪਾਸੋਂ ਕਦੀ ਐਸਾ ਨਹੀਂ ਚਾਹੀਦਾ

ਸੀ, ਗੁਰੂ ਸਾਹਿਬ ਤਾਂ ਲੋਭੀਆਂ ਬਾਬਤ ਐਸਾ ਲਿਖਦੇ ਹਨ—

"ਲੋਭੀ ਕਾ ਵਿਸਾਹੁ ਨ ਕੀਜੈ ਜੇ ਕਾ ਪਾਰ ਵਸਾਇ।
ਅੰਤ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ। (੧੪੧੭)

ਪਰ ਸਾਡੇ ਲਿਖਾਰੀਆਂ ਨੇ ਉੱਕਤ ਲੋਭੀ ਮਿਹਰਬਾਨ ਜੀ ਦੀ ਲੋਭ ਵਸ ਲਿਖੀ ਐਸੀ ਲਿਖਤਾਂ ਨੂੰ ਸਚਾਂ ਮੰਨਿਆ ਜੋ ਅਪਣੇ ਹਿਤਾਂ ਨੂੰ ਐਸਾ ਸਭ ਕੁਝ ਕਰ ਵਖਾਇਆ ਸੀ, ਜਿਸਦੀ ਕਿ ਉਮੀਦ ਨਹੀਂ ਹੋ ਸਕੇ।

ਭਾਈ ਕਾਹਨ ਸਿੰਘ, ਮਿਸਟਰ ਮੇਕਾਲਫ ਆਦਿ ! ਮਿਹਰਬਾਨ ਤੇ ਸਾਥੀਆਂ ਦੀ ਐਸੀ ਲਿਖਤ ਦੇ ਕਾਇਲ ਹੋਇ। ਜਿਨਾਂ ਵਿਚੋਂ ਕਿਸੇ ਨੇ ਭਾਈ ਮਨੀ ਸਿੰਘ ਦੇ ਨਾਮ ਨਾਲ ਲਿਖਿਆ ਤੇ ਇਸ ਨੂੰ ਸਰਦਾਰ ਕਰਮ ਸਿੰਘ ਨੇ ਅਪਣੀ ਪੁਸਤਕ ਦੇ ਸਫਾ ੨੫੦ ਉਤੇ ਖੁਦ ਵੀ ਸ਼ਕੀ ਮੰਨਿਆ ਕਿ ਲਿਖਣ ਸੰਮਤ ਵੀ ਨਹੀਂ ਹੈ ਫਿਰ ਕਿਸੇ ਨੇ ਸੰਤ ਨਾਮ ਨਾਲ ਲਿਖੀ ਤੇ ਪੂਰਾ ਪਤਾ ਨਹੀਂ ਦਿਤਾ ਸੀ ਜੋ ਗਲਤ ਲਿਖਤ ਦੀ ਪੁਛ ਹੋ ਸਕਦੀ ਸੀ।

ਅੰਗ੍ਰੇਜ਼ੀ ਰਾਜ ਵੇਲੇ ਤੀਕ ਜਿਵੇਂ ਸਾਰੇ ਦੇਸ਼ ਵਿਚ ਗੁਰੂ ਨਾਨਕ ਜਨਮ "ਕਤਕ ਪੂਰਨ ਮਾਸ਼ੀ' ਦਾ ਦਿਨ (ਗੁਰ ਪੁਰਬ) ਮਨਾਇਆ ਜਾਂਦਾ ਰਿਹਾ ਸੀ, ਤਿਵੇਂ ਬੇਸ਼ੁ-ਮਾਰ ਲਿਖਤਾਂ,(ਜਨਮ ਸਾਖੀਆਂ) ਦਾ ਪ੍ਰਚਾਰ ਨ ਕਰਾਇਆ ਤੇ ਵਿਤਕਰਾ ਪਾਊ ਅਤੇ ਭਰਮ ਵਧਾਊ ਜਨਮ ਸਾਖੀ ਨੂੰ ਖੁਦ ਛਪਵਾ ਕੇ ਵੰਡਿਆ ਅਤੇ ਅਪਣੇ ਅਨੁਸਾਰੀ ਲਿਖਾਰੀਆਂ (ਭਾਈ ਕਾਹਨ ਸਿੰਘ ਤੇ ਮੇਕਾਲਫ) ਤੋਂ ਲਿਖਵਾਇਆ ਸੀ ਤਾਕੇ ਵਸਾਖ ਸੁਦੀ ਤੀਜ ਦਾ ਵਧ ਤੋਂ ਵਧ ਪ੍ਰਚਾਰ ਹੋਵੇ ! ਫਿਰ ਕੌਣ ਹੋਰ ਹੋਵੇ ? ਜੋ ਉਨ੍ਹਾਂ ਤੋਂ ਵਧ ਸਿਆਣਾਂ ਹੋ ਕੇ ਅੰਗ੍ਰੇਜ਼ਾਂ ਦੀ ਨੀਤੀ ਨੂੰ ਪ੍ਰਗਟਾਇ ਤੇ ਅਸਲੀ-ਅਤ ਨੂੰ ਸਮਝਾਵੇ ? ਉਪ੍ਰੰਤ ਇਸ ਸਮੇਂ ਦੇ ਲਿਖਾਰੀਆਂ ਨੇ ਉਨ੍ਹਾਂ ਦੀ ਮਾਰ ਮਾਰੀ ਨੂੰ ਜਿਵੇਂ ਹੀ ਲਿਖਿਆ ਤੇ ਅਪਣੀ ਵਿਚਾਰ ਤੋਂ ਕੰਮ ਨਹੀਂ ਲਿਆ ਹੈ।

ਦਾਸ (ਲੇਖਕ) ਨੇ ਹੁਣ ਜਦੋਂ ਕਿ ਹਰ ਪਹਿਲੂ ਤੋਂ ਗੁਰੂ ਨਾਨਕ ਜਨਮ "ਕਤਕ ਪੂਰਨ ਮਾਸ਼ੀ ਦਾ ਨਿਸ਼ਚਤ ਕੀਤਾ ਤੇ ਕੌਮੀ ਮੁਕੱਦਮਾ ਰੂਪ ਕੌਮ ਦੇ ਸਾਹਿਮਣੇ ਰਖਣ ਦਾ ਵਿਚਾਰ ਬਣਾਇਆ ਸੀ ਤਾਂ ਇਸ ਸਬੰਧੀ ਲਿਖੀ ਸਚਾਈ ਦੇ ਅਧਾਰ ਤੇ ਕਲਮ ਉਠਾਈ ਹੈ। ਇਹ ਦਸਣ ਵਾਸਤੇ ਕਿ ਸਭ ਤੋਂ ਪਹਿਲੇ ਕੋਈ ਗੁਰੂ ਨਾਨਕ ਜੀਵਨੀ ਹੈਗੀ ਸੀ, ਉਹ ਜਨਮ ਸਾਖੀ ਹੀ ਸੀ ਜਿਸ ਨੂੰ ਪੜੇ ਪਿਛੋਂ ਭਾਈ ਗੁਰਦਾਸ ਨੇ ਕਤਕ ਪੂਰਨ ਮਾਸ਼ੀ ਨੂੰ ਸਲਾਹਿਆ ਸੀ ਕਿ "ਆਜ ਤੇਰੀ ਬਾਹੀ ਹੈ-ਜੋ ਤੇਰੇ ਇਸ ਦਿਨ-"ਜੀਵਨ ਜਨਮ" ਹੋਇਆ ਕਿ ਤੂੰ ਪ੍ਰੀਤਮ

ਦੀ (ਗੁਰੂ ਨਾਨਕ ਦੀ) ਪਿਆਰੀ ਹੈ।

ਐਸੀ ਹਾਲਤ ਵਿਚ ਕਿਸੇ ਹੋਰ ਵਿਰੋਧੀ ਦੀ ਲਿਖੀ ਜਨਮ ਸਾਖੀ ਉਤੇ ਇਸ ਵਾਸਤੇ ਕਿਉਂ ਯਕੀਨ ਕਰ ਲਿਆ ਜਾਇ ਕਿ ਉਹ ਵਲੈਤੋਂ ਹੋ ਆਈ ਤੇ ਅੰਗ੍ਰੇਜ਼ਾਂ ਨੇ ਖੁਦ ਛਪਵਾ ਕੇ ਮੁਫਤ ਪ੍ਰਚਾਰ ਕਰਾਇਆ ਸੀ ? ਮੇਰੇ ਜੈਸੇ ਖਿਆਲ ਰਖਦੇ ਲੋਕਾਂ ਦੀ ਤਸੱਲੀ ਕਰਾਂਣ ਨੂੰ ਕਾਫੀ ਨਹੀਂ ਹੈ, ਜਿਸਦੇ ਲਿਖਾਰੀ ਦਾ ਕੋਈ ਥਹੁ ਮੁਕਾਮ ਨਹੀਂ ਅਤੇ ਜਿਸ ਵਿਚ "ਗੁਰੂ ਨਾਨਕ ਜਨਮ ਦਿਨ, ਜੋਤੀ ਜੋਤ ਸਮਾਣਾਂ ਦਿਨ ਤੇ ਸੰਮਤ" ਵੀ ਤਿਨੇ ਤ੍ਰਵਾਰੀਖੀ ਗਲਾਂ ਨੂੰ ਗਲਤ ਦਸਿਆ ਹੋਵੇ, ਚਾਹੇ ਹੋਰ ਬਹੁਤ ਕੁਝ ਤਸੱਲੀ ਕਰਾਂਣ ਨੂੰ ਚੰਗਾ ਲਿਖਿਆ ਹੋਵੇ। ਪਰ ਗੁਰੂ ਜੀਵਨੀ ਇਤਨੀ ਹੀ ਨਹੀਂ ਹੈ ਜਿਤਨੀ ਕਿ ਉਸ ਵਲੈਤੀ ਜਨਮ ਸਾਖੀ ਵਿਚ ਹੈ। ਹੋਰ ਦੂਜੀਆਂ ਜਨਮ ਸਾਖੀਆਂ ਵਿਚ ਲਿਖਿਆ ਵੀ ਬਹੁਤ ਕੁਝ ਸਚਾ ਹੈ ਜੈਸਾ ਕਤਕ ਦਾ ਜਨਮ ਲਿਖਿਆ ਸਚਾ ਹੈ।

ਮਿਹਰਬਾਨ ਦੇ ਪਿਛੋਂ ਉਸਦੇ ਅਨੁਸਾਰੀਆਂ ਨੇ ਤਾਂ ਇਤਨਾਂ ਹੀ ਕੀਤਾ ਸੀ ਕਿ ਉਨ੍ਹਾਂ ਦੀ ਲਿਖਤ ਨੂੰ ਸਚਾ ਮੰਨ ਲਿਆ ਸੀ। ਫਿਰ ਭਾਈ ਕਾਹਨ ਸਿੰਘ ਨਾਭਾ ਅਤੇ ਮਿਸਟਰ ਮੇਕਾਲਫ ਸਾਥੀਆਂ ਨੇ ਥੋੜੇ ਨਿਰਨੇ ਨਾਲ ਗੁਰੂ ਨਾਨਕ ਜਨਮ ਦੀ ਕੇਵਲ ਤਾਰੀਖ ਬਦਲੀ ਅਤੇ ਕਤਕ ਪੂਰਨ ਮਾਸ਼ੀ ਦੀ ਬਜਾਇ-"ਵਸਾਖ ਸੁਦੀ ਤੀਜ" ਲਿਖਿਆ ਸੀ ਪਰ ਸਰਦਾਰ ਕਰਮ ਜੀ ਨੇ ੨੭੦ ਸਫੇ ਦੀ-(ਕਤਕ ਕਿ ਵਸਾਖ) ਪੁਸਤਕ ਲਿਖ ਕੇ ਅਗੇਤਰੀਆਂ ਸਿਖ ਸੰਤਾਂਨਾਂ ਵਾਸਤੇ ਭਾਰੀ ਭੁਲੇਖਾ ਬਿਖੇਰਨ ਦਾ ਕੋਮੀ ਪਾਪ ਕੀਤਾ ਹੈ, ਜੋ ਇਸ ਨਿਮਾਂਣੇ ਯਤਨ ਨਾਲ ਧੋਣ ਦੇ ਉੱਦਮ ਨੂੰ ਅਰੰਭਿਆ ਸੀ। ਅਸੀਂ ਉਨ੍ਹਾਂ ਦੀ ਪੁਸਤਕ-(ਕਤਕ ਕਿ ਵਸਾਖ) ਦੇ ਜਵਾਬ ਵਿਚ ਹੀ (ਵਸਾਖ ਨਹੀਂ-ਕਤਕ) ਨਾਮ ਦੀ ਇਸ ਪੁਸਤਕ-ਰਾਂਹੀਂ ਗੁਰੂ ਨਾਨਕ ਅਵਤਾਰ-ਕਤਕ ਪੂਰਨ ਮਾਸ਼ੀ ਦਾ ਅਤੇ ਜੋਤੀ ਜੋਤ ਸਮਾਵਣਾਂ ਅਸੂ ਵਦੀ ੧੦ਵੀਂ ਦਾ ਦਰਸਾਇਆ ਹੈ, ਅਗੇ ਹੋਰ ਵਿਚਾਰ ਪੜੀਏ ! ਜੋ ਉਨ੍ਹਾਂ ਦੀ ਲਿਖਤ ਦੇ ਜਵਾਬ ਵਿਚ ਲਿਖਿਆ ਹੈ।

———

# ਦੂਜੀ ਪੜਤਾਲ

## ਕੀ ਭਾਈ ਬਾਲੇ ਦੀ ਜਨਮ ਸਾਖੀ ਝੂਠੀ ਹੈ ?

ਬੋਲਾਇਆ ਬੋਲੀ ਤੇਰਾ ॥ ਤੂ ਸਾਹਿਬ ਗੁਣੀ ਗਹੇਰਾ ॥
ਜਪਿ ਨਾਨਕ ਨਾਮ ਸਚੁ ਸਾਖੀ ॥ ਅਪਣੇ ਦਾਸ ਕੀ ਪੈਜ ਰਾਖੀ ॥

---

**ਕਤਿਕ ਕਿ ਵਸਾਖ**—ਨਾਮ ਦੀ ਪੁਸਤਕ ਜਿਨ੍ਹਾਂ ਨੇ ਧਿਆਨ ਨਾਲ ਪੜੀ ਹੈ ਜਾਂ ਸੁਣੀ ਹੋਵੇਗੀ, ਜਾਂ ਪੜ੍ਹ ਕੇ ਦੇਖਣਗੇ ਕਿ ਸਰਦਾਰ ਕਰਮ ਸਿੰਘ ਨੇ ੨੭੦ ਸਫ਼ੇ ਦੀ ਇਸ ਲਿਖਤ ਵਿਚ ਵੱਧ ਤੋਂ ਵੱਧ ੧੯-੨੦ ਸਫ਼ੇ ਸਿਰਫ ਗੁਰੂ ਜਨਮ ਦਿਨ (ਵਸਾਖ ਸੁਦੀ ਤੀਜ) ਨੂੰ ਸਿਧ ਕਰਨ ਤੇ ਲਿਖੇ ਹਨ। ਮਾਨੋ ਆਪਣੇ ਇਸ ਖਿਆਲੀ ਵਹਿਣ ਵਿਚ ਵਹਿੰਦੇ ਨੇ ਤਿਨਕੇ ਦਾ ਸਹਾਰਾ ਲਭਿਆ ਹੈ। ਬਾਕੀ ਦਾ (੨੫੦ ਸਫ਼ੇ) ਸਾਰਾ ਕੁਝ ਲਿਖਿਆ ਪਹਿਲੀਆਂ ਜਨਮ ਸਾਖੀਆਂ ਦਾ ਖੰਡਨ ਅਤੇ ਉਹਨਾਂ ਦੇ ਪੁਰਾਤਨ ਲਿਖਾਰੀਆਂ ਨੂੰ ਮਿਹਣੇ ਤਾਹਣੇ ਦਿਤੇ ਹਨ, ਨਾਲੇ ਉਨ੍ਹਾਂ ਵਿਚ ਸਭ ਕੁਝ ਲਿਖਿਆ ਝੂਠ ਦਸਿਆ ਹੈ। ਫਿਰ ਸਿਖ ਕੌਮ ਪਾਸ ਹੇਠ ਲਿਖੇ ਸ਼ਬਦਾਂ ਨਾਲ ਅਪੀਲ ਕੀਤੀ ਕਿ ਇਨ੍ਹਾਂ ਸਾਰੀਆਂ ਜਨਮ ਸਾਖੀਆਂ ਨੂੰ (ਖਾਸ ਕਰ ਭਾਈ ਬਾਲੇ ਵਾਲੀ ਨੂੰ) ਉਥੇ ਪਹੁੰਚਾਣਾਂ ਚਾਹੀਏ ਜਿਥੋਂ ਕਿ ਇਸ ਦਾ ਖੁਰਾ ਖੋਜ ਨ ਮਿਲੇ। ਉਹਨਾਂ ਦੇ ਸ਼ਬਦ ਇਹ ਹਨ—

"ਪਾਠਕ ਜੀ ! ਮੈਂ ਭਾਈ ਗੁਰਮੁਖ ਸਿੰਘ ਜੀ ਸਵਰਗਵਾਸੀ ਨਾਲ ਇਕ ਸੁਰ ਹੋ ਦੁਹਾਈ ਦੇ ਕੇ ਆਖਦਾ ਹਾਂ—

੧. ਇਹ ਜਨਮ ਸਾਖੀ ਸ਼ੁਰੂ ਤੋਂ ਲੈ ਕੇ ਅਖੀਰ ਤੀਕ ਜਾਲ ਹੈ।

੨. ਝੂਠੀ ਹੈ—ਬਣਾਉਟੀ ਹੈ।

੩. ਨਿੰਦਿਆ ਨਾਲ ਭਰੀ ਪਈ ਹੈ, ਸੁਣਿਨ ਦੇ ਜੋਗ ਨਹੀਂ।

੪. ਦੇਖਣ ਦੇ ਕੰਮ ਨਹੀਂ ! ਮੰਨਣ ਦੇ ਲੈਕ ਨਹੀਂ ।

੫. ਇਸ ਨੂੰ ਬੰਨ੍ਹ ਕੇ ਅਜਿਹੇ ਥਾਂ ਪੁਚਾਉਣਾ ਚਾਹੀਦੇ, ਜਿਥੋਂ ਇਸਦਾ ਖੁਰਾ ਖੋਜ ਨ ਮਿਲੇ । (ਹੋਰ ਵੀ ਬਹੁਤ ਕੁਝ ਲਿਖਿਆ) ।

---

ਸਰਦਾਰ ਕਰਮ ਸਿੰਘ ਨੇ ਭਾਈ ਗੁਰਮੁਖ ਸਿੰਘ ਦੇ ਲਿਖੇ ਨਾਲ ਸਹਿਮਤ ਤੇ ਇਕ ਸੁਰ ਹੋ ਕੇ ਬਹੁਤ ਗੁੱਸੇ ਨਾਲ ਅਪੀਲ ਕੀਤੀ ਹੈ ਕਿ ਅਜਿਹੀ ਝੂਠੀ ਤੇ ਬਣਾਉਟੀ ਜਨਮ ਸਾਖੀ ਨੂੰ ਉਥੇ ਸੁਟੀਏ ਜਿਥੇ ਇਸਦਾ ਖੁਰਾ ਖੋਜ ਨ ਮਿਲੇ । ਅਸੀਂ ਪਾਠਕਾਂ ਨੂੰ ਲਾਹੌਰ ਦੀਵਾਨ ਦੇ ਇਨ੍ਹਾਂ ਭਾਈ ਗੁਰਮੁਖ ਸਿੰਘ ਜੀ ਬਾਬਤ ਪਿਛੇ ਦਸਿਆ ਹੈ ਕਿ ਇਹੋ ਗਰਮੁਖ ਸਜਨ ਸਨ ਜਿਨ੍ਹਾਂ ਸਾਰਿਆਂ ਨੇ (ਖਾਲਸਾ ਦੀਵਾਨ ਲਾਹੌਰ ਵਲੋਂ) ਮਹਾਰਾਜਾ ਦਲੀਪ ਸਿੰਘ ਨੂੰ ਲਿਖਿਆ ਕਿ ਤੂੰ ਝੂਠਾ ਤੇ ਗੱਦਾਰ ਹੈ । ਤੇਰੇ ਪੰਜਾਬ ਵਿਚ ਆਉਣ ਦੀ ਲੋੜ ਨਹੀਂ ਹੈ* ਨਾਲੇ ਵਾਇਸਰਾਏ ਨੂੰ ਲਿਖਿਆ ਕਿ ਉਸ ਨੂੰ ਉਥੇ ਹੀ ਰੋਕਿਆ ਜਾਏ ।

ਇਸ ਵੇਲੇ ਇਕ ਧੜਾ ਮਹਾਰਾਜਾ ਜੀ ਦੇ ਸਵਾਗਤ ਨੂੰ ਬੰਬਈ ਜਾਣ ਵਾਸਤੇ ਤਿਆਰ ਹੋਇਆ, ਪਰ ਲਹੌਰੀ ਦੀਵਾਨ ਦੇ ਮੈਂਬਰਾਂ ਨੇ ਸਰਕਾਰ ਨੂੰ ਖੁਸ਼ ਕਰਨ ਵਾਸਤੇ ਪੰਥਕ ਨਾਰਾਜ਼ਗੀ ਦੀ ਪ੍ਰਵਾਹ ਨ ਕੀਤੀ ਸੀ । ਐਸੇ ਹੀ ਜਿਸ ਲਿਖਤ ਦੁਬਿਧਾ ਵਧਾਊ (ਵਲੈਤੀ ਜਨਮ ਸਾਖੀ) ਨੂੰ ਵਿਤਕਰਾ ਵਧਾਣ ਵਾਸਤੇ ਅੰਗਰੇਜ਼ਾਂ ਨੇ ਖੁੱਦ ਛਾਪਿਆ ਤੇ ਵੰਡਿਆ ਸੀ—ਉਸ ਦੀ ਭੂਮਕਾ ਭਾਈ ਗੁਰਮੁਖ ਸਿੰਘ ਨੇ ਲਿਖੀ ਤੇ ਬਾਕੀ ਸਾਰੀਆਂ ਜਨਮ ਸਾਖੀਆਂ ਨੂੰ ਝੂਠਾ ਤੇ ਜਾਹਲੀ ਦਸਿਆ ਹੈ । ਆਉ ਹੁਣ ਅਸੀਂ ਉਨ੍ਹਾਂ ਦੀ ਲਿਖਤ ਨੂੰ ਸਣੇ, **ਸਰਦਾਰ ਕਰਮ ਸਿੰਘ** ਦੀ ਲਿਖਤ ਦੇ ਪੜਚੋਲਦੇ ਹਾਂ ਕਿ ਕਿਥੋਂ ਤੀਕ ਸੱਚੀ ਹੈ ? ਅਤੇ ਭਾਈ ਬਾਲੇ ਦੇ ਨਾਮ ਦੀ ਜਨਮ ਸਾਖੀ ਸਾਰੀ ਕਿਵੇਂ ਗਲਤ ਹੈ, ਜਾਂ ਝੂਠੀ ਜਾਲ ਹੈ ?

੧. ਕੀ ਇਨ੍ਹਾਂ ਵਿਚ (ਜਾਂ ਭਾਈ ਬਾਲੇ ਦੀ ਜਨਮ ਸਾਖੀ ਵਿਚ) ਗੁਰੂ ਸ਼ਰਧਾ ਉਪਜਾਵਣ ਵਾਲੀਆਂ ਸਾਖੀਆਂ ਨਹੀਂ ਹਨ ? ਚਾਹੇ ਉਨ੍ਹਾਂ ਵਿਚੋਂ ਕਈ ਪੁਰਾਣਕ ਢੰਗ ਦੀਆਂ ਹਨ ਪਰ ਗੁਰੂ ਸਰਧਾ ਵਧਾ ਕੇ ਕਰੋੜਾਂ ਹਿੰਦੂਆਂ ਨੂੰ ਗੁਰੂ ਨਾਨਕ ਦੇ ਸਿਖੀ ਦਾਇਰੇ ਅੰਦਰ ਲਿਆਂਦਾ ਸੀ । ਕੀ ਇਸੇ ਕਰਕੇ ਇਹ ਬਟੇਰੇ ਫਸਾਣ ਜੈਸਾ ਜਾਲ ਹੈ ਤੇ ਇਸੇ ਕਰਕੇ ਬਨਾਉਟੀ ਤੇ ਝੂਠੀ ਹੈ ?

---

* ਸਿੰਘ ਸਭਾ ਲਹਿਰ ਪੁਸਤਕ-(ਡਾਕਟਰ ਜਗਜੀਤ ਸਿੰਘ ਸਪੁਤਰ ਭਾਈ ਮੋਹਣ ਸਿੰਘ ਜੀ ਵੈਦ ਤਰਤ ਤਾਰਨ) ।

੨. ਇਹ ਜਨਮ ਸਾਖੀ (ਭਾਈ ਬਾਲੇ ਦੀ) ਸ਼ੁਰੂ ਤੋਂ ਕਿਵੇਂ ਬਣਾਉਟੀ ਤੇ ਝੂਠੀ ਹੈ ? ਕੀ ਇਸ ਵਿਚ ਸਤਿ ਗੁਰੂ ਨਾਨਕ ਦੇਵ ਦੇ ਪਿਤਾ ਕਾਲੂ ਜੀ, ਮਾਤਾ ਤ੍ਰਿਪਤਾਂ, ਅਤੇ ਭੈਣ ਨਾਨਕੀ ਆਦਿਕਾਂ ਦੇ ਪੂਰੇ ਨਾਮ ਤੇ ਇਨ੍ਹਾਂ ਨਾਲ ਸਬੰਧਿਤ ਸਾਖੀਆਂ ਝੂਠੀਆਂ ਅਤੇ ਬਣਾਉਟੀ ਹਨ ? ਅਗਰ ਪਹਿਲੀ ਕਿਸੇ ਜਨਮ ਸਾਖੀ ਦਾ ਵਜੂਦ ਹੀ ਨਾ ਮੰਨਿਆ ਜਾਇ, ਅਤੇ ਗੁਰੂ ਅੰਗਦ ਜੀ ਨੇ ਕੋਈ ਜਨਮ ਸਾਖੀ ਲਿਖਵਾਈ ਨਹੀਂ ਸੀ ? ਤਾਂ ਫਿਰ ਗੁਰੂ ਨਾਨਕ ਸਾਹਿਬ ਦਾ ਸਾਰਾ ਪਰਵਾਰ,- ਦੋਵੇਂ ਸਾਹਿਬ ਜ਼ਾਦੇ, (ਮਾਤਾ ਸੁਲਖਣੀ ਜੀ) ਧਰਮ ਪਤਨੀ,-ਸੁਸੱਰ ਮੂਲ ਚੰਦ ਤੇ ਸੱਸ ਚੰਦੋ ਰਾਣੀ ਆਦਿਕ ਅਤੇ ਨਾਨਕੇ ਦਾਦਕੇ ਰਿਸ਼ਤੇ ਦਾਰਾਂ ਦਾ ਜ਼ਿਕਰ ! ਇਹ ਸਭ ਕੁਝ ਕਿਸ ਨੇ ਹੋਰ ਦੂਜੀਆਂ ਥਾਵਾ ਵਿਚ ਜਾ ਕੇ ਲੋਕਾਂ ਨੂੰ ਤੇ ਇਨ੍ਹਾਂ ਲੇਖਕਾਂ ਨੂੰ ਸੁਣਾਇਆ ਸੀ ? ਜੈਸਾ ਕਿ ਸ੍ਰੀ ਨਾਨਕ ਪ੍ਰਕਾਸ਼ ਵਿਚ ਗੁਰੂ ਸਾਖੀਆਂ ਦਾ ਭੰਡਾਰ ਹੈ ਕਿਥੋਂ ਮਿਲਿਆ ਹੈ ?

ਰਾਇ ਬੁਲਾਰ ਦੀਆਂ ਸਾਖੀਆਂ, ਮਝਾਂ ਨੂੰ ਚਰਾਇਆ ਸੀ ਪੰਡਤ ਪਾਂਧਿਆਂ ਨੂੰ ਸਮਝਇਆ, ਉਜੜੇ ਖੇਤਾਂ ਨੂੰ ਹਰਾ ਕਰਾਇਆ, ਸੰਤਾਂ ਨੂੰ ਰੋਟੀਆਂ ਖੁਆ ਕੇ ਖੁਦ ਚੁਪੇੜਾਂ ਖਾਧੀਆਂ ਸਨ, ਜਿਥੇ ਖਰਾ ਸੌਦਾ ਕੀਤਾ ਸੀ ਯਾਦਗਾਰੀ ਤੌਰ ਦਾ ਭਾਰੀ ਗੁਰਦਵਾਰਾ ਹੈ ਕੀ ਇਹ ਸਭ ਕੁਝ ਝੂਠਾ ਤੇ ਨਾਵਲ ਸੀ ? ਇਸ ਦਾ ਜਵਾਬ ਅੱਜ ਕੌਣ ਦੇਵੇ ?

ਕੀ ਸੱਪ ਛਾਂਇਆਂ ਵਾਲੀ ਸਾਖੀ ਨਿਰਾ ਗੱਪ ਸੀ ? ਕੀ ਸ਼ਾਦੀ (ਸੁਲਤਾਨ ਪੁਰ ਤੋਂ ਬਰਾਤ ਲਿਜਾ ਕੇ) ਨਹੀਂ ਕੀਤੀ ? ਉਹ ਮੋਦੀ ਖਾਨਾ ਚਲਾਂਦੇ ਰਹੇ, ਤੇਰਾ ਹਾਂ ਤੇਰਾ ਹਾਂ ਆਖਦੇ ਤੋਲਦੇ ਰਹੇ। ਕਾਜੀਆਂ ਤੇ ਨਵਾਬ ਦੇ ਦਿਲ ਦੀਆਂ ਨਿਮਾਜ਼ ਵੇਲੇ ਖੋਲ੍ਹ ਦਸੀਆਂ ਸਨ, ਇਹ ਸਭ ਕੁਝ ਭਾਈ ਬਾਲੇ ਦੀ ਜਨਮ ਸਾਖੀ ਵਿਚੋਂ ਹੈ ਜਿਸਨੂੰ ਸਰਦਾਰ ਕਰਮ ਸਿੰਘ ਲਿਖਦੇ ਕਿ ਇਹ ਮੰਨਣ ਦੇ ਯੋਗ ਨਹੀਂ ਤੇ ਨਿੰਦਿਆ ਨਾਲ ਭਰੀ ਪਈ ਦਸਦੇ ਹਨ।

੩. ਜਨਮ ਸਾਖੀ ਸਾਰੀ ਨਿੰਦਿਆ ਨਾਲ ਭਰੀ ਪਈ, ਸੁਣਿਨ ਦੇ ਯੋਗ ਨਹੀਂ। ਇਹ ਕਿਥੋਂ ਤੀਕ ਸਰਦਾਰ ਜੀ ਨੂੰ ਠੀਕ ਦਿਸਿਆ ਹੈ ? ਇਸ ਵਿਚ ਤਾਂ ਸੈਂਕੜੇ ਸਾਖੀਆਂ ਗੁਰੂ ਉਸਤਤ ਦੀਆਂ ਹਨ। ਭਾਈ ਬਾਲੇ ਦੇ ਨਾਮ ਦੀ ਛੋਟੀ ਵਡੀ ਜੋ ਪ੍ਰਸਿਧ ਹੈ ਉਸ ਵਿਚ ਤਾਂ ਨਿੰਦਿਆ ਦਾ ਕੋਈ ਜ਼ਿਕਰ ਨਹੀਂ ਹੈ। ਫਿਰ ਜੇ ਕਰ ਕੋਈ ਭੂਗੋਲਕ ਤਵਾਰੀਖੀ ਗਲਤੀ ਕਿਸੇ ਨੇ ਦੇਖੀ ਜਾਂ ਬਾਬਾ ਸ੍ਰੀ ਚੰਦ ਜਨਮ ਦੀ ਤਾਰੀਖ ਸੁਧ ਨ ਲਿਖੀ ਹੋਵੇ ਤਾਂ ਇਹ ਕੁਝ ਸੁੱਧ ਵੀ ਲਿਖਿਆ ਹੈ ਕਿ

ਉਹ ਗੁਰੂ ਨਾਨਕ ਦੇ ਵਡੇ ਸਾਹਿਬ ਜ਼ਾਦੇ ਸਨ।

ਐਸੀ ਉਸ ਜਨਮ ਸਾਖੀ ਨੂੰ ! ਜਿਸ ਲਿਖਾਰੀ ਨੇ ਸਮਝ ਮੁਤਾਬਕ ਸਾਧਾਰਨ ਲਿਖਤ ਵਿਚ ਲਿਖਿਆ ਹੈ ਕਿਸੇ ਨੇ ਨੱਕ ਨਹੀਂ ਚੜ੍ਹਾਇਆ ਤੇ ਘਰਾਂ ਗੁਰਦਵਾ-ਰਿਆਂ ਵਿਚ ਪੜ੍ਹੀ ਜਾਂਦੀ ਹੈ। ਅਗਰ ਇਸ ਵਿਚ ਲਿਖੀਆਂ ਕੁੱਝ ਕਰਾਮਾਤੀ ਸਾਖੀਆਂ ਨਾਲ ਸਰਦਾਰ ਕਰਮ ਸਿੰਘ ਸਹਿਮਤ ਨਹੀਂ ਹਨ ਤਾਂ ਦੂਜਿਆਂ ਨੂੰ ਗੁਰੂ ਵਿਚ ਇਹ ਸਾਰੀਆਂ ਖੂਬੀਆਂ ਤੇ ਗੁਪਤ ਪ੍ਰਗਟ ਸ਼ਕਤੀਆਂ (ਜੋ ਰਿਧੀਆਂ ਸਿਧੀਆਂ ਹਨ) ਭਰਪੂਰ ਦਿਸੀਆਂ ਸਨ। ਉਹ ਆਮ ਲੋਕਾਂ ਵਿਚ ਨਹੀਂ ਹੁੰਦੀਆ।

ਗੁਰੂ ਨਾਨਕ ਨੇ ਅਨਭੱਵੀ ਅਤੇ ਗਿਆਨ ਪ੍ਰਕਾਸ਼ੀਆਂ ਅਖਾਂ ਨਾਲ—ਹੀ **'ਧਰਤੀ ਹੋਰ ਪਰੈ ਹੋਰ ਹੋਰ'** ਅਤੇ **'ਕੇਤੇ ਇੰਦ ਚੰਦ ਸੂਰ ਮੰਡਲ'** ਹੀ ਸਨ। ਸ੍ਰਦਾਰ ਜੀ ਨੂੰ ਐਸਾ ਪੜ੍ਹਨ ਨਾਲ ਵੀ ਹੈਰਾਨੀ ਵਾਪਰਦੀ ਰਹੀ ਹੋਵੇਗੀ। ਪਰ ਉਨ੍ਹਾਂ ਤੋਂ ਪਿਛੋਂ ੩੭-੩੮ ਸਾਲ ਹੀ ਬੀਤੇ ਹਨ ਕਿ ਸੰਨ ੧੯੬੮-੬੯ ਵਿਚ ਅਮਰੀਕਾ ਤੇ ਰੂਸ ਦੇ ਭੇਜੇ ਰਾਕਟਾਂ ਵਿਚ ਬੰਦਿਆਂ ਨੇ ਦੇਖਿਆ ਅਤੇ ਆ ਕੇ ਸੱਭ ਕੁਝ ਦਸਿਆ ਕਿ ਜਿਹੋ ਜਹੀ ਚੰਨ੍ਹ ਦੀ ਧਰਤੀ ਦੂਰ ਤੋਂ ਚਮਕਦੀ ਹੈ ਇਸ ਤੋਂ ਪਰੇ ਵੀ ਹੋਰ ਐਸੀਆਂ ਚਮਕਾਂ ਕਦੀ ਧਰਤੀਆਂ ਦੀਆਂ ਹਨ। ਜੋ ਬਹੁਤ ਦੂਰ ਹੋਣ ਕਰਕੇ ਛੋਟੇ ਵਡੇ ਤਾਰੇ ਦਿਖਾਈ ਦਿੰਦੇ ਹਨ। ਫਿਰ ਐਸੀ ਜਨਮ ਸਾਖੀ ਦੇਖਣ ਤੇ ਸੁਣਿਨ ਦੇ ਯੋਗ ਕਿਵੇਂ ਨਹੀਂ ਹੈ ਕਿ ਜਿਸ ਵਿਚ ਗੁਰੂ ਨਾਨਕ ਦੀਆਂ ਵਿਗਿਆਨਕ ਰਹਿਮਤਾਂ ਨੂੰ ਅਸਚਰਜ ਰੂਪ ਦਾ ਲਿਖ ਦਸਿਆ ਹੋਵੇ ? ਪਾਠਕ ਵਿਚਾਰ ਕਰਨ ਕਿ ਖੰਡਾਂ **ਬ੍ਰਹਮੰਡਾਂ ਦੀਆਂ** ਉਹ ਸਾਖੀਆਂ ਕਿਵੇਂ ਝੂਠੀਆਂ ਹਨ ? ਕਿ ਜਿਨ੍ਹਾਂ ਵਿਚੋਂ ਕਈ ਜੋਜਨ ਲੰਘ ਗੁਰੂ ਨਾਨਕ ਪੁਜੇ ਸਨ। ——

੪. (ਉਹ ਲਿਖਦੇ) ਦੇਖਣ ਦੇ ਕੰਮ ਨਹੀਂ ਮੰਨਣ ਦੇ ਲੈਕ ਨਹੀਂ !

ਅਸੀਂ ਪੁਛਦੇ ਹਾਂ ਕਿ ਭਾਈ ਗੁਰ ਦਾਸ ਬਗਦਾਦ ਤੇ ਮਕੇ ਗਏ ਸਨ ? ਜੋ ਉਥੋਂ ਦੀ ਪੜਤਾਲ ਮਗਰੋਂ ਐਸਾ ਲ਼ਿਖਿਆ ਹੈ ? ਨਹੀਂ ! ਉਨ੍ਹਾਂ ਤਾਂ ਜਨਮ ਸਾਖੀ ਪੜ੍ਹ ਕੇ ਹੀ ਐਸਾ ਵੇਰਵਾ ਲਿਖਿਆ ਹੈ—

"ਬਾਬਾ ਫਿਰ ਮਕੇ ਗਿਆ ਨੀਲ ਬਸਤ੍ਰ ਧਾਰੇ ਬਨਵਾਰੀ।
ਆਸਾ ਹਥ ਕਿਤਾਬ ਕਛ ਕੂਜਾਂ ਬਾਗ ਮੁਸੱਲਾ ਧਾਰੀ। (੩੨)

ਅਗੇ ਹੋਰ ਲਿਖਿਆ-ਬਾਬਾ ਗਿਆ ਬਗਦਾਦ ਨੂੰ ਬਾਹਿਰ ਜਾਇ ਕੀਆ ਅਸਥਾਨਾਂ।
ਇਕ ਬਾਬਾ ਅਕਾਲ ਪੁਰਖ, ਦੂਜਾ ਰਬਾਬੀ ਮਰਦਾਨਾਂ।
—— (ਵਾਰ ੧)

ਸੁਹਿਰਦ ਪਾਠਕਾਂ ਨੇ ਸੋਚਣਾਂ ਹੈ ਕਿ ਅਗਰ ਭਾਈ ਗੁਰਦਾਸ ਵੀ ਮੱਕੇ ਬਗਦਾਦ ਨਹੀਂ ਗਏ ਸਨ, ਪ੍ਰਿਥੀ ਚੰਦ, ਨ ਮਿਹਰਬਾਨ ਅਤੇ ਹੋਰ ਕੋਈ ਸਿਖ ਲਿਖਾਰੀ ਜਾਂ ਗੁਰੂ ਸਾਹਿਬ ਜ਼ਾਦਾ ਮਕੇ ਨੂੰ ਨਹੀਂ ਗਿਆ ਸੀ, ਤਾਂ ਫਿਰ ਕਿਸ ਅਧਾਰ ਤੇ ਭਾਈ ਗੁਰ ਦਾਸ ਨੇ ਐਸਾ ਲਿਖਿਆ ਸੀ ? ਸਰਦਾਰ ਕਰਮ ਸਿੰਘ ਨੇ ਇਸ ਲਿਖਤ ਨੂੰ ਗੱਪ ਅਤੇ ਝੂਠ ਕਿਉਂ ਨਹੀਂ ਮੰਨਿਆ ? ਇਸ ਵਾਸਤੇ ਕਿ ਉਹ ਬਗਦਾਦ ਜਾਕੇ ਤਸਦੀਕ ਕਰ ਆਇ ਹਨ, ਅਤੇ ਗੁਰੂ ਨਾਨਕ ਦਾ ਯਾਦ-ਗਾਰੀ ਅਸਥਾਨ ਦੇਖ ਆਇ ਸਨ ਵਰਨਾਂ ਉਹਨਾਂ ਭਾਈ ਗੁਰ ਦਾਸ ਦੀ ਲਿਖਤ ਉਤੇ ਵੀ ਸ਼ਕ ਕਰਨਾਂ ਸੀ।

ਫਿਰ ਸਿਧੇ ਕਿਉਂ ਨਹੀਂ ਮੰਨਿਆ ਕਿ ਗੁਰੂ ਨਾਨਕ ਨੇ ਭਾਈ ਬਾਲਾ ਮਰਦਾਨਾ ਸਹਿਤ ਜਾਕੇ ਮਕੇ ਮਦੀਨੇ (ਬਗਦਾਦ) ਦੀ ਸੈਰ ਕੀਤੀ। ਮਰਦਾਨਾਂ ਤਾਂ ਮੁੜਦੇ ਹੋਇਆਂ ਖੁਰਮੇਂ ਸ਼ੈਹਰ (ਕੁਰਮ) ਵਿਚ ਚਲਾਣਾਂ ਕਰ ਗਿਆ ਸੀ, ਭਾਈ ਬਾਲਾ ਹੀ ਵਾਪਸ ਆਏ ਤੇ ਗੁਰੂ ਨਾਨਕ ਤੋਂ ਪਿਛੋਂ ਉਨ੍ਹਾਂ ਨੇ ਅਖੀਂ ਡਿਠੇ ਹਾਲ ਸੁਣਾਏ ਸਨ। ਕਿ ਉਥੇ ਬਾਬੇ ਨੇ ਹਾਜੀਆਂ ਦਾ ਰੂਪ ਕੀਤਾ ਸੀ। ਨੀਲੇ ਬਸਤ੍ਰ ਪਹਿਨੇ, ਹਥ ਵਿਚ ਆਸਾ (ਸੋਟੀ) ਸੀ, ਕਛ ਕਤਾਬ (ਗੁਰਬਾਂਣੀ ਦੀ ਪੋਥੀ) ਅਤੇ ਮੁਸੱਲਾ ਧਾਰਨ ਕੀਤਾ ਰਖਿਆ ਸੀ। ਫਿਰ ਉਹ ਬਗਦਾਦ ਨੂੰ ਗਏ ਤੇ ਬਾਹਰ ਵਾਰ ਸ਼ਹਿਰ ਤੋਂ ਅਸਥਾਨ-(ਡੇਰਾ) ਕੀਤਾ ਨੇ।

ਯਕੀਨ ਕਰੀਏ ! ਇਹ ਸਭ ਕੁਝ ਭਾਈ ਬਾਲਾ ਜੀ ਨੇ ਸੁਣਾਇਆ ਤੇ ਗੁਰੂ ਅੰਗਦ ਸਾਹਿਬ ਨੇ ਲਿਖਵਾਇਆ ਸੀ, ਉਸੇ ਜਨਮ ਸਾਖੀ ਨੂੰ ਪੜੇ ਪਿਛੋਂ ਭਾਈ ਗੁਰਦਾਸ ਨੇ ਲਿਖਿਆ ਹੈ। ਹੋਰ ਉਨ੍ਹਾਂ ਨੂੰ ਕੋਈ ਇਲਹਾਮ ਨਹੀਂ ਹੋਇਆ ਸੀ ਨ, ਪੈਗੰਬਰ ਸਨ। ਉਹਨਾਂ ਨੇ ਜਿਸ ਜਨਮ ਸਾਖੀ ਦੇ ਅਧਾਰ ਤੇ ਐਸਾ ਕੁਝ ਲਿਖਿਆ ਸੀ, ਅਗਰ ਉਹ ਹੁਣ ਨਹੀਂ ਮਿਲਦੀ ਤਾਂ ਉਹਦੇ ਉਤਾਰੇ, ਦਰ ਉਤਾਰੇ ਦੀਆਂ ਨਕਲਾਂ ਹੀ ਵਧ ਘਟ ਲਿਖੀਆਂ ਇਹ ਮਿਲਦੀਆਂ ਹਨ। ਜਿਨ੍ਹਾਂ ਨੂੰ ਧੋ ਪੂੰਝ ਕੇ ਸੁਧਾਰਨਾਂ ਤੇ ਗੁਰਬਾਂਣੀ ਅਨਕੂਲ ਲਿਖਣਾਂ ਤੇ ਵਰਤਣਾਂ ਸਾਡਾ ਕੰਮ ਹੈ।

ਸੋਨੇ ਨੂੰ ਰੇਤ ਵਿਚ ਰੁਲਿਆ ਦੇਖ ਨਿਆਰੀਏ ਵਖ ਕਰਦੇ ਤੇ ਕੀਮਤਾਂ ਵਟਦੇ ਹਨ। ਲੋਹੇ ਦੇ ਡੇਹਲਿਆਂ ਨਾਲੋਂ ਮਿਟੀ ਨੂੰ ਲਾਹ ਕੇ ਤਪਾਂਦੇ ਅਤੇ ਮਨੂਰ ਛੰਡ ਕੇ ਤਲਵਾਰਾਂ ਤੇ ਹੋਰ ਸਭ ਕੁਝ ਘੜ ਕੇ ਵੇਚਦੇ ਹਨ,ਫਿਰ ਕਿਵੇਂ ਉਨ੍ਹਾਂ ਦੀ ਮੰਨੀਏ ਕਿ ਐਸੀ ਗਡ ਮਢੀ ਜਨਮ ਸਾਖੀ ਵਰਤਣ ਦੇ ਯੋਗ ਨਹੀਂ ? ਮੰਨਣ ਦੇ ਲੈਕ ਨਹੀਂ ?

ਕੀ ਸ਼ਰਦਾਰ ਜੀ ਦੀ ਇਸ ਅਪੀਲ ਉਤੇ ਕਿਸੇ ਨੇ ਕਦੀ ਧਿਆਨ ਦਿਤਾ ਹੈ ? ਸਗੋਂ ਕਈ ਅਡੀਸ਼ਨਾਂ ਹੋਰ ਛਪ ਚੁਕੀਆਂ ਤੇ ਵਿਕੀਆਂ ਹਨ, ਅਤੇ ਵਿਕਣ ਗੀਆਂ। ਫਿਰ ਕਿਵੇਂ ਮੰਨਿਆ ਜਾਇ ਕਿ ਵਰਤਣ ਦੇ ਲੈਕ ਨਹੀਂ ? ਝੂਠੀ ਹੈ, ਇਹ ਦੇਖਣ ਤੇ ਮੰਨਣ ਦੇ ਯੋਗ-ਨਹੀਂ ! ਜਿਸ ਵਿਚ ਗੁਰੂ ਨਾਨਕ ਦੀ ਸਿਫਤ ਭਰਪੂਰ ਸਾਖੀਆਂ ਹਨ।

ਦੇਖੀਏ ! ਕਾਗਜ ਅਪਵਿਤ੍ਰ ਮੰਨਿਆ ਹੈ। ਦਿਲੀ ਦੇ ਸਾਰੇ ਭੰਗੀਆਂ ਨੂੰ ਵਾਧੇ ਦੀ ਖੱਟੀ ਹੈ। ਉਹ ਟੱਟੀਆਂ ਨਾਲ ਲਿਬੜੇ ਕਾਗਜਾਂ ਨੂੰ ਚੁਣਦੇ ਅਤੇ ਬੰਡਲ ਬੰਨ ਕੇ ਪੇਪਰ ਮਿਲਾਂ ਪਾਸ਼ ਵੇਚਦੇ ਹਨ, ਉਥੇ ਬਿਨਾਂ ਧੋਤੇ ਦੇ ਮਲ ਦਲ ਕੇ ਮਸ਼ੀਨਰੀ ਵਿਚ ਨਵਾਂ ਕਾਗਜ ਬਣਾਂਦੇ ਹਨ। ਉਨ੍ਹਾਂ ਕਾਗਜਾਂ ਉਤੇ ਧਰਮ ਗ੍ਰੰਥ ਅਤੇ ਵੇਦ ਸ਼ਾਸਤ੍ਰ ਗੁਰੂ ਗ੍ਰੰਥ ਵੀ ਛਪਦੇ ਤਾਂ ਸਾਰੇ ਮੰਨਦੇ ਨਿਮਸਕਾਰਾਂ ਕਰਦੇ ਹਨ। ਗੁਰੂ ਗ੍ਰੰਥ ਵਿਚ ਲਿਖਿਆ ਹੈ—

—"ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ।
ਭਗਿਤ ਭਾਗਉਤ ਲਿਖੀਐ ਤਿਹ ਊਪਰੇ ਪੂਜੀਐ ਕਰ ਨਿਮਸਕਾਰੰ।(੧੨੯੩)

——

ਐਸੀ ਹਾਲਤ ਵਿਚ ਜਨਮ ਸਾਖੀਆਂ ਅੰਦਰ ਅਗਰ ਕੁਝ ਵੀ ਗੁਰੂ ਨਾਨਕ ਦੀ ਕਥਾ ਸੁਧ ਲਿਖੀ ਹੈ ਤਾਂ ਉਹ ਮੰਨਣ ਯੋਗ ਹੈ। ਸਗੋਂ ਨਿਮਸਕਾਰ ਕਰਨੀ ਚਾਹੀਏ। ਫਿਰ ਸਰਦਾਰ ਜੀ ਦੀ ਗਲ ਮੰਨੀਏ ਜਾਂ ਗੁਰੂ ਗ੍ਰੰਥ ਜੀ ਦੀ ! ਪਾਠਕਾਂ ਨੇ ਸੋਚਨਾਂ ਹੈ ਕਿ ਗੁਰੂ ਨਾਨਕ ਦਾ ਫੁਰਮਾਨ ਹੈ—

"ਸਾਂਝ ਕਰੀਜੈ ਗੁਣਹ ਕੇਰੀ ਛੋਡਿ ਅਵਗੁਣ ਚਲੀਐ—
ਪਹਿਰੇ ਪਟੰਬਰ ਕਰ ਅਡੰਬਰ ਆਪਣਾ ਪਿੜ ਮਲੀਐ—(੭੬੬)

——

ਸਰਦਾਰ ਕਰਮ ਸਿੰਘ ਨੇ ਗੁਰਬਾਣੀ ਦੇ ਇਸ ਅਸੂਲ ਨੂੰ ਜਾਣਿਆ ਨਹੀਂ ਤੇ ਸਭ ਕੁਝ ਜਾਹਲੀ ਕਿਹਾ ਹੈ।

੫. (ਉਨ੍ਹਾਂ ਦੀ ਪੰਜਵੀਂ ਆਗਿਆ) ਇਸ—(ਜਨਮ ਸਾਖੀ) ਨੂੰ ਬੰਨ੍ਹ ਕੇ ਅਜਿਹੇ ਥਾਂ ਪਹੁੰਚਾਉਣਾਂ ਚਾਹੀਏ ! ਜਿਥੇ ਕਿ ਇਸ ਦਾ ਖੁਰਾ ਖੋਜ ਨ ਮਿਲੇ !— ਸ਼ਾਬਾਸ ਹੈ ਐਸੀ ਸਮਝ ਤੋਂ ! ਕੁਰਬਾਨ ਜਾਈਏ।

ਸਰਦਾਰ ਜੀ ਨੂੰ ਚਾਹੀਦਾ ਸੀ ਕਿ ਉਹ ਦੇਸ਼ ਭਰ ਵਿਚ ਫਿਰ ਕੇ ਐਸੀਆਂ ਜਨਮ ਸਾਖੀਆਂ ਨੂੰ ਖੁਦ ਹੀ ਅਕੱਠਾ ਕਰਦੇ, ਫਿਰ ਜਿਵੇਂ ਮੁਗਲ ਬਾਦਸ਼ਾਹ (ਔਰੰਗਜ਼ੇਬ) ਨੇ ਬਨਾਰਸ ਦੀ ਹਿੰਦੂ ਯੂਨੀਵਰਸਟੀ ਨੂੰ ਸੜਵਾ ਕੇ ਪੁਰਾਤਨ

ਜ਼ਖੀਰਾ ਖਤਮ ਕੀਤਾ ਸੀ—(ਉਹਦੀ ਬਦ ਕਿਸਮਤੀ ਕਿ ਕੁਝ ਬਾਹਰ ਦੀਆਂ ਬਚੀਆਂ ਖਚੀਆਂ ਰਹਿ ਗਈਆਂ) ਐਸੇ ਸਰਦਾਰ ਕਰਮ ਸਿੰਘ ਨੂੰ ਕਰਨਾਂ ਚਾਹੀਏ ਸੀ । ਯਾ ਜਲਾ ਜਾਂਦੇ ਜਾਂ ਨਾਲੇ ਲੈ ਜਾਂਦੇ, ਨ ਉਨ੍ਹਾਂ ਵੇਲੇ ਦੀ ਕੋਈ ਜਨਮ ਸਾਖੀ ਬਾਕੀ ਹੁੰਦੀ, ਨ ਦੁਬਾਰਾ ਛਪ ਸਕਦੀਆਂ । ਪਰ ਐਸਾ ਉਹਨਾਂ ਨੇ ਕੀਤਾ ਨਹੀਂ ਸੀ, ਤਾਂ ਦੂਜਿਆਂ ਨੂੰ ਕੀ ਲੋੜ ਪਈ ਜੋ ਇਤਨੀ ਖੇਚਲ ਕਰਨ ! ਉਹ ਪ੍ਰੇਮ ਨਾਲ ਸਾਰੇ ਪੜਦੇ ਹਨ, ਤਾਂਤੇ ਭਾਈ ਬਾਲੇ ਦੀ ਜਨਮ ਸਾਖੀ-ਐਸੀ ਦੂਸ਼ਤ ਨਹੀਂ, ਜੈਸੀ ਕਿ ਉਹ ਸਮਝਦੇ ਰਹੇ ।

ਅਫਸੋਸ ! ਕਿ ਸਰਦਾਰ ਕਰਮ ਸਿੰਘ ਨੂੰ ਅਪਣੇ ਪੱਖ ਵਿਚ ਕੁਝ ਲਿਖਣ ਦਾ ਬਿਧੀ ਚੰਦ ਹਿੰਦਾਲੀਏ ਜਿਤਨਾਂ ਵੀ ਲਿਖਣ ਢੰਗ ਆਉਂਦਾ ਹੁੰਦਾ । ਜਾਂ ਉਸ ਜਿਤਨੀ ਹਿੰਦੀ ਪੰਜਾਬੀ ਕਵਿਤਾ ਦੀ ਜਾਣਕਾਰੀ ਹੁੰਦੀ ਪਰ ਨਹੀਂ ਸੀ । ਬਿਧੀ ਚੰਦ ਨੇ ਕਈ ਥਾਂ ਗੁਰੂ ਨਾਨਕ ਦੀ ਸਿਫਤ ਨੂੰ ਬਹੁਤ ਉਜਾਗਰ ਵੀ ਕੀਤਾ ਹੈ ਪਰ ਉਸ ਵਲੋਂ-ਦੱਤਾ ਤ੍ਰਿਤ੍ਰੈ" ਦੀ ਸਾਖੀ ਲਿਖੀ ਨੂੰ ਸਰਦਾਰ ਨੇ ਤਰਕ ਨਾਲ ਐਸਾ ਦਰਸਾਇਆ ਹੈ—

ਦੱਤਾ ਤ੍ਰਿਉ ਵਾਚ ! "ਦਸ ਹੋ ਤਪਾ ਨਿਰੰਜਨ ਕੈਸਾ ਜੋ ਤੁਮ ਕਹਿਤੇ ਦੇਖਿਆ ।
ਸ਼ਾਸਤ੍ਰ ਬੇਦ ਪੁਰਾਂਣ ਪੁਕਾਰੇ ਯੇਹ ਬਿਧ ਕਿਨਹੂ ਨ ਲੇਖਿਆ ।
ਅਚਰਜ ਬਾਤ ਸੁਣਾਈ ਤੁਮ ਹੂੰ ਹਮ ਤੋਂ ਭਰਮਤ ਭਟਕਾ ।
ਹਲ ਚਲ ਉਪਜੀ ਠਾਹਰ ਨ ਪਾਵੈ ਚਿਤ ਨ ਹਮਰਾ ਅਟਕਾ ।
(ਕਤਕ ਕਿ ਵਸਾਖ ਸਫਾ ੯੯-੧੦੦)

ਗੁਰ ਨਾਨਕ ਵਾਚ ! "ਮੂਰਤ ਲਾਲ ਸਬਜ ਹੈ ਕਾਇਆ ਜੈਸੇ ਰੋਮ ਸੁਰਨਾਂ ।
ਹੀਰਾ ਮੋਤੀ ਚਰਨ ਦੇਖੀਏ, ਚੰਦ ਸੂਰਜ ਨਿਰਖਤ ਨੈਨਾਂ ।
ਦਾਂਤ ਜਵਾਹਰ ਬਨੇ ਜੜਾਊ ਭਉਹਾਂ ਲਟਕੈਂ ਝਲਕੇ ।
ਨਾਕ ਦੀਸੈ ਖੰਡੇ ਦੀ ਧਾਰਾ ਜੈਸੀ ਦਾਵਨ ਚਮਕੇ ।
ਚਲ ਕਰ ਦੇਖੋ ਤੁਮੇਂ ਦਿਖਾਊ ਤਬ ਤੂੰ ਮਾਨੇ ਸੁਆਮੀ ।
ਨਿਰੰਜਨ ਕੇ ਨਾਨਕ ਸਦਾ ਹਜੂਰੀ ਆਠੋ ਪਹਿਰ ਸਲਾਂਮੀ ।

——

ਪਾਠਕਾਂ ਪਾਸੋਂ ਸਰਦਾਰ ਜੀ ਪੁਛਦੇ ?

"ਕਿਉਂ ਜੀ ਅਜੇ ਵੀ ਨਿਰੰਜਨ ਦੇ ਸਮਝਣ ਵਿਚ ਕੋਈ ਕਸਰ ਹੈ ? ਮੂਰਤ ਲਾਲ ਹੈ ਕਾਇਆਂ ਹਰੀ ਹੈ, ਅਤੇ ਰੋਮ ਸੋਨੇ ਰੰਗ

ਦੇ ਹਨ। ਚਰਨ ਹੀਰੇ ਮੋਤੀਆਂ ਵਾਂਗ ਅਤੇ ਨੈਨ ਸੂਰਜ ਤੇ ਚੰਨ ਸਮਾਨ ਹਨ। ਦੰਦ ਜਵਾਹਿਰਾਂ ਵਾਂਗ, ਭਵਾਂ ਲਿਸਕਾਂ ਮਾਰਦਿਆਂ ਤੇ ਨਕ ਖੰਡੇ ਦੀ ਧਾਰ ਵਾਂਗ ਹੈ। ਗੁਰੂ ਨਾਨਕ ਜੀ ਕਹਿੰਦੇ ਹਨ ਕਿ ਨਰਿੰਜਨ ਐਸਾ ਹੈ। ਕੀ ਅਸੀਂ ਕਹਿ ਸਕਦੇ ਹਾਂ ਕਿ ਉਸ ਅਕਾਲ ਪੁਰਖ ਦਾ ਕੋਈ ਚਿਹਨ ਚਕ੍ਰ ਨਹੀਂ ਹੈ ਇਹ ਕੈਸੀ ਅਸਚਰਜ ਗਲ ਹੈ ?"

——

# ਨੋਟ

ਸਰਦਾਰ ਕਰਮ ਸਿੰਘ, ਅਪਣੀ ਪੁਸਤਕ (ਕਤਕ ਕਿ ਵਸਾਖ) ਛਾਪੇ ਮਗਰੋਂ ਸੰਨ ੧੯੩੦ ਵਿਚ ਸੁਰਗ ਵਾਸ ਹੋ ਗਏ ਸਨ। ਉਨ੍ਹਾਂ ਦੇ ਕਿਸੇ ਸਮਕਾਲੀ ਨੇ ਉਨ੍ਹਾਂ ਨੂੰ ਕੋਈ ਉੱਤਰ ਦਿਤਾ ਨਹੀਂ ਸੀ। ਸਗੋਂ ਉਨ੍ਹਾਂ ਦੀ ਲਿਖਤ ਨਾਲ ਸਹਿ-ਮਤ ਰਹੇ। ਹੁਣ ਸਾਡਾ ਉੱਤਰ ਦਿਤਾ ਉਨ੍ਹਾਂ ਨੂੰ ਪਹੁੰਚ ਨਹੀਂ ਸਕਦਾ। ਪਰ ਦਾਸ ਲੇਖਕ ਦੀ ਉਮਰ ਇਸ ਵੇਲੇ ੭੨ ਸਾਲ ਦੀ "ਨਦੀ ਕਿਨਾਰੇ ਰੁਖੜਾ" ਹੈ। ਜੇ ਅਗਲੇ ਜਹਾਨ ਵਿਚ ਕਿਤੇ ਮਿਲੇ ਤਾਂ ਖੁੱਲ ਕੇ ਵਿਚਾਰ ਕਰਾਂਗੇ ! ਕਿਉਂਕੇ "ਜੀਵਤ ਕਉ ਜੀਵਤ ਮਿਲੈ ਮੂਏ ਕਉ ਮੂਆ" ਗੁਰ ਵਾਕ ਹੈ- ਪਰ ਇਥੇ ਹੁਣ ਦਾ ਲਿਖਿਆ (ਸਾਡਾ ਉੱਤਰ) ਕੇਵਲ ਉਨਾਂ ਨਾਲ ਸਹਿਮਤ ਲੋਕਾਂ ਵਾਸਤੇ ਹੈ, ਜੋ ਕਿ ਵਸਾਖ ਸੁਦੀ ਤੀਜ ਦਾ ਗੁਰੂ ਨਾਨਕ ਜਨਮ ਮੰਨਦੇ ਤੇ ਲਿਖਦੇ ਰਹੇ। ਜਾਂ ਅਪਣੇ ਸੁਹਿਰਦ ਪਾਠਕਾਂ ਵਾਸਤੇ ਹੈ ਕਿ ਉਨ੍ਹਾਂ ਨੂੰ ਪਤਾ ਲਗ ਜਾਇ ਜੋ ਸਰਦਾਰ ਕਰਮ ਸਿੰਘ ਨੂੰ ਗੁਰੂ ਘਰ ਸੰਬੰਧੀ ਕਿਤਨੀ ਕੁਝ ਬਾਣੀ ਦੀ ਜਾਣਕਾਰੀ ਸੀ ? ਕਿ ਉਹਨਾਂ ਜੋ ਸਵਾਲ ਕੀਤੇ ਸਨ-ਪੂਰਾ ਪੂਰਾ ਉਤਰ ਇਹ ਹੈ —

——

ਉਨ੍ਹਾਂ ਨੇ ਇਹ ਸੁਾਲ ਕੀਤੇ ਹਨ ਕਿ ਜਿਸ ਨਰਿੰਜਨ ਦਾ ਕੋਈ ਚਿਹਨ ਚਕ੍ਰ ਚਿੰਨ੍ਹ ਨਹੀਂ ਹੈ ਉਸਦਾ ਹਰਾ ਰੰਗ, ਅਤੇ ਸਵਰਨ ਰੰਗੇ ਵਾਲ ਤੇ ਹੋਰ ਸਭ ਕੁਝ ਕਿਵੇਂ ਹੋ ਸਕਦਾ ਹੈ ? ਉਤਰ ਪੜੀਏ !

੧. ਗੁਰੂ ਘਰ ਵਿਚ (ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪ) ਦਿਨ੍ਹਾਂ ਰੂਪਾਂ ਵਿਚ ਵਰਤਦਾ ਰਬ ਮੰਨਿਆ ਹੈ। ਸਭ ਤੋਂ ਪਹਿਲੇ ਜਦੋਂ (ਜਬ ਅਕਾਰ ਇਹ ਕਛੁ ਨ ਦ੍ਰਿਸਟੇਤਾ) ਧਰਤ ਅਕਾਸ ਦਸੋਂ ਦਿਸਾ ਨਹੀਂ ਸੀ ਤਦ ਉਹ

ਸੁੰਨ (ਅਫੁਰ) ਅਵਸਥਾ ਵਿਚ ਮੌਜੂਦ ਸੀ। ਜਦੋਂ ਸਾਕਾਰ ਹੋਣ ਦੀ ਖਾਹਸ਼ ਹੋਇ ਆਈ ਤਦ ਉਨ ਨਿਰਾਕਾਰ ਅਵਸਥਾ ਤੋਂ ਸਾਕਾਰ ਰੂਪ ਦੀ (ਸੰਸਾਰਕ) ਉਤਪਤੀ ਕੀਤੀ। ਉਸ ਵੇਲੇ ਤੋਂ ਹਰ ਇਕ ਜੀਅ ਜੰਤ ਵਿਚ (ਜੋਤ ਸਰੂਪੀ ਰਿਹਾ ਭਰ) ਮੌਜੂਦ ਹੈ। ਇਸ ਅਵਸਥਾ ਵਿਚ ਉਹਦੇ-(ਸਹਸ ਤਵ ਨੈਨ-ਨਨ ਨੈਨ ਹਹਿ ਤੋਹ ਕਉ ਸਹਿਸ ਮੂਰਤ ਨਨਾ ਏਕ ਤੋ ਹੀ) ਹਜਾਰਾਂ ਨੈਨ ਤੇ ਹਜ਼ਾਰਾਂ ਮੂਰਤ (ਸਰੂਪ) ਹੁਦੇ ਹੋਏ ਵੀ ਇਕ ਨ ਰਖਦਾ, ਨਿਰਗੁਣ ਬ੍ਰਹਮ ਸਰੂਪ ਹੈ।

੨. ਦੂਜਾ ਪਖ ! ਜਦੋਂ ਉਹ ਕਿਸੇ ਭਗਤ ਨੂੰ ਬਚਾਉਣ ਵਾਸਤੇ, ਧਰਮ ਸਥਾਪਤੀ, ਜਾਂ ਸੰਤ ਭਗਤਾਂ ਦੇ ਦਰਸ਼ਨ ਦੇਣ ਨੂੰ ਸ੍ਰੀ ਧਾਰੀ ਪ੍ਰਗਟ ਹੁੰਦਾ ਤਾਂ ਉਹ ਪ੍ਰਹਿਲਾਦ ਵਾਸਤੇ ਨਰ ਸਿੰਘ-(ਨ ਮਨੁੱਖ ਨ ਜਾਨਵਰ ਰੂਪ) ਧਰਮ ਸਥਾਪਤੀ ਨੂੰ ਕ੍ਰਿਸ਼ਨ ਰੂਪ, ਨਾਮ ਦੇਵ ਵਾਸਤੇ (ਉਹੀ ਕ੍ਰਿਸ਼ਨ ਮੁਗਲ ਰੂਪ) ਅਤੇ ਕਈ ਭਗਤਾਂ ਨੂੰ ਹਮੇਸ਼ਾਂ ਵਖ ਵਖ ਰੂਪਾਂ ਵਿਚ ਦਰਸ਼ਨ ਦਿੰਦਾ ਰਿਹਾ ਹੈ। ਇਹ ਉਹਦਾ ਸਰਗੁਣ ਸਰੂਪ ਮੰਨਿਆ ਹੈ। ਉਹ ਸਰਬ ਕਲਾ ਸਮ੍ਰਥ ਹੈ ਤੇ ਉਹਨੂੰ ਸਾਇੰਸ ਦੇ ਤਰੀਕੇ ਨਾਲ ਵੀ ਗੁਰੂ ਨਾਨਕ ਦੇਵ ਨੇ ਸਮਝਾਇਆ ਕਿ ਕੀ ਕੁਝ ਕੀਤਾ ਸੂ ? ਜਾਂ ਕਰ ਸਕਦਾ ਹੈ-

"ਸਾਚੇ ਤੇ ਪਵਣਾਂ ਭਇਆ ਪਵਣੈ ਤੇ ਜਲ ਹੋਇ।
ਜਲ ਤੇ ਤ੍ਰੈ ਭਵਣ ਸਾਜਿਆ ਘਟ ਘਟ ਜੋਤ ਸਮੋਇ।

ਭਾਵ—ਸਚੇ ਸੁੰਨ ਸਮਾਧੀ ਨਿਰਾਕਾਰ ਤੋਂ ਪਹਿਲੇ ਪਵਣ (ਵਾਯੂ) ਪੈਦਾ ਹੋਈ। ਫਿਰ ਵਾਯੂ ਤੋਂ ਜਲ ਬਣਿਆ, ਅਤੇ ਜਲ ਵਿਚੋਂ ਠੋਸ ਉਤਪਤੀ (ਤ੍ਰੈ ਭਵਣ) ਤ੍ਰੈਲੋਕੀ ਸੰਸਾਰ ਨੂੰ ਸਾਜਿਆ ਸੀ ਕਿਹਾ ਹੈ।

ਹੁਣ ਸਮਝ ਲੈਣਾਂ ਹੈ ਕਿ ਜੈਸੇ ਵਾਯੂ (ਪਵਨ) ਦਾ ਕੋਈ ਰੂਪ ਨਹੀਂ, ਰੰਗ ਨਹੀਂ, ਨ ਦਿਸਦੀ ਹੈ। ਪਰ ਹੋਂਦ ਵਿਚ ਹਰ ਥਾਂ ਮੌਜੂਦ ਹੈ ਪਉਣ ਠੰਡੀ ਹੋਇ ਨਾਲ ਪਾਂਣੀ ਰੂਪ ਅਤੇ ਪਾਣੀ ਨੂੰ ਹੋਰ ਵੀ ਠੰਡਾ ਕੀਤੇ ਬਰਫ ਰੂਪ ਠੋਸ ਤਰ੍ਹਾਂ ਦੀ ਦਿਸਦੀ ਹੈ। ਫਿਰ ਪਾਂਣੀ ਦਾ ਇਹ ਬਰਫ ਰੂਪ ਸਦਾ ਵਾਸਤੇ ਨਹੀਂ ਹੈ। ਅਸਲ ਰੂਪ-ਪਾਣੀ ਦਾ ਪਵਣ ਰੂਪ (ਨਿਰਾਕਾਰ) ਪੂਰਤ ਹੈ, ਅਤੇ ਬਾਕੀ ਦਾ ਸਭ ਕੁਝ ਪਿਛੋਂ ਹੈ, ਜੋ ਦਿਸਦਾ ਰਿਹਾ ਹੈ।

ਐਸੇ ਹੀ ਉਸ ਨਿਰਾਧਾਰ ਨਿਰਾਕਾਰ ਦਾ ਸਦਾ ਅਸਥਿਰ ਰੂਪ (ਨ ਦਿਸਣ ਵਾਲਾ) "ਚੰਦ੍ਰ ਚਿਹਨ ਅਰ ਬਰਨ ਜਾਤ" ਤੋਂ ਰਹਿਤ ਹੈ। ਪਰ ਜਿਸ ਵੇਲੇ ਜਿਸ ੨ ਰੂਪ ਵਿਚ ਕਿਸੇ ਭਗਤ ਨੂੰ ਦਰਸ਼ਨ ਦਿਤੇ ਹੋਣਗੇ, ਅਗਰ ਉਸ ਭਗਤ ਨੇ ਉਸ ਵੇਲੇ ਦੇ ਕੀਤੇ ਦਰਸ਼ਨ ਦਾ ਸਰੂਪ ਯਾਦ ਰਖਿਆ ਤੇ ਦਸਿਆ ਹੋਵੇ ਤਾਂ

ਇਸ ਵਿਚ ਕੀ ਕੂੜ ਹੈ ਜਾਂ ਬੁਰਾਈ ਹੈ ? ਫਿਰ ਕਿਸੇ ਦੇ ਐਸਾ ਵਰਨਣ ਕਰਨ ਨਾਲ ਉਸ ਨਿਰਾਕਾਰ ਦੀ ਕੀ ਹੇਠਾਈ ਹੈ ? ਅਸੀਂ ਤਾਂ ਇਸ ਯੋਗ ਨਹੀਂ ਕਿ ਸਾਨੂੰ ਵੀ ਐਸੇ ਕਿਤੇ ਪ੍ਰਤੱਖ ਹੋਣ ! ਫਿਰ ਇਸ ਭੇਦ ਨੂੰ ਜੇਕਰ ਅਸੀਂ ਖੁਦ ਸਮਝ ਨ ਸਕੀਏ ਤਾਂ ਹਿੰਦਾਲੀਏ ਬਿਧੀ ਚੰਦ ਦੀ ਇਸ ਵਿਸ਼ੇ ਉਤੇ ਲਿਖੀ ਲਿਖਤ ਨੂੰ ਕਿਉਂ ਬੁਰਾ ਜਾਣੀਏ ?

ਗੁਰੂ ਨਾਨਕ ਦੇਵ ! ਸਦਾ ਵਾਸਤੇ ਉਸ ਨਿਰੰਕਾਰ ਨਿਰਾਧਾਰ ਦੇ ਹਮੇਸ਼ਾ ਇਕ ਰਸ ਨਿਰਗੁਣ ਸਰੂਪ ਦੇ ਵਿਸਵਾਸ਼ੀ ਸਨ । ਉਹ ਅਪਣੇ ਨੂੰ ਇਸੇ ਨਿਸਚੇ ਨਾਲ ਨਿਰੰਕਾਰ ਦਾ-(ਨਾਨਕ ਨਿਰੰਕਾਰੀ) ਮੰਨਦੇ ਸਨ । ਪਰ ਉਨ੍ਹਾਂ ਤਾਂਈ ਵੀ ਕਿਸੇ ਵੇਲੇ ਨਿਰੰਕਾਰ ਜੀ ਨੇ ਸਾਕਾਰ ਰੂਪ ਦੇ ਪ੍ਰਤੱਖ ਦਰਸ਼ਨ ਕਰਾਏ ਸਨ, ਜਿਸਦਾ ਵਰਣਨ ਉਨ੍ਹਾਂ ਖੁਦ ਐਸਾ ਹੀ ਕੀਤਾ ਸੀ ਤਾਂ ਹਿੰਦਾਲ ਦੇ ਬਿਧੀ ਚੰਦ ਨੇ ਕੀ ਗੁਨਾਹ ਕੀਤਾ ? ਜੋ ਐਸਾ ਸਰਗਣ ਰੂਪ ਗੁਰੂ ਨਾਨਕ ਵਲੋਂ ਦੱਤਾ ਤ੍ਰਿਉ ਨੂੰ ਦਸਿਆ ਹੈ ? ਗੁਰ ਨਾਨਕ ਨੇ ਖੁਦ ਜਦੋਂ ਕਿਸੇ ਵੇਲੇ ਅਕਾਲ ਪੁਰਖ ਦੇ ਸਰਗੁਣ ਰੂਪ ਦੀ ਹਜ਼ੂਰੀ ਵਿਚ ਅਪਣੇ ਨੂੰ ਪਾਇਆ ਸੀ ਤਾਂ ਐਸੇ ਰੱਬ (ਅਕਾਲ ਮੂਰਤ) ਦਾ ਸਰਗੁਣ ਸਰੂਪ ਨਕਸ਼ਾ ਖਿਚ ਦਸਿਆ ਸੀ-ਉਹਨਾਂ ਨੇ ਵਡਹੰਸ ਰਾਗ ਵਿਚ (ਮਹਲਾ ੧) ਛੰਤ ਅੰਦਰ ਐਸਾ ਫੁਰਮਾਇਆ ਹੈ- ਅਰੰਭ ਇਹ ਹੈ-"ਵਡੇ ਮੇਰੇ ਸਾਹਿਬਾ ਅਲੱਖ ਅਪਾਰਾ" ਕਿਉਂ ਕਰਿ ਕਰਉ ਬੇਨਤੀ ਹਉ ਆਖਿ ਨ ਜਾਣਾਂ ।

ਹੁਣ ਸਰੂਪ ਵਰਨਣ ਹੈ- —"ਤੇਰੇ ਬੰਕੇ ਲੋਇਨ ਦੰਦ ਰੀਸਾਲਾ ।
ਸੋਹਣੇ ਨੱਕ ਜਿਨ ਲੰਮੜੇ ਵਾਲਾ ।
ਕੰਚਨ ਕਾਇਆ ਸੁਇਨੇ ਕੀ ਢਾਲਾ ।
ਸੁਵੰਨ ਢਾਲਾ ਕ੍ਰਿਸ਼ਨ ਮਾਲਾ ਜਪਹੁ ਤੁਸੀਂ ਸਹੇਲੀਉ ।
ਜਮ ਦੁਆਰੁ ਨ ਹੋਹੁ ਖੜੀਆ, ਸਿਖ ਸੁਣਹੁ ਮਹੇਲੀਉ ।
ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ।
ਬੰਕੇ ਲੋਇਨ ਦੰਤ ਰੀਸਾਲਾ ।

ਹੋਰ ਦੇਖੋ ! —ਤੇਰੀ ਚਾਲ ਸਹਾਵੀ ਮਧੁਰਾੜੀ ਬਾਣੀ !
ਕੁਹਕਿਨ ਕੋਕਲਾ ਤਰਲ ਜੁਆਣੀ ।
ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ।
ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਾਏ ।
ਸ੍ਰੀ ਰੰਗ ਰਾਤੀ ਫਿਰੈ ਮਾਤੀ ਉਦਕ ਗੰਗਾ ਵਾਣੀ ।

ਬਿਨਵੰਤ ਨਾਨਕ ਦਾਸ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ।੮।
(ਪੰਨਾਂ ੫੬੭)

——

ਐਸਾ ਹੀ ਭੱਟਾਂ ਦੇ ਉਚਾਰਨ ਕੀਤੇ ਸ੍ਵੈਯਾਂ ਨੂੰ ਗੁਰੂ ਅਰਜਨ ਦੇਵ ਨੇ ਸਚਾ ਮੰਨਿਆ, ਪ੍ਰਵਾਨ ਕੀਤਾ ਅਤੇ ਗੁਰੂ ਗ੍ਰੰਥ ਜੀ ਵਿਚ ਐਸਾ ਲਿਖਾਇਆ ਸੀ-ਭਾਵ ਨਿਰਾਕਾਰ ਨਿਰਾਧਾਰ ਵਾਹਿਗੁਰੂ ਦਾ ਸਰਗੁਣ ਸਰੂਪ ਸ੍ਰੀ ਕ੍ਰਿਸ਼ਨ ਭਗਵਾਨ ਨੂੰ ਮੰਨਿਆ ਜੋ ਭੱਟਾਂ ਨੇ ਕਿਹਾ ਸੀ—

"ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ ਕਵਲ ਨੈਨ ਮਧੁਰ ਬੈਨ-ਕੋਟਿ ਸੈਨ ਸੰਗ ਸੋਭ ਕਹਿਤ ਮਾ ਜਸੋਧ ਜਿਸਹਿ ਦਹੀ ਭਾਤੁ ਖਾਹਿ ਜੀਉ ॥ (੧੪੦੨)

——

ਹੋਰ ਪ੍ਰਮਾਣ ! ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥
(ਜਾਪ ਸਾਹਿਬ)

ਗੁਰੂ ਗੋਬਿੰਦ ਸਿੰਘ ਜੀ ਦਾ ਇਹ ਫੁਰਮਾਨ ! ਨਿਰਗੁਣ ਪਾਰ ਬ੍ਰਹਮ ਪ੍ਰਮੇਸਰ ਦਾ ਲਖਇਕ ਹੈ। ਪਰ ਦੂਜੀ ਥਾਂਏ ਨਿਰਗੁਨ-ਸਰਗੁਨ ਦੋਵੇਂ ਰੂਪ ਨਿਰੂਪਦੇ ਹੋਇ ਐਸੀ ਅਰਜੋਈ ਕਰਦੇ ਹਨ—

"ਪ੍ਰਭ ਜੂ ਤੋ ਕਹਿ ਲਾਜ ਹਮਾਰੀ । ਨੀਲ ਕੰਠ ਨਰ ਹਰਾਂ ਨਾਂਰਾਇਣ ਨੀਲ ਬਸਨ ਬਨਵਾਰੀ ।"

ਭਾਵ—ਹੇ ਵਾਹਿਗੁਰੂ ! ਤੂੰ ਨੀਲੇ ਗਲੇ (ਗਰਦਨ) ਵਾਲਾ, ਨੀਲੇ ਬਸੱਤ੍ਰ ਵਾਲਾ ਨਰਸਿੰਘ ਰੂਪ ਅਤੇ ਜੱਲਾਂ ਥੱਲਾਂ ਵਿਚ ਹਰ ਥਾਂ ਪੂਰਨ, ਬਨ ਬਗੀਚਿਆਂ ਦਾ ਵਸਨੀਕ ਹੈ। ਐਸਾ ਕਿਹਾ—

ਇਨ੍ਹਾਂ ਉਕਤ ਸ਼ਬਦਾਂ ਦੇ ਪ੍ਰਮਾਣਾਂ ਵਿਚ ਗੁਰੂ ਗੋਬਿੰਦ ਸਿੰਘ ਅਤੇ ਖਾਸ ਕਰਕੇ ਗੁਰੂ ਨਾਨਕ ਸਾਹਿਬ ਨੇ ਨਿਜੀ ਨਿਸਚੱਤ ਕੀਤੇ-"ਨਿਰਗੁਨ ਨਿਰੰਕਾਰ" ਦੀ ਹਜ਼ੂਰੀ ਵਿਚ ਹੁੰਦਿਆਂ, ਉਸ ਪ੍ਰਤੱਖ ਡਿਠੇ ਹੋਇ ਚਲਦੇ ਫਿਰਦੇ ਲੰਮੜੇ ਵਾਲਾਂ ਵਾਲੇ ਸਰਗੁਨ ਸਰੂਪ ਦੀ ਮਹਿਮਾਂ ਵਿਚ (ਹਿੰਦਾਲੀਏ ਬਿਧੀ ਚੰਦ ਨਾਲੋਂ) ਬਹੁਤ ਵਧੇਰੇ ਲਿਖਿਆ ਹੈ। ਤਾਂ ਤੇ ਸਤਿਗੁਰੂ ਨਾਨਕ ਅਤੇ ਹੋਰ ਵੀ **'ਮਹਾਂ ਪੁਰਖਾਂ ਕਾ ਬੋਲ ਨਾਂ ਹੋਵੈ ਕਿਤੈ ਥਾਂਇ'** ਐਸਾ ਸਮਝਣਾ ਜ਼ਰੂਰੀ ਹੈ। ਅਗਰ-

ਖ਼ੁਦ ਨ ਸਮਝਿਆ ਜਾਏ । ਤੇ ਸਮਝਣ ਵਾਲੇ ਜੋ ਲਿਖਦੇ ਹਨ ਉਹਨੂੰ ਖੰਡਨ ਕੀਤਾ ਜਾਏ ਤਾਂ ਐਸਾ ਅਪਣੀ ਬੇ-ਸਮਝੀ ਦਾ ਸਬੂਤ ਦੇਣਾ ਹੈ ।

ਗੁਰੂ ਨਾਨਕ ਨੇ ਦੱਤਾ ਤ੍ਰਿਉ ਜੈਸੇ ਚਿਰੰਜੀਵੀ ਰਿਸ਼ੀ ਨੂੰ ਵਾਹਿਗੁਰੂ ਦੇ ਸਰਗੁਣ ਸਰੂਪ ਦਾ ਨਿਰਨਾਂ ਕਰ ਦਸਿਆ ਹੈ । ਜੈਸੇ ਕੋਈ ਮਾਸਟਰ ਛੋਟੀ ਸਮਝ ਦੇ ਬਚਿਆਂ ਨੂੰ ਪਹਿਲੇ ਅਖਰਾਂ ਦੇ ਸਰੂਪ ਲਿਖ ਲਿਖ ਕੇ ਸਮਝਾਂਦਾ ਹੈ । ਫਿਰ ਕਈ ਸਾਲਾਂ ਪਿਛੋਂ, ਬਿਨਾਂ ਅਖਰਾਂ ਵਿਚ ਲਿਖਾਏ ਦੇ ਜ਼ੁਬਾਨੀ ਸੁਣਾਦਾ ਹੈ, ਅਖਰਾਂ ਦੇ ਸਰੂਪ ਸਿਖਾਣ ਦੀ ਲੋੜ ਨਹੀਂ ਜਾਣਦਾ । ਜੈਸੇ ਯੂਨੀਵਰਸਟੀਆਂ ਤੇ ਕਾਲਜਾਂ ਵਿਚ ਬਹੁਤਾ ਲੈਕਚਰਾਂ ਨਾਲ ਗਿਆਨ ਕਰਾਇਆ ਜਾਂਦਾ ਹੈ ।

ਐਸੇ ਹੀ ਬ੍ਰਹਮ ਵਿਦਿਆ ਦੇ ਵਿਦਿਆਰਥੀਆਂ ਨੂੰ ਪਹਿਲੇ ਸਰਗੁਨ ਸਰੂਪ, ਫਿਰ ਨਿਰਗੁਨ ਰੂਪ ਨਿਰੰਕਾਰ ਦਾ ਵਿਸਵਾਸ਼ੀ ਬਣਾਇਆ ਜਾਂਦਾ ਹੈ । ਸੱਚੇ ਅਤੇ ਪੂਰਨ ਜੁਗਤਿ ਰਖਦੇ ਗੁਰੂ ਨਾਨਕ ਦੇਵ ਨੇ ਇਕ ਸ਼ੁੱਧ ਮਨ 'ਸੰਨਿਆਸੀ' ਦੱਤਾ ਤ੍ਰਿਉ ਨੂੰ ਸਰਗੁਣ ਰੂਪ ਸਮਝਾਇਆ ਸੀ । ਉਸ ਵਾਰਤਾ ਨੂੰ ਕਿਤੋਂ ਲਿਖਿਆ ਪੜ੍ਹ ਕੇ ਮਾਨੋ ਬਿਧੀ ਚੰਦ ਨੇ ਗੁਰੂ ਨਾਨਕ ਦੇ ਉਕਤ ਸ਼ਬਦ ਦਾ ਅਪਣੀ ਸਮਝ ਮੁਤਾਬਕ ਟੀਕਾ ਕੀਤਾ ਹੈ ।

ਨੋਟ—ਇਹ ਪੁਰਾਤਨ ਸਸ਼ੋਂ ਦੇ ਦੱਤਾ ਤ੍ਰਿਉ ਦੀ ਗਦੀ ਦਾ ਸ਼ਾਇਦ ਗੱਦੀਦਾਰ ਹੋਵੇ । ਜੋ ਗੁਰੂ ਜੀ ਤੋਂ ਪੁਛਾਂ ਕਰਦਾ ਰਿਹਾ ਸੀ । ਜੈਸੇ ਗੋਰਖ ਦੇ ਅਤੇ ਸ਼ੰਕਰਾਚਾਰੀਆ ਦੇ ਗੱਦੀ ਦਾਰਾਂ ਨੂੰ ਉਸੇ ਨਾਮ ਨਾਲ ਯਾਦ ਕਰਦੇ ਸਨ ਅਤੇ ਗੁਰੂ ਨਾਨਕ ਦੇ ਗੱਦੀਦਾਰਾਂ ਨੂੰ ਦਸਵਾਂ ਗੁਰੂ ਨਾਨਕ ਤੀਕ ਉਹੀ ਰੂਪ ਮੰਨਿਅ ਹੈ ।

———

ਡਾਕਟਰ ਭਾਈ ਵੀਰ ਸਿੰਘ ਜੀ ਨੇ ਸੁੰਦਰੀ ਸਤੱਵੰਤ ਕੌਰ ਤੇ ਸੁਭਾਗ ਜੀ ਆਦਿਕ ਨਾਵਲ ਲਿਖੇ । ਸਿਖ ਇਤਹਾਸ ਵਿਚ ਇਨ੍ਹਾਂ ਦਾ ਕੋਈ ਜ਼ਿਕਰ ਨਹੀਂ । ਪਰ ਭਾਈ ਸਾਹਿਬ ਨੇ ਇਨ੍ਹਾਂ ਲਿਖਤਾਂ ਰਾਹੀਂ ਸਿਖ ਦੇਵੀਆਂ ਉਤੇ ਸਿਖੀ ਰਹਿਤ ਦਾ (ਸਦਾ ਪੈਣ ਵਾਲਾ) ਜੋ ਅਸਰ ਪੈਦਾ ਕੀਤਾ ਹੈ ਸ਼ਲਾਘਾ ਯੋਗ ਹੈ । ਹੋਰ ਵੀ ਕਈਆਂ ਨੇ ਇਤਿਹਾਸਕ ਨਾਵਲ ਲਿਖੇ । ਐਸੇ ਹੀ ਉਸ ਵੇਲੇ ਪੁਰਾਤਨ-(ਪੁਰਾਣਕ) ਰਿਵਾਜ ਮੁਤਾਬਕ ਅਗਰ ਕਿਸੇ ਨੇ ਕੁੱਝ ਸਾਖੀਆਂ ਵਾਧੂ ਲਿਖੀਆਂ, ਜਾਂ ਅਸਲ ਸਖੀਆਂ ਨੂੰ ਵਾਧਾ ਘਾਟਾ ਕਰਕੇ ਕੁੱਝ ਲਿਖਿਆ ਹੈ ਤਾਂ ਉਹਨਾਂ ਦਾ ਆਸ਼ਾ ਵੀ ਬਹੁਤ ਹੱਦ ਤੀਕ ਅਪਣੇ ਖ਼ਿਆਲਾਂ ਮੁਤਾਬਕ ਗੁਰੂ

ਨਾਨਕ ਨੂੰ ਸਭ ਤੋਂ ਵੱਡਾ ਸਾਗਰ ਕਰਨ ਦੀ ਕੋਸ਼ਸ਼ ਕੀਤੀ ਹੈ । ਕਿ ਜਿਥੇ ਜਿਥੇ ਗੁਰੂ ਨਾਨਕ ਅਪੜੇ ਸੀ, ਹੋਰ ਕੋਈ ਅਵਤਾਰ ਨਹੀਂ ਜਾ ਸਕਿਆ ਹੈ। ਇਸ ਤਰ੍ਹਾਂ ਦੀ ਲਿਖਤ ਵਿਚ ਜਨਮ ਸਾਖੀ ਦੇ ਲਿਖਾਰੀਆਂ ਪਾਸੋਂ ਭੂਗੋਲਕ ਗਲਤੀ ਹੋਈ ਮੰਨੀ ਜਾ ਸਕਦੀ ਹੈ ਬਦਨੀਤੀ ਨਹੀਂ ।

ਦੱਤਾ ਤ੍ਰਿਊ ਜੈਸੀਆਂ ਹੋਰ ਕਈ ਸਾਖੀਆਂ ਬਿੱਧੀ ਚੰਦ ਹਿੰਦਾਲੀਏ ਨੇ ਲਿਖੀਆਂ ਹਨ। ਉਸ ਦੇ ਇਸ ਹੱਕ ਨੂੰ ਅਸੀਂ ਖੋਹ ਨਹੀਂ ਸਕਦੇ ਕਿ ਉਹ ਅਪਣੇ ਪਿਤਾ (ਭਾਈ ਹਿੰਦਾਲ ਜੀ) ਨੂੰ ਰੱਬ ਪਾਸ ਪੁਜਿਆ ਤੇ ਵਡਿਆ ਕੇ ਦਸਿਆ ਹੈ। ਸਾਰੇ ਲਿਖਾਰੀਆਂ ਨੇ ਅਪਣੇ ੨ ਇਸ਼ਟ ਨੂੰ ਅਪਣੇ ਵੇਲੇ ਐਸਾ ਹੀ ਵਡਿਆਇਆ ਹੈ ।

੧. ਸ੍ਰੀ ਰਾਮ ਚੰਦ੍ਰ ਜੀ ਨੂੰ ੧੪ ਕਲਾਂ ਅਵਤਾਰ ਦੱਸ ਕੇ ਕਿਸੇ ਕ੍ਰਿਸ਼ਨ ਭਗਤ ਨੇ ਆਖਿਆ ਕ੍ਰਿਸ਼ਨ ੧੬ ਕਲਾਂ ਸਮ੍ਰਥ ਸੀ, ਉਹਨੂੰ ਕਿਉਂ ਨਹੀਂ ਮੰਨਦੇ ? ਤਾਂ ਤੁਲਸੀ ਦਾਸ ਨੇ ਕਿਹਾ–ਮੈਂ ਤੇਰਾ ਧੰਨਵਾਦੀ ਹਾਂ ਜੋ ਵਾਧੇ ਦਾ ਹੋਰ ਗਿਆਨ ਕਰਾਇਆ ਕਿ ਉਹ ੧੪ ਕਲਾਂ ਸਮ੍ਰਥ ਅਵਤਾਰ ਵੀ ਸਨ। ਮੈਂ ਤਾਂ ਸਿਰਫ ਉਹਨਾਂ ਨੂੰ ਦਸਰਥ ਰਾਜੇ ਦਾ **'ਰਾਜ ਕੁਮਾਰ'** ਮਰਿਯਾਦਾ ਪ੍ਰਸ਼ੋਤਮ ਜਾਣ ਕੇ ਪੂਜਦਾ ਤੇ ਸਲਾਹੁੰਦਾ ਸੀ।

੨. ਸ੍ਰੀ ਕ੍ਰਿਸ਼ਨ ਭਗਵਾਨ ਨੂੰ ਉਹਦੇ ਸਾਰੇ ਭਗਤ (ਇਹ ਨਹੀਂ ਜਾਣਦੇ ਕਿ ਉਹ ਮਖੱਣਚੋਰ ਗਵਾਲਾ ਸੀ) ਸਣੇ ਭਾਈ ਗੁਰਦਾਸ ਜੀ ਦੇ ਭਗਵਾਨ ਕ੍ਰਿਸ਼ਨ ਨੂੰ ਵਿਸ਼ਵ ਨਾਥ ਸਰਬ ਵਿਆਪੀ ਸਰਗੁਣ ਸਰੂਪ ਅਵਤਾਰ ਮੰਨਿਆ ਹੈ।

੩. ਗੁਰੂ ਨਾਨਕ ਦੇਵ ਨੂੰ ਗੁਰੂ ਅਰਜਨ ਸਾਹਿਬ ਨੇ **ਗੁਰੂ ਨਾਨਕ ਗੋਬਿੰਦ ਰੂਪ** ਮੰਨਿਆ, ਤੇ ਭੱਟਾਂ ਦੇ ਸ੍ਵੈਯਾਂ ਵਿਚ-**'ਆਪ ਨਰਾਇਣ ਕਲਾ ਧਾਰ ਜਗ ਮਹਿ ਪਰਵਰਿਉ'** ਲਿਖਾਇਆ ਹੈ । ਤਾਂ ਦਸਿਆ ਜਾਏ ਕਿ ਅਪਣੇ ਪਿਤਾ-(ਭਾਈ ਹਿੰਦਾਲ ਨੂੰ ਗੁਰੂ ਨਾਨਕ ਦੀ ਛਾਂਇ ਬਿਠਾ ਕੇ ਕਈ ਬਚਿਆਂ ਵਾਂਗੂ ਮੋਢੇ ਉਤੇ ਚੜਾਕੇ ਵਡਿਆਇਆ ਹੈ। ਤਾਂ ਐਸਾ (ਉਹਦਾ ਲਿਖਿਆ ਪੜ੍ਹ ਕੇ ਸਰਦਾਰ ਕਰਮ ਸਿੰਘ ਨੂੰ ਖਿਝਣਾ ਨਹੀਂ ਚਾਹੀਦਾ ਸੀ । ਇਹ ਕਰਦੇ ਕਿ ਕਵੀ ਭਾਈ ਸੰਤੋਖ ਸਿੰਘ ਵਾਂਗੂ ਜੋ ਪਸੰਦ ਹੁੰਦਾ (ਮਖਣ ਰੂਪ) ਗ੍ਰਹਿਣ ਕਰ ਲੈਂਦੇ ਤੇ ਨ ਪਸੰਦ ਗਲਾਂ ਨੂੰ ਛੱਡ ਦਿੰਦੇ। ਇਹ ਕਿਥੋਂ ਦੀ ਸਿਆਣਪ ਹੈ ਕਿ ਗੁਲਾਬ ਦੇ ਬੂਟੇ ਨੂੰ ਮੁਢੋਂ ਹੀ ਇਸ ਵਾਸਤੇ ਕਟ ਦਿਤਾ ਜਾਏ ਕਿ ਇਸ ਦੇ

ਵਿੰਗੇ ਟੇਢੇ ਡਾਹਲਾਂ ਨਾਲ ਕੰਡੇ ਵੀ ਹਨ।

ਸਾਨੂੰ ਤਾਂ ਐਸੀਆਂ ਲਿਖਤਾਂ ਵਿਚੋਂ ਫੁੱਲ ਰੂਪ ਗੁਣਾਂ ਦੀ ਗਲ ਨੂੰ ਗ੍ਰਹਿਣ ਕਰਨਾ ਚਾਹੀਏ। ਜੋ ਕਿ ਕੰਡਿਆਂ ਵਾਂਗੂੰ ਚੁਭੱਣ ਵਾਲੀਆਂ ਹਨ ਉਹਨਾਂ ਨੂੰ ਉਥੇ ਹੀ ਲਿਖਿਆ ਰਹਿਣ ਦਿਤਾ ਜਾਏ। ਠੀਕ ਐਸਾ ਹੀ ਹੈ । ਹੁਣ ਹਿੰਦਾਲੀਏ ਬਿਧੀ ਚੰਦ ਦੀ ਅਪਣੇ ਪਿਤਾ ਸਬੰਧੀ ਥੋੜੀ ਲਿਖਤ ਨੂੰ ਪੜੀਏ ! ਜੋ ਹਿੰਦਾਲ ਜੀ ਨੇ ਜਦੋਂ ਬਾਣੀ ਉਚਾਰੀ ਤਾਂ ਗੁਰੂ ਨਾਨਕ ਨੇ ਐਸਾ ਕਿਹਾ ਸੀ—ਕਿ ਤੈਨੂੰ ਹੋਰ ਬਾਣੀ ਉਚਾਰਨ ਦੀ ਲੋੜ ਨਹੀਂ ਅਸੀਂ ਬਹੁਤ ਉਚਾਰੀ ਹੈ।

"ਕਹੈ ਨਾਨਕ ਹਿੰਦਾਲ ਸੁਣ ਸਾਧੂ।
ਤੈਂ ਹਰਿ ਭਗਤ ਬਹੁ ਕੀ ਅਰਾਧੂ।
ਮੇਰ ਤੇਰ ਕੀ ਬਾਤ ਗਵਾਵੋ।
ਬਾਣੀ ਬਹੁਤ ਤੁਮ ਕਾਹੇ ਬਧਾਵੋ।
ਕਬੀਰ ਰਵਿਦਾਸ ਬਾਣੀ ਬਹੁ ਕੀਨੀ।
ਨਾਮ ਦੇਵ ਭਗਤ ਉਚੀਨੀ।
ਅਬ ਹਮ ਨਾਨਕ ਬਹੁਤ ਉਚਾਰੀ।
ਨਾਹੀਂ ਪੜਤਾ ਦੀਸ ਕੋਊ ਸੰਸਾਰੀ।

——

(ਅਗੇ ਹੋਰ ਵੀ ਹੈ)

ਭਾਈ ਹਿੰਦਾਲ ਦਾ ਉਤਰ—

"ਜੋ ਤੁਮ ਕਹੋ ਸੋਈ ਹਮ ਕਰਨਾਂ।
ਬਚਨ ਤੁਮਾਰਾ ਹਿਤ ਮੇ ਧਰਨਾਂ।

ਫਿਰ ਗੁਰੂ ਨਾਨਕ ਨੇ ਕਿਹਾ—

ਤੂੰ ਧੰਨ ਹਿੰਦਾਲ ਧੰਨ ਜਨਮ ਤੁਮਾਰਾ।
ਤੂੰ ਮੁੱਝ ਕੋ ਲਾਗਤ ਬਹੁ ਪਿਆਰਾ।
ਏਕ ਕਬੀਰ ਅਰ ਏਕ ਹਿੰਦਾਲ।
ਤੁਮਰੇ ਊਪਰ ਹਮ ਹੋਇ ਕਿਰਪਾਲ।

——

ਗੁਰੂ ਨਾਨਕ ਤੋਂ ਐਸਾ ਸੁਣਿਆ ਤਦ ਭਾਈ ਹਿੰਦਾਲ ਸਰੂਰੇ ਗਏ। ਬ੍ਰਹਮ ਅਵਸਥਾ ਵਿਚ ਅਰੂੜ ਹੋਇ ਐਸਾ—ਫਿਰ ਫਰਮਾਂਦੇ ਹਨ--

'ਮੈਂ ਪ੍ਰਭ ਜੀ ਮੈਂ ਹੀ ਗੋਪਾਲ। ਮੈਂ ਹਰ ਜੀ ਮੈਂ ਹੀ ਹਿੰਦਾਲ।'

ਭਾਈ ਹਿੰਦਾਲ ਦੇ ਇਸ ਉਚਾਰਨ ਨੇ ਸਰਦਾਰ ਕਰਮ ਸਿੰਘ ਨੂੰ ਬਹੁਤ ਦੁਖਾਇਆ ਸੀ। ਉਹ ਅਪਣੀ ਪੁਸਤਕ ਦੇ ਸਫਾ ੨੩੭ ਉਤੇ ਲਿਖਦੇ ਹਨ—

'ਇਸ ਸਾਖੀ ਵਿਚੋਂ ਤਾਂ ਪ੍ਰਭੂ ਨੇ ਕਿਹਾ ਹੈ ਕਿ ਹਮ, ਤੁਮ, ਏਕੋ ਭਏ ਗੁਪਾਲ ! ਪਰ ਕਾਂਝੂ ਦੇਵ ਦੀ ਕੁਸੱਤੀ ਵਿਚ ਜੱਟ ਆਪ ਉਸ ਨੂੰ ਢਾਹ ਲੈਂਦੇ ਹਨ, ਤਾਂ ਇਸ ਤਰ੍ਹਾਂ ਆਖਦ ਹਨ ਭਾਵ-ਕਿ-ਉਹ ਆਪੇ ਹਰੀ ਗੁਪਾਲ ਤੇ ਆਪੇ ਹਿੰਦਾਲ ਬਣ ਬੈਠੇ ਹਨ ! ——

ਅਫਸੋਸ ! ਕਿ ਸਰਦਾਰ ਕਰਮ ਸਿੰਘ ਸਿਰਫ ਇਤਿਹਾਸਕ (ਖੁਸ਼ੱਕ ਮਜਮੂੰਨ ਦੇ) ਲਿਖਾਰੀ ਨ ਹੁੰਦੇ। ਬਲਿਕਿ ਕੁੱਝ ਭਗਤੀ ਮਾਰਗ ਤੇ ਨਾਮ ਰਸੀਆਂ ਦੀ ਅਵਸਥਾ ਤੋਂ ਜਾਣੂੰ ਹੁੰਦੇ। ਜਾਂ ਘਟੋ ਘਟ ਉਹ ਗੁਰਬਾਣੀ ਦੇ ਪਾਠਕ ਵੀ ਹੁੰਦੇ। ਤਾਂ ਐਸਾ ਲਿਖੇ ਨੂੰ ਪੜ੍ਹ ਕੇ ਨੱਕ ਨ ਚੜ੍ਹਾਂਦੇ ਅਤੇ ਖਿਝਦੇ ਵੀ ਨਾਹ ! ਸਗੋਂ ਅਪਣੇ ਵਡੇਰੇ ਬਾਬਤ ਬਿਧੀ ਚੰਦ ਨੂੰ ਲਿਖਣ ਦਾ ਪੂਰਾ ਹੱਕ ਜਾਣਦੇ ! ਸ੍ਰੀ ਨਾਮ ਦੇਵ ਅਤੇ ਪੀਪਾ-ਕਬੀਰ ਆਦਿਕ ਨਾਮ ਰਸੀਏ ਭਗਤ ਸਨ। ਉਹ ਅਪਣੀ ਅਵਸਥਾ ਵਿਚ ਸਰੂਰੇ ਹੋਇ ਐਸਾ ਆਖਦੇ ਰਹੇ ਜੈਸਾ ਗੁਰੂ ਨਾਨਕ ਸਾਹਿਬ ਨੇ ਅਪਣੇ ਮਨ ਪ੍ਰਥਾਂਏ ਫੁਰਮਾਇਆ ਸੀ ਗੁਰੂ ਗ੍ਰੰਥ ਵਿਚ ਲਿਖਿਆ ਹੈ-

ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ।
ਨਾਮੁ ਬਿਸਾਰਿ ਸਹਹਿ ਜਮ ਦੂਖ।
(ਗਉੜੀ ਮਹਲਾ ੧ ਪੰਨਾਂ ੨੨੬)

ਭਾਵ-ਤੂੰ ਹੀ ਹਰਿ ਜੀਉ ਹੈ ਤੂੰ ਹੀ ਸੁਖ ਰੂਪ ਹੈ।
ਗੁਰੂ ਨਾਨਕ ਅਪਣੇ ਮਨ ਪ੍ਰਤੀ ਕਹਿੰਦੇ ਰਹੇ !

ਸ੍ਰੀ ਪੀਪਾ ਜੀ ਨੇ ਕਿਹਾ--

ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ।
ਕਨਕ ਕਟਕ ਜਲ ਤਰੰਗ ਜੈਸਾ। (੯੩)

ਫੇਰ ਸ੍ਰੀ ਕਬੀਰ ਜੀ ਕਿਹਾ-

ਅਬ ਤਉ ਜਾਇ ਚਢੇ ਸਿੰਘਾਸਨ ਮਿਲੇ ਹੈ ਸਾਰੰਗ ਪਾਨੀ।
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ। (੯੬੯)

———

ਇਹ ਪੰਗਤੀ (ਕਬੀਰ ਜੀ ਦੀ) ਸ਼ਾਇਦ ਸਰਦਾਰ ਜੀ ਨੇ ਕਦੇ ਨਹੀਂ

ਪੜ੍ਹੀ। ਵਰਨਾ ਉਹ ਜਾਣਦੇ, ਕਿ ਕਬੀਰ ਹੰਕਾਰੀ ਸੀ। ਉਹ ਰੱਬ ਦੇ ਸਿੰਘਾਸਨ ਉਤੇ ਆਪੇ ਨੂੰ ਬੈਠਾ ਦਸਦਾ ਤੇ ਰਾਮ ਜੀ ਨਾਲ ਇਕ ਮਿੱਕ ਹੋਇਆ ਪ੍ਰਗਟਾਂਦਾ ਹੈ। ਇਸ ਵਾਸਤੇ ਐਸੀ ਪੰਗਤੀਆਂ ਨੂੰ ਕੱਢ ਦੇਣਾ ਚਾਹੀਏ । ਇਹ ਖਿਆਲ ਜ਼ਰੂਰ ਹੁੰਦਾ ਕਿਉਂਕਿ ਬਿਧੀ ਚੰਦ ਨੇ ਅਪਣੇ ਪਿਤਾ ਦੀ ਬਾਣੀ ਵਿਚੋਂ ਲਿਖ ਦਸਿਆ ਅਤੇ ਜਨਮ ਸਾਖੀ ਅੰਦਰ ਲਿਖੇ ਨੂੰ ਸਹਿਆ ਨਹੀਂ ਤੇ ਲਿਖਿਆ ਹੈ ਕਿ ਐਸੀਆਂ ਜਨਮ ਸਾਖੀਆਂ ਨੂੰ ਤਲਫ ਕਰਨਾਂ ਚਾਹੀਏ । ਪਰ ਕਿਸੇ ਮੰਨਿਆ ਨਹੀਂ ਹੈ।

----

## ਇਕ ਹੋਰ ਸੰਸਾ ! ਜੋ ਬਾਲੇ ਦੀ ਜਨਮ ਸਾਖੀ ਵਿਚ ਦਸਿਆ

ਸਰਦਾਰ ਕਰਮ ਸਿੰਘ ਨੂੰ ਇਕ ਹੋਰ ਸੰਸੇ ਨੇ ਔਖਾ ਕੀਤਾ ਰਖਿਆ। ਉਹ ਆਸਾਮ ਦੀ ਉਸ ਸਾਖੀ ਤੋਂ ਬਹੁਤ ਖਿਝੇ ਅਤੇ ਝੂਠੀ ਸਾਬਤ ਕਰਨ ਨੂੰ ਬਹੁਤ ਜ਼ੋਰ ਲਾਇਆ ਹੈ। ਜਿਸ ਵਿਚ ਮਰਦਾਨੇ ਨੂੰ ਭੇਡਾ ਬਨਾਇਆ ਗਿਆ ਦਸਿਆ ਹੈ। ਭਾਈ ਬਾਲੇ ਵਲੋਂ ਐਸਾ ਕਿਹਾ ਲਿਖਿਆ ਹੈ, ਕਿ ਜਦੋਂ ਮਰਦਾਨੇ ਨੂੰ ਜਾ ਕੇ ਇਨ੍ਹਾਂ ਛੁਡਾਇਆ ਸੀ ਉਹ ਜ਼ਿਕਰ ਹੈ–

> "ਹਿੱਕ ਰੰਨ੍ਹ ਜੋ ਪਈ, ਮੇਰੇ ਗਲ ਧਾਗਾ ਘਤੱਣ ਲਗੀ । ਸੋ ਛੱਤ੍ਰੀ ਹੋ ਗਈ। ਅਤੇ ਹਿੱਕ ਰੰਨ ਗੁਰੂ ਜੀ ਦੇ ਗੱਲ ਧਾਗਾ ਘਤਣ ਲਗੀ ਸੋ ਕੁਤੀ ਹੋਇ ਗਈ ।...............ਮੈਂ ਜਾਂਦੇ ਹੀ ਮਰਦਾਨੇ ਗਲੋਂ ਧਾਗਾ ਤੋੜਿਆ ਮਰਦਾਨਾਂ ਆਦਮੀ ਹੋਇ ਬੈਠਾ।" (ਕਤਕ ਕਿ ਵਸਾਖ ਸਫਾ ੯੫)

ਉਤਰ--ਇਹ ਜਨਮ ਸਾਖੀ ਦੇ ਲਿਖਾਰੀ ਵਲੋਂ ਸਾਦਗੀ ਭਰੀ ਬੋਲੀ ਹੈ। ਫਿਰ ਐਸੀ ਚੁੜੇਲ ਫੱਫੇ ਕੁੱਟਣੀ ਤੇ (ਜਾਦੂ ਟੂਣੇ ਕਰਦੀ) ਇਕ ਬੰਗਾਲਣ ਨੂੰ **'ਬੀਬੀ ਜੀ ਨਾਮ'** ਨਾਲ ਨਹੀਂ ਕਿਹਾ–**'ਹਿੱਕ ਰੰਨ'** ਲਿਖਿਆ ਹੈ । ਸਗੋਂ ਇਕ ਕੁਪੱਤੀ ਰੰਨ ਲਿਖਦੇ ਤਾਂ ਹੋਰ ਚੰਗਾ ਸੀ । ਕਿਉਂਕਿ ਉਸ ਵੇਲੇ ਇਸ ਜ਼ਮਾਨੇ ਦੀ ਪੰਜਾਬੀ ਸਿਖਾਣ ਨੂੰ ਪੰਜਾਬੀ ਭਾਸ਼ਾ ਵਿਭਾਗ, ਅਤੇ ਕਾਲਜ ਸਕੂਲ ਨਹੀਂ ਸਨ, ਨ ਅਜ ਕਲ ਦੇ ਫੈਸ਼ਨੇਬਲ ਪੁਸ਼ਾਕੇ ਸਨ। ਜੈਸੇ ਸਾਦੇ ਲੋਕ ਸਨ ਐਸੀ ਸਾਧਾਰਨ ਬੋਲੀ ਸੀ।

ਹੋਰ ਸੋਚੀਦੇ ! ਅਜ ਕਲ ਜੇ (ਉਸ ਸਮੇਂ ਦੇ ਸਾਦੇ ਪੁਸ਼ਾਕੇ ਵਿਚ) ਗੁਰੂ ਨਾਨਕ ਆਏ ਤਾਂ ਕੀ ਆਖਾਂਗੇ ? ਉਨ੍ਹਾਂ ਨੂੰ ਗੁਰੂ ਨਾਨਕ ਹੀ ਮੰਨਣਾ ਪਏਗਾ। ਐਸੇ ਹੀ ਜਨਮ ਸਾਖੀ ਦੇ ਲਿਖਾਰੀ ਨੇ ਅਗਰ ਸਾਦਗੀ ਭਰੀ ਬੋਲੀ ਵਿਚ (ਜੋ ਉਸ ਵੇਲੇ ਚਾਲੂ ਸੀ) ਭਾਈ ਬਾਲੇ ਦੀ ਜਨਮ ਸਾਖੀ ਅੰਦਰ ਐਸੀ ਚੁੜੇਲ (ਫੱਫੇ ਕੁਟੱਣੀ) **ਹਿੱਕ ਰੰਨ** ਲਿਖਿਆ ਤਾਂ ਗਲਤ ਨਹੀਂ।

ਇਹ ਵੀ ਹੈ ਕਿ ਆਸਾਮ ਬੰਗਾਲ ਵਿਚ ਹੁਣ ਵੀ ਐਸੇ ਮੰਤ੍ਰ ਜੰਤ੍ਰ ਸਾਧਕ ਲੋਕੀ ਹਨ। ਫਿਰ ਜਾਦੂਗਰ ਤੇ ਜਾਦੂ ਗਰਨੀਆਂ ਦੇ ਖੇਲ ਵੀ ਦੇਖੇ ਹਨ, ਜੋ ਐਸੀ ਨਜ਼ਰ ਬਦਲ ਦਿੰਦੇ ਕਿ ਅਸਲ ਕੁਝ ਹੋਰ ਹੁੰਦਾ ਤੇ ਦਿਖਾਈ ਕੁਝ ਹੋਰ ਦਿੰਦਾ ਹੈ* ਸਰਦਾਰ ਕਰਮ ਸਿੰਘ ਦਾ ਕਿਸੇ ਨਾਲ ਵਾਹ ਨਹੀਂ ਪਿਆ, ਤੇ ਉਨ੍ਹਾਂ ਨੇ ਕਿਸੇ ਕ੍ਰਿਸ਼ਟ ਯੋਗੀ (ਮਿਸਮ੍ਰੇਜ਼ਮੀ) ਦੇ ਕਰਤਬ ਵੀ ਨਹੀਂ ਦੇਖੇ ਸਨ ; ਵਰਨਾਂ ਇਸ ਗਲ ਦਾ ਸੰਸ਼ਾ ਨ ਕਰਦੇ। ਕਈ ਮਿਸਾਲਾਂ ਦਿਤੀਆਂ ਜਾ ਸਕਦੀਆਂ ਹਨ, ਪਰ ਪੁਸਤਕ ਵੱਧ ਜਾਂਦਾ ਹੈ। ਇਤਨਾਂ ਦਸਣਾਂ ਹੀ ਕਾਫੀ ਹੈ ਕਿ ਐਸੇ ਸਾਧਕਾਂ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ —

ਗੁਰੂ ਨਾਨਕ ਸਾਹਿਬ ਦੀ ਅਪਣੀ ਜ਼ਬਾਨੀ ਦਾ ਗੁਰਬਾਣੀ ਵਿਚ ਜ਼ਿਕਰ ਮੌਜੂਦ ਹੈ। ਉਨ੍ਹਾਂ ਦਾ ਸਿੱਧਾ ਜੋਗੀਆਂ ਨਾਲ ਕਈ ਵੇਰ ਮਿਲਾਪ ਹੋਇਆ। ਸ਼ਾਇਦ ਪਹਿਲੀ ਵੇਰ ਜਦੋਂ ਸਿੱਧ ਮੰਡਲੀ ਨੇ ਗੁਰੂ ਨਾਨਕ ਨੂੰ ਕਿਸੇ ਕਠਨ ਥਾਂ (ਸੁਮੇਰੂ) ਪਰਬਤ ਉਤੇ ਪਹੁੰਚ ਗਿਆ ਡਿੱਠਾ ਤਾਂ ਆਪਣਾ ਪ੍ਰਭਾਉ ਪਾਣ ਨੂੰ ਆਇ ਸੀ। ਗੁਰੂ ਨਾਨਕ ਇਨ੍ਹਾਂ ਦੀਆਂ ਜੋਗ ਧਾਧਨਾਂ ਤੇ ਸ਼ਕਤੀਆਂ ਨੂੰ ਜਾਣਦੇ ਸਨ ਕਿ ਕੀ ਕੁੱਝ ਕਰਦੇ ਅਤੇ ਕੀ ਕੁਝ ਬਣ ਵਿਖਾ ਸਕਦੇ ਹਨ । ਤਦ ਐਸੇ

---

*ਬੰਬਈ ਦੇ ਪ੍ਰਸਿਧ ਜਾਦੂਗਰ ਪ੍ਰੋਫੈਸਰ ਐਮ ਹੁਸੈਨ ਤੇ ਉਸਦੀ ਪਤਨੀ ਨੇ ਰਾਸ਼ਟਰ ਪਤੀ ਜ਼ਾਕਰ ਹੁਸੈਨ ਅਤੇ ਹੁਣ ਦੇ ਰਾਸ਼ਟਰ ਪਤੀ ਸ੍ਰੀ ਵੀ. ਵੀ. ਗਿਰੀ (ਭਾਰਤ ਸਰਕਾਰ) ਨੂੰ ਅਪਣੇ ਕਰਤਬ ਦਿਖਾ ਕੇ ਸਰਟੀਫਿਕੇਟ ਲਿਆ ਸੀ ਦਿਲੀ ਵਿਚ ਛਪੇ ਪੰਜਾਬੀ ਦੇ ਫਤਹਿ ਅਖਬਾਰ ੩੦ ਨਵੰਬਰ ੧੯੬੯ ਦੇ ਅਖੀਰ ਨੂੰ ੨੦ ਸਫੇ ਉਤੇ ਐਸਾ ਲਿਖਿਆ ਕਿ ਉਨ੍ਹਾਂ ਨੇ ਜਾਦੂ ਬਲ ਨਾਲ ਇਕ ਮੁਟਿਆਰ ਨੂੰ "ਹਵਾ ਵਿਚ ਲਟਕਾ ਦੇਣਾਂ, ਤਲਵਾਰ ਦੀ ਨੋਕ ਤੇ ਲਿਟਾ ਦੇਣਾ, ਆਰੇ ਨਾਲ ਵਿਚਕਾਰੂੰ ਚੀਰ ਦੇਣਾਂ, ਜਾਂ ਗਰਦਨ ਕਟ ਜੋੜ ਦੇਣਾਂ' ਐਸੇ ਕਰਤਬ ਦਿਖਾ ਕੇ ਲੋਕਾਂ ਕੋਲੂ ਘੋਰ ਪ੍ਰਸੰਸਾ ਪ੍ਰਾਪਤਿ ਕੀਤੀ ; ਐਸੇ ਹੀ ਬੰਗਾਲ ਦੇ ਪ੍ਰੋਫੈਸਰ ਦੇਵ ਕੁਮਾਰ ਨੇ ਕੀਤਾ ਸੀ—

ਸਿਧਾਂ ਜੋਗੀਆਂ ਪਾਸੋਂ ਪੱਤ ਪ੍ਰਤੀਤ ਬੱਚਾ ਕੇ ਜਿਤ ਪ੍ਰਾਪਤ ਕਰਨ ਦੀ ਖ਼ਾਹਸ਼ ਵਿਚ ਗੁਰੂ ਜੀ ਨੇ ਅਪਣੇ ਕਰਤਾਰ ਪਾਸੋਂ ਇਹ ਮੰਗ ਕੀਤੀ ਸੀ ।

### ਰਾਮ ਕਲੀ ਮਹਲਾ ੧

'ਹਮ ਡੋਲਤ ਬੇੜੀ ਪਾਪ ਭਰੀ ਹੈ ਪਵਣੁ ਲਗੈ ਮਤੁ ਜਾਈ ।
ਸਨਮੁਖ ਸਿਧ ਭੇਟਣ ਕਉ ਆਇ ਨਿਹਚਉ ਦੇ ਵਡਿਆਈ ।
ਗੁਰ ਤਾਰ ਤਾਰਣ ਹਾਰਿਆ'
ਦੇਹਿ ਭਗਤਿ ਪੂਰਨ ਅਵਨਾਸੀ ਹਉ ਤੁਝ ਕਉ ਬਲਿਹਾਰਿਆ । ਰਹਾਉ ੧
ਸਿੱਧ ਸਾਧਕ ਜੋਗੀ ਅਰ ਜੰਗਮ ਏਕ ਸਿਧ ਜਿਨ ਧਿਆਇਆ ।
ਪਰਸਤ ਪੈਰ ਸਿਝਤ ਤੇ ਸੁਆਮੀ ਅਖਰ ਜਿਨ ਕਉ ਆਇਆ ।
ਜਪ ਤਪ ਸੰਜਮ ਕਰਮ ਨ ਜਾਨਾਂ ਨਾਮ ਜਪੀ ਪ੍ਰਭ ਤੇਰਾ ।
ਗੁਰ ਪਰਮੇਸਰ ਨਾਨਕ ਭੇਟਿਓ ਸਾਚੈ ਸ਼ਬਦ ਨਿਬੇਰਾ । (੮੭੮)

---

ਇਧਰ ਗੁਰੂ ਜੀ ਨੇ ਸ਼ਬਦ ਪੜਿਆ ਸੀ ਉਧਰ ਸਿੱਧਾਂ ਨੇ ਮੰਤ੍ਰ ਜੰਤ੍ਰ ਚਲਾਣੇ ਸ਼ੁਰੂ ਕੀਤੇ ਸੀ । ਉਨ੍ਹਾਂ ਕਈ ਤਰ੍ਹਾਂ ਦੇ ਰੂਪ ਵਟਾ ਕੇ ਗੁਰੂ ਨਾਨਕ ਉਤੇ ਪ੍ਰਭਾਉ ਪਾਣਾਂ ਚਾਹਿਆ, ਪਰ ਗੁਰੂ ਜੀ ਨੇ ਅਪਣੇ ਸ਼ਬਦ ਮੰਤ੍ਰ ਦੇ ਬੱਲ ਨਾਲ ਉਨ੍ਹਾਂ ਦੇ ਕੀਤੇ ਸਾਰੇ ਉਪ੍ਰਾਲੇ ਬੇ-ਅਸਰ ਕਰ ਦਿਤੇ ਸਨ । ਭਾਈ ਗਰਦਾਸ ਜੀ ਨੇ ਅਪਣੀ ਵਾਰਾਂ ਵਿਚ ਲਿਖਿਆ ਹੈ-ਪਰ ਉਹ ਸਾਦਲੀ ਪੰਜਾਬੀ ਅਤੇ ਟਕੱਸਾਲੀ ਬੋਲੀ ਵਿਚ ਕਿਹਾ ਹੈ ਸ੍ਰ: ਕਰਮ ਸਿੰਘ ਨੇ ਇਸ ਲਿਖਤ ਉਤੇ ਤਰਕ ਨਹੀਂ ਕੀਤੀ ਨ ਝੂਠਾ ਜਾਣਿਆ ਹੈ । ਭਾਈ ਗੁਰਦਾਸ ਲਿਖਦੇ ਹਨ ।

"ਇਹ ਸੁਣ ਬਚਨ ਜੁਗੀਸ਼ਰਾਂ ਮਾਰ ਕਿਲਕ ਬਹੁ ਰੂਅ ਉਠਾਈ ।
ਖੱਟ ਦਰਸ਼ਨ ਕਉ ਖੇਦਿਆ ਕਲਿ ਜੁਗ ਬੇਦੀ ਨਾਨਕ ਆਈ ।
ਸਿਧ ਬੋਲਨ ਸਭ ਔਖਧੀਆਂ, ਮੰਤ੍ਰ ਜੰਤ੍ਰ ਕੀ ਧੁਨੇ ਚੜ੍ਹਾਈ ।
ਰੂਪ ਵਟਾਇਆ ਜੋਗੀਆਂ ਸਿੰਘ ਬਾਘ ਬਹੁ ਚਲਿਤ ਦਿਖਾਈ ।
ਇਕ ਪਰ ਕਰਕੈ ਉੱਡਰਨ ਪੰਖੀ ਜਿਵੇਂ ਰਹੇ ਲੀਲਾਈ ।
ਇਕ ਨਾਗ ਹੋਇ ਪਵਨ ਛੋੜ, ਇਕਨਾਂ ਵਰਖਾ ਅਗਨ ਵਸਾਈ ।
ਤਾਰੇ ਤੋੜੇ ਭੰਗਰ ਨਾਥ ਇਕ ਚੜ੍ਹ ਮਿਰਗਾਨੀ ਜਲ ਤਰ ਜਾਈ ।
ਸਿੱਧਾਂ ਅਗਨ ਨ ਬੁਝੈ ਬਝਾਈ ।' (ਵਾਰ ੧ ਪਉੜੀ ੪੧)

---

ਹੁਣ ਪਾਠਕਾਂ ਨੂੰ ਯਕੀਨ ਕਰਨਾਂ ਚਾਹੀਦੇ ਕਿ ਕਿਸੇ ਵੀ ਸਾਧਨਾਂ ਦਾ ਫਲ ਜ਼ਰੂਰ ਮਿਲਦਾ ਹੈ। ਅਗਰ ਸਿਧਾਂ ਦੀ ਜੋਗ ਸਾਧਨਾਂ ਦਾ ਫਲ ਉਨ੍ਹਾਂ ਨੂੰ ਐਸੀਆਂ ਸ਼ਕਤੀਆਂ ਦੀ ਪ੍ਰਾਪਤੀ ਹੋ ਸਕਦੀ ਹੈ ਕਿ ਉਹ ਸ਼ੇਰਾਂ ਭਘਿਆੜਾਂ ਦਾ ਰੂਪ ਵਟਾ ਕੇ ਪੰਛੀਆਂ ਜਿਉ ਉਡ ਵੀ ਸਕਦੇ ਹਨ ਤਾਂ ਢਾਕਾ ਬੰਗਾਲ ਦੀਆਂ ਉਹ ਮਸ਼ਹੂਰ ਜਾਦੂ ਗਰਨੀਆਂ ਵੀ ਮਰਦਾਨੇ ਨੂੰ ਭੇਡਾਂ ਬਣਾ ਸਕੀਆਂ ਸਨ ਐਸੇ ਲਿਖੇ ਉਤੇ ਜਨਮ ਸਾਖੀ ਨੂੰ ਗਲਤ ਨ ਜਾਣਿਆ ਜਾਏ। ਭਾਈ ਗੁਰਦਾਸ ਜੀ ਨੇ ਕਿਸੇ ਪਹਿਲੀ ਜਨਮ ਸਾਖੀ ਨੂੰ ਪੜ੍ਹਿਆ ਤੇ ਐਸੀਆਂ ਸਾਖੀਆਂ ਨੂੰ ਸਹੀ ਜਾਣ ਕੇ ਲਿਖਿਆ ਸੀ ਉਹ ਐਸੀ ਸ਼ਕਤੀ ਦੇ ਕਾਇਲ ਸਨ।

ਸਰਦਾਰ ਕਰਮ ਸਿੰਘ ਨੂੰ ਪਤਾ ਹੋਣਾ ਚਾਹੀਦਾ ਸੀ ਕਿ ਸਾਧਨਾਂ ਸ਼ਕਤੀ ਕਿਸੇ ਵੀ ਮੰਤ੍ਰ ਜੰਤ੍ਰ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਹ ਵਖਰੀ ਗੱਲ ਹੈ ਕਿ ਗੁਰੂ ਨਾਨਕ ਮੱਤ ਵਿਚ ਨਾਮ ਸਿਮ੍ਰਨ-(ਸ਼ਬਦ ਅਭਿਆਸ) ਤੋਂ ਬਿਨਾਂ ਹੋਰ ਤਰ੍ਹਾਂ ਦੀ ਸਾਧਨਾਂ ਨੂੰ ਮਨ ਮਤ ਦਸਿਆ ਤੇ ਵਰਜਿਆ ਹੈ। ਪਰ ਗੁਰੂ ਨਾਨਕ ਨੂੰ ਆਮ ਮਨੁੱਖਾਂ ਜਿਹਾ ਦਿਸਦਾ, ਮਨੁਖ ਵੀ ਨਹੀਂ ਜਾਣੀਏ ! ਉਹ ੧੪ ਕਲਾਂ ਤੇ ੧੬ ਕਲਾ ਸਮ੍ਰਥ ਅਵਤਾਰਾਂ ਤੋਂ ਵਧੇਰੇ (ਅਨੰਤ ਕਲਾ) ਸ਼ਮ੍ਰਥ ਗੁਰ ਅਵਤਾਰ ਥਾਪ ਕੇ ਕਰਤਾਰ ਵਲੋਂ ਪ੍ਰਗਟਾਏ ਸਨ। ਇਸ ਵਾਸਤੇ ਉਹ ਐਸੇ ਸਾਧਕ ਸਿਧਾਂ ਜੋਗੀਆਂ ਦੀ (ਸਾਧਨਾ ਸ਼ਕਤੀ) ਨਾਟਕ ਚੇਟਕ ਵਿਚ ਬਿਅਰਥ ਗੰਵਾਇ ਦੇਣ ਤੋਂ ਵਰਜ ਕੇ ਸ਼ਕਤੀ ਦਾਤੇ ਦੇ ਸਿਮ੍ਰਨ ਸੇਵਾ ਤੇ ਪਰਉਪਕਾਰ ਵਿਚ ਉਨ੍ਹਾਂ ਨੂੰ ਲਾਣਾ ਚਾਹੁੰਦੇ ਸਨ ਕਿਉਂਕੇ ਉਨ੍ਹਾਂ ਤੋਂ ਵਧੀਕ ਸ਼ਕਤੀ ਵਾਨ ਸਨ।

ਨਿਕੇ ਹੁੰਦਿਆਂ ਗੁਰੂ ਨਾਨਕ ਨੇ ਖੁਦ ਸੱਪ ਨੂੰ ਨਹੀਂ ਬੁਲਾਇਆ ਸੀ ਕਿ ਉਹ ਫੰਨ ਖਿਲਾਰ ਕੇ ਛਾਂ ਕਰੇ ! ਉਨ੍ਹਾਂ ਰਾਇ ਬੁਲਾਰ ਨੂੰ ਖੁੱਦ ਨਹੀਂ ਅਟ-ਕਾਇਆ ਸੀ ਕਿ ਸੱਪ ਵਲੋਂ ਮੁਖੜੇ ਉਤੇ ਕੀਤੀ ਛਾਂ ਨੂੰ ਦੇਖੇ। ਪਰ ਨਿਰੰਕਾਰ ਨੇ ਅਪਣੇ ਨਿਰੰਕਾਰੀ ਨੂੰ ਪ੍ਰਗਟਾਣਾਂ ਸੀ। ਖੁੱਦ ਸੱਪ ਨੂੰ ਤੇ ਰਾਇ ਬੁਲਾਰ ਨੂੰ ਪ੍ਰੇਰ ਕੇ ਲਿਆਂਦਾ ਤੇ ਐਜਾ ਕੌਤਕ ਵਿਖਾਇਆ ਸੀ। ਉਸ ਦਿਨ ਤੋਂ ਹੀ ਰਾਇ ਬੁਲਾਰ ਨੂੰ ਗੁਰੂ ਨਾਨਕ ਬਾਲਕੇ ਰੂਪ ਵਿਚ ਖੁਦਾਈ ਨੂਰ ਦਿਸਿਆ ਸੀ।

ਐਸਾ ਗੁਰੂ ਨਾਨਕ ! ਜਦੋਂ ਮੋਦੀਖਾਨਾ ਤਿਆਗ ਕੇ ਦੁਨੀਆਂ ਦੇ ਸੁਧਾਰ ਵਾਸਤੇ ਨਗਰ (ਸੁਲਤਾਨਪੁਰ) ਤੋਂ--"ਚੜ੍ਹਿਆ ਸੋਧਨ ਧਰਤ ਲੁਕਾਈ" ਤੁਰਿਆ ਸੀ ਤਾਂ ਖਾਲੀ ਹੱਥ ਨਹੀਂ ਸੀ ਸਗੋਂ ਸਰਬ ਸ਼ਕਤੀ ਸੰਪੰਨ ਸੀ। ਉਹ

ਹਰ ਤਰ੍ਹਾਂ ਦੇ ਆਤਮਕ ਸਾਜ ਸਾਮਾਨ,-ਗਿਆਨ ਬਲ ਭਰਪੂਰ ਅਤੇ ਕਰਾਮਾਤ ਸ਼ਕਤੀ ਬੱਲ ਰਖਦਾ ਤੁਰਿਆ ਸੀ, ਕਵੀ ਸੰਤੋਖ ਸਿੰਘ ਨੇ ਖੂਬ ਲਿਖਿਆ ਹੈ-

**ਕਬਿਤ-**
ਦਿੱਗ ਬਿਜੈ ਹੇਤ, ਸਾਜ ਬੇਦੀ ਕੁਲ ਕੇਤ ਦਲ,
ਚਲੇ ਦੰਭ ਦਲਬੇ ਕੋ ਦਲਨ ਬਿਦਾਰੀਆ।
ਭਗਤ ਕੀ ਕੇਤ, ਪੱਟ ਪ੍ਰੇਮ ਕੇ ਸਮੇਤ,
ਕਰ ਕੀਰਤ ਨੀਸਾਨੋ ਘਹਿਰਾਨੇ ਘਨ ਭਾਰੀਆਂ।
ਗਿਆਨ ਕੋ ਖੜਗ ਧਰ, ਜੁਗਿਤ ਕਮਾਨ ਕਰ,
ਨਾਨਾਂ ਦ੍ਰਿਸ਼ਟਾਂਤ ਲੀਨ ਮਿਲੀ ਮੁਖ ਧਾਰੀਆ।
ਜਹਾਂ ਦ੍ਰਿੱਢ ਕੋਟ, ਤਹਾਂ ਕਰਾਮਾਤ ਤੋਪ ਸੰਗ,
ਢਾਹਕੇ ਮੈਦਾਨ ਕੀਨੇ ਮਿਲੇ ਅਰਿ ਹਾਰੀਆ।

----

(ਅਧਿਆਏ ੬੦ ਨਾਨਕ ਪ੍ਰਕਾਸ਼)

ਐਸੇ ਗੁਰੂ ਨਾਨਕ ਪਾਸ ਸਾਰੀਆਂ ਤਾਕਤਾਂ-(ਗੁਪਤ ਪ੍ਰਗਟ ਸ਼ਕਤੀਆਂ) ਸਨ। ਤਦੇ ਉਹ ਸਿਧਾਂ ਸ਼ਕਤੀਵਾਨਾਂ ਉਤੇ ਹਾਵੀ ਹੋਏ ਸਨ। ਇਹ ਵਖਰੀ ਗਲ ਹੈ ਕਿ ਛਿਥੇ ਪਏ ਸਿਧਾਂ ਨੇ ਜਦੋਂ ਆਖਿਆ ਬਾਬਾ ! ਤੂੰ ਵੀ ਕੋਈ ਸ਼ਕਤ ਕਲਾ ਦਿਖਾ ਦੇ ! ਤਾਂ ਗੁਰੂ ਜੀ ਉੱਤਰ ਵਿਚ ਬਾਣੀ ਤੇ ਸੰਗਤ ਨੂੰ ਵਡਿਆਇਆ ਸੀ।

ਗੁਰੂ ਸੰਗਤ ਬਾਣੀ ਬਿਨਾਂ ਦੂਜੀ ਓਟ ਨਹੀਂ ਹੈ ਰਾਈ''

ਇਸਦਾ ਇਹ ਮਤਲਬ ਨਹੀਂ ਕਿ ਗੁਰੂ ਸ਼ਕਤ ਹੀਨ ਸਨ। ਬਲਕਿ ਅਪਣੀ ਰੂਹਾਨੀ ਸ਼ਕਤੀ ਨਾਲ ਉਨ੍ਹਾਂ ਦੀ ਸ਼ਕਤ ਸਾਧਨਾਂ ਨੂੰ ਬੇ-ਅਸਰ ਕਰ ਵਖਾਇਆ ਸੀ। ਇਹੋ ਉਨ੍ਹਾਂ ਉਨ੍ਹਾਂ ਦੀ ਕਰਾਮਾਤ ਸ਼ਕਤੀ ਦਾ ਚਮਤਕਾਰ ਸੀ। ਉਪ੍ਰੰਤ ਫਿਰ ਬਚਨ ਬਿਲਾਸ, ਪ੍ਰਸ਼ਨ ਉੱਤਰ ਹੋਇ ਤੇ ਸਿਧ ਮੰਡਲੀ ਨੂੰ ਪੂਰੀ ਤਰ੍ਹਾਂ ਜਿਤਿਆ ਸੀ। ਭਾਈ ਗੁਰਦਾਸ ਜੀ ਨੇ ਇਹ ਵੀ ਲਿਖਿਆ ਹੈ-

ਸ਼ਬਦ ਜਿਤੀ ਸਿੱਧ ਮੰਡਲੀ ਕੀਤੋ ਨੇ ਅਪਣਾ ਪੰਥ ਨਿਰਾਲਾ।

-----

ਸਰਦਾਰ ਕਰਮ ਸਿੰਘ ਨੂੰ ਯੂਰਪੀਨ ਪੁਸਤਕਾਂ ਦਾ ਅਭਿਆਸ ਸੀ। ਉਹ ਅਧਿਆਤਮਕ ਅਤੇ ਗੈਬੀ ਅੱਖਾਂ ਨਾਲ ਦੇਖਣ ਦੇ ਕਾਇਲ ਨਹੀਂ ਸਨ। ਇਸ ਵਾਸਤੇ ਉਹ ਐਸਾ ਲਿਖਦੇ ਰਹੇ ਕਿ ਐਸੀਆਂ ਸਭ ਸਾਖੀਆਂ ਗੱਪ ਗਪੌੜੇ ਹਨ, ਵਰਨਾਂ ਗੁਰੂ ਨਾਨਕ ਮੱਕੇ ਗਏ। ਕਲਾ ਕਰਾਮਾਤ ਪ੍ਰਗਟਾਈ ਹੈ ਭਾਈ ਗੁਰਦਾਸ

ਜੀ ਨੇ ਸਾਫ ਸ਼ਬਦਾਂ ਵਿਚ ਐਸਾ ਲਿਖਿਆ ਹੈ–ਜੋ ਕਾਜ਼ੀ ਨੇ ਸਵਾਲ ਕੀਤਾ ਸੀ।

"ਲੱਤਾਂ ਵਲ ਖੁਦਾਇ ਦੇ ਕਿਉਂਕਰ ਪਇਆ ਹੋਇ ਬਜਗਾਰੀ।
ਟੰਗੋਂ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।
ਹੋਇ ਹੈਰਾਨ ਕਰਨ ਜੁਹਾਰੀ।" (ਵਾਰ ੧ ਪਉੜੀ ੩੨)

ਫਿਰ ਬਗਦਾਦ ਵਿਚ ਐਸਾ ਹੋਇਆ—

"ਪੁੱਛੇ ਪੀਰ ਤਕਰਾਰ ਕਰ ਇਹ ਫਕੀਰ ਵੱਡਾ ਅਤਾਈ।
ਇਥੇ ਵਿਚ ਬਗਦਾਦ ਦੇ ਵਡੀ ਕਰਾਮਾਤ ਦਿਖਲਾਈ।
ਪਾਤਾਲਾਂ ਪਾਤਾਲ ਲੱਖ ਉੜਕ ਭਾਲੀ ਖਬਰ ਨ ਕਾਈ।
ਫੇਰ ਦੁਰਾਇਣ ਦਸਤਗੀਰ ਅਸੀ ਭਿ ਵੇਖਾਂ ਜੋ ਤੁਹਿ ਪਾਈ।
ਨਾਲ ਲੀਤਾ ਬੇਟਾ ਪੀਰ ਦਾ ਅਖੀਂ ਮੀਟ ਗਇਆ ਹਵਾਈ।
ਲੱਖ ਅਕਾਸ ਪਤਾਲ ਲੱਖ ਅੱਖ ਫਰਕ ਵਿਚ ਸਭ ਦਿਖਲਾਈ।
ਭਰ ਕਚਕੋਲ ਪ੍ਰਸਾਦਿ ਦਾ ਧੁਰੂੰ ਪਤਾਲੂੰ ਲਈ ਕੜਾਹੀ।
ਜ਼ਾਹਰ ਕਲਾ ਨ ਛਪੇ ਛਪਾਈ।" (ਵਾਰ ੧ ਪਉੜੀ ੩੬)

———

ਸਰਦਾਰ ਕਰਮ ਸਿੰਘ ਨੇ ਅਪਣੀ ਬਗਦਾਦ ਫੇਰੀ ਵਿਚ ਇਨ੍ਹਾਂ ਸਾਖੀਆਂ ਨੂੰ ਝੁਟਲਾਇਆ ਨਹੀਂ ਉਨ੍ਹਾਂ ਆਪਣੀ ਰੀਸਰਚ ਵਿਚ ਉਥੇ ਦੇ ਲੋਕਾਂ ਪਾਸੋਂ ਸੀਨੇ ਬਸੀਨੇ ਜ਼ਿਕਰ ਵੀ ਸੁਣਿਆ ਹੋਏਗਾ ਤਦੇ ਸੱਚਾ ਮੰਨਿਆ ਸੀ। ਫਿਰ ਉਨ੍ਹਾਂ ਨੂੰ ਜਨਮ ਸਾਖੀ ਦੀਆਂ ਐਸੀਆਂ ਸਾਖੀਆਂ ਤਾਂਈਂ ਵੀ ਸੱਚਾ ਮੰਨਣਾਂ ਚਾਹੀਏ ਸੀ ਜਿੱਥੇ ਜਾਣ ਦੀ ਕਿਸੇ ਮਨੁੱਖ ਵਿਚ ਸ਼ਕਤੀ ਨਹੀਂ, ਕਿ ਉਹ ਪੈਦਲ ਟੁਰ ਕੇ ਜਾ ਸਕੇ! ਤੇ ਰੱਬ ਦੇ ਹੁਕਮ ਵਿਚ ਜਿੱਥੇ ਜਿੱਥੇ ਜਾਣਾ ਸੀ,ਗੁਰੂ ਨਾਨਕ ਉਹਦੀ ਦਿਤੀ ਸ਼ਕਤੀ ਵਰਤ ਕੇ **'ਅਖੀਂ ਮੀਚ ਗਇਆ ਹਵਾਈ'** ਇਸ ਤਰੀਕੇ ਨਾਲ ਆਤਮਕ ਬਲ (ਕਰਾਮਾਤ ਸ਼ਕਤੀ) ਵਰਤ ਕੇ ਪੁਜਦੇ ਰਹੇ ਸੀ। ਜਿਨ੍ਹਾਂ ਥਾਵਾਂ ਨੂੰ ਅਜੇ ਤੀਕ ਕਿਸੇ ਨੇ ਦੇਖਿਆ ਨਹੀਂ ਅਤੇ ਨਾ ਹੀ ਦੁਨੀਆਂ ਦੇ ਨਕਸ਼ੇ ਉਤੇ ਨਾਮ ਪਤੇ ਲਿਖੇ ਹਨ। ਤਾਂ ਇਹ ਭਾਵ ਨਹੀਂ ਕਿ ਉਹ ਥਾਂਵ ਮੁਕਾਮ ਹੈਗੇ ਨਹੀਂ ਸਨ ਅਤੇ ਜਨਮ ਸਾਖੀ ਵਿਚ ਝੂਠ ਲਿਖਿਆ ਹੈ। ਐਸਾ ਨ ਜਾਣੀਏ ਉਨ੍ਹਾਂ ਪੀਰ ਦੇ ਪੁੱਤਰ ਨੂੰ ਦਿਖਾ ਦਿਤਾ ਸੀ।

ਭਾਈ ਗੁਰਦਾਸ ਜੀ ਲਿਖਿਆ—

"ਲੱਖ ਅਕਾਸ ਪਤਾਲ ਲੱਖ ਅਖ ਫਰਕ ਵਿਚ ਸਭ ਦਿਖਲਾਈ" ਉਹ

ਚਾਰ ਉਦਾਸੀਆਂ ਵਿਚ ਜਿਥੇ ਜਿਥੇ ਗਏ ਦਸਿਆ ਹੈ---

"ਬਾਬੇ ਤਾਰੇ ਚਾਰ ਚੱਕ ਨੌ ਖੰਡ ਪ੍ਰਿਥਵੀ ਸੱਚਾ ਢੋਆ।"

(ਵਾਰ ਪਹਿਲੀ)

ਇਹ ਭਾਈ ਗੁਰਦਾਸ ਦਾ ਕਥਨ ਹੈ, ਜੋ ਝੂਠ ਵੀ ਨਹੀਂ ਪਰ ਇਸ ਦੁਨੀਆਂ ਦੇ ਨਕਸ਼ੇ ਉਤੇ ਨੌਂ ਖੰਡ ਪ੍ਰਿਥਵੀਂ ਦਾ ਸਭ ਕੁਝ ਦਿਖਾਇਆ ਨਹੀਂ ਗਿਆ ਨ ਹੀ ਕਿਸੇ ਨੇ ਦੇਖਿਆ ਨ ਮਾਪਿਆ ਨ ਲਿਖਿਆ ਹੈ। ਐਸੇ ਪਤੇ ਗੁਰੂ ਨਾਨਕ ਨੇ ਦਿਤੇ ਸਨ ਉਹ ਦਿਸਦੇ ਅਤੇ ਅਣ ਦਿਸਦੇ ਖੰਡਾਂ ਬ੍ਰਹਮੰਡਾਂ ਵਿਚ ਪੁਜੇ ਸਨ। ਉਹ ਦਿਸਦੇ ਸੰਸਾਰ ਵਿਚ ਵੀ ਕਈ ਥਾਂ ਪੈਦਲ ਗਏ ਅਤੇ ਕਈ ਥਾਂ ਰੱਬ ਦੀ ਦਿਤੀ ਅਨੰਤ ਕੱਲਾ ਸ਼ਕਤੀ ਨੂੰ ਥੋੜਾ ਵਰਤ ਕੇ ਆਤਮਕ ਤੌਰ ਜਾਂ ਹਵਾਈ ਤਰੀਕੇ ਨਾਲ ਪੁੱਜਦੇ ਰਹੇ ਤੇ "**ਪਾਤਾਲਾਂ ਪਾਤਾਲ ਲੱਖ ਆਗਾਸਾਂ ਆਗਾਸ** ਆਕੇ ਸੁਣਾਇਆ ਸੀ ਜੋ ਹੁਣ ਤਾਂ ਅਮ੍ਰੀਕਾ ਦੇ ਰਾਕਟਾਂ ਰਾਹੀਂ ਡਿਠਾ ਗਿਆ ਹੈ।

ਐਸੀ ਹਾਲਤ ਵਿਚ ਯਕੀਨ ਹੈ ਕਿ ਗੁਰੂ ਨਾਨਕ ਸਾਹਿਬ ਨੇ ਲੋਕਾਂ ਦੀ ਨਜ਼ਰ ਤੋਂ ਉਹਲੇ ਵੀ ਜੋ ਕੁਝ ਹੈ ਸੀ ਸਭ ਕੁਝ ਜਾ ਕੇ ਡਿਠਾ ਤੇ ਡਿਠੇ ਪਿਛੋਂ ਹੀ ਸਾਨੂੰ ਸਮਝਾਇਆ ਸੀ। ਇਸ ਵਾਸਤੇ ਕਿ ਉਹ "ਸਰਬ ਕਲਾ ਸਮ੍ਰਥ" ਗੁਰ ਅਵਤਾਰ ਸਨ ! ਉਨ੍ਹਾਂ ਦੇ ਨਾਲੋ ਨਾਲ ਹੁੰਦੇ ਭਾਈ ਬਾਲਾ ਜੀ ਨੇ ਡਿਠਾ ਸੀ ਤੇ ਉਹ ਯਾਦ ਕਰਕੇ ਲਿਖਵਾਇਆ ਸੀ। ਤਾਂਤੇ ਜਨਮ ਸਾਖੀਆਂ ਵਿਚ ਐਸੀਆਂ ਕਈ ਜੋਜਨ ਉਡਾਰੀਆਂ ਦੀਆਂ ਸਾਖੀਆਂ ਨੂੰ ਗਲਤ ਸਾਬਤ ਕਰਨਾਂ ਗੁਰੂ ਨਾਨਕ ਨੂੰ ਕਰਾਮਾਤ ਕਲਾ ਹੀਨ ਅਤੇ ਆਮ ਮਨੁੱਖਾਂ ਜਿਹਾ ਸਾਬਤ ਕਰਨਾਂ ਸਰਦਾਰ ਕਰਮ ਸਿੰਘ ਦਾ ਕੰਮ ਹੈ-ਹੈਰਾਨੀ ਹੈ।

ਹੁਣ ਇਸ ਜ਼ਿਕਰ ਨੂੰ ਅਸੀਂ ਖਤਮ ਕਰਦੇ ਹਾਂ ਕਿ ਸਰਦਾਰ ਕਰਮ ਸਿੰਘ ਅਤੇ ਸਰਦਾਰ ਭਾਈ ਗੁਰਮੁੱਖ ਸਿੰਘ ਆਦਿ ਜਿਨਾਂ ਨੇ ਸਾਰੀਆਂ ਜਨਮ ਸਾਖੀਆਂ ਨੂੰ ਮੂਲੋਂ ਗਲਤ ਲਿਖਿਆ ਅਤੇ ਖੁਰਾ ਖੋਜ ਮਿਟਾਂਣ ਦੇ ਯੋਗ ਜਾਣਿਆ ਹੈ-ਨ ਉਹ ਸਾਰੀਆਂ ਗਲਤ ਹਨ, ਨ ਮਿਟਾਣ ਦੇ ਯੋਗ ਹਨ। ਐਸਾ ਲਿਖ ਕੇ ਉਹਨਾਂ ਨੇ ਅਪਣੀ ਸੁਕੱੜਵੀਂ ਸਮਝ ਦਾ ਸਬੂਤ ਦਿਤਾ ਹੈ। ਜਿਨ੍ਹਾਂ ਨੇ ਕਵੀ ਭਾਈ ਸੰਤੋਖ ਸਿੰਘ ਵਾਂਗ ਪੜਚੋਲ ਮਗਰੋਂ ਮੱਖਣ ਰੂਪ ਅਸਲੀਅਤ ਨੂੰ ਨਹੀਂ ਲਿਆ, ਤੇ ਦਹੀ ਦੀ ਭਰੀ ਚਾਟੀ ਵਾਂਗੂੰ ਇਸ ਵਾਸਤੇ ਡੋਹਲ ਦੇਣਾ ਚਾਹਿਆ ਕਿ ਇਸ ਵਿਚ ਖਟਾਈ ਮਿਕੱਸ ਹੈ। ਅਜਬ ਵਿਚਾਰ ਹੈ ?

---

# ਕੀ ਗੁਰੂ ਅੰਗਦ ਜੀ ਨੇ ਜਨਮ ਸਾਖੀ ਲਿਖਾਈ ਨਹੀਂ ?

ਸਰਦਾਰ ਕਰਮ ਸਿੰਘ ਦਾ ਖਿਆਲ ਹੈ ਕਿ ਗੁਰੂ ਅੰਗਦ ਸਾਹਿਬ ਨੇ ਕੋਈ ਜਨਮ ਸਾਖੀ ਲਿਖਵਾਈ ਨਹੀਂ ਸੀ। ਉਹ ਅਪਣੀ ਪੁਸਤਕ ਦੇ ਸਫ਼ਾ ੧੯੪ ਉਤੇ **'ਮੁਹਸਨ ਫਾਨੀ'** ਦੀ ਲਿਖਤ ਦੇ ਵਿਸ਼ਵਾਸ਼ੀ ਹੋ ਕੇ ਦਸਦੇ ਹਨ ਕਿ ਉਹ ਛੇਵੇਂ ਗੁਰੂ ਜੀ ਵੇਲੇ ਹੋਇਆ ਸੀ। ਅਗਰ ਕੋਈ ਜਨਮ ਸਾਖੀ ਹੁੰਦੀ ਤਾਂ ਉਸ ਮੁਤਾਬਕ ਉਹ ਲਿਖਦਾ, ਪਰ ਉਸ ਨੇ ਦਸਿਆ–ਕਿ ਇਕ ਸਿਖ ਤੋਂ ਪਤਾ ਲਗਾ ਜੋ "ਗੁਰੂ ਨਾਨਕ ਪਿਛਲੇ ਜਨਮ ਰਾਜਾ ਜਨਕ ਸੀ। ਫਿਰ ਇਸ ਲਿਖਤ ਤੋਂ ਬਿਨਾਂ ਮੈਂ ਸਿਖਾਂ ਵਿਚ ਹੋਰ ਕੋਈ ਨਹੀਂ ਵੇਖਿਆ ਜੋ ਬਾਬਾ ਨਾਨਕ ਨੂੰ ਰੱਬ ਸਮਝਦਾ ਹੋਵੇ !" ਅਗਰ ਕੋਈ ਜਨਮ ਸਾਖੀ ਹੁੰਦੀ ਤਾਂ ਉਸ ਨੂੰ ਅਜਿਹੇ ਝਗੜੇ ਕਰਨ ਦੀ, ਦਿਲ ਦਿਮਾਗ ਤੇ ਬੋਝਾ ਪਾਉਣ ਦੀ ਕੀ ਲੋੜ ਸੀ ? ਸਾਫ ਸਿੱਧ ਹੈ ਕਿ ਕੋਈ ਜਨਮ ਸਾਖੀ ਨਹੀਂ ਸੀ।

ਉੱਤਰ ਇਹ ਹੈ—

ਸਰਦਾਰ ਕਰਮ ਸਿੰਘ ਦੇ ਐਸੇ ਖਿਆਲ ਉਨ੍ਹਾਂ ਨੂੰ ਮੁਬਾਰਕ ਸਨ ਪਰ ਪਾਠਕਾਂ ਨੂੰ ਪਿਛੇ ਦਸਿਆ ਹੈ ਕਿ ਅਸਲ ਜਨਮ ਸਾਖੀ ਗੁਰੂ ਰਾਮਦਾਸ ਜੀ ਦੇ ਘਰ ਸੀ। ਉਹ ਗੋਇੰਦਵਾਲ ਜਾ ਕੇ ਜੋਤੀ ਜੋਤ ਸਮਾਏ ਸਨ ਪਿਛੇ ਦਾ ਸਭ ਕੁਝ ਪ੍ਰਿਥੀ ਚੰਦ ਪਾਸ ਤੇ ਹੁਣ ਮਿਹਰਬਾਨ ਜੀ ਦੇ ਕੋਲ ਸੀ ਇਹ ਵੀ ਗੁਰੂ ਹਰਗੋਬਿੰਦ ਜੀ ਦੇ ਸਮਕਾਲੀ ਸਨ। ਮਿਹਰਬਾਨ ਨੇ ਅਪਣੇ ਮਤਲਬ ਦੀ ਦੂਜੀ ਲਿਖੀ ਜੋ ਪ੍ਰਚਲਤ ਕਰਾਣੀ ਸੀ ਤੇ ਪਹਿਲੀ ਨੂੰ ਇਨ੍ਹਾਂ ਹੀ ਮੇਟਿਆ ਹੋਣਾ ਹੈ ਕੋਈ ਦੂਜਾ ਸਿਖ ! ਜਾਂ **'ਮੁਹਸਨ ਫਾਨੀ'** ਕਿਵੇਂ ਦੇਖ ਸਕਦਾ ਸੀ ਇਸ ਗੱਲ ਤੋਂ ਸ਼ਰਦਾਰ ਜੀ ਨਾ-ਵਾਕਫ ਰਹੇ।

ਅਗਰ ਕਿਸੇ ਦੂਜੇ ਨੇ, ਜਾਂ ਬਿਧੀ ਚੰਦ ਨੇ ਪਹਿਲੀ ਜਨਮ ਸਾਖੀ ਦੀ ਸਾਖੀਆਂ ਨੂੰ ਬਦਲ ਕੇ ਲਿਖ ਦਿਤਾ ਸੀ ਤਾਂ ਉਹ ਕੁਝ **ਲਿਖਿਆ** ਵੀ ਸਾਰੇ ਦਾ ਸਾਰਾ ਨ ਗਲਤ ਹੈ, ਨ ਠੀਕ ਹੈ ਪਰ ਵੱਧ ਤੋਂ ਵੱਧ ਪਹਿਲੀ ਜਨਮ ਸਾਖੀ ਦਾ ਉਤਾਰਾ ਜ਼ਰੂਰ ਹੈ। ਉਸ ਵਿਚ ਅਗਰ ਕਿਸੇ ਥਾਂਏਂ ਅਲੱਕਾ ਪਰਬਤ ਜਾਂ

ਸੁਮੇਰੂ ਉਤੇ ਉਡ ਕੇ ਜਾਣਾ ਲਿਖਿਆ ਹੈ ਤਾਂ ਅਸੀਂ ਇਸ ਨੂੰ ਗੱਪ ਗਪੌੜ ਕਿਉਂ ਕਹੀਏ ? ਜਦ ਕਿ ਐਸੀ ਸ਼ਕਤੀ ਦੀ ਸਮਝ ਦਾ ਕੋਈ ਕੋਰਸ ਪਾਸ ਨਹੀਂ ਕੀਤਾ ਹੈ। ਫਿਰ ਇਹ ਵੀ ਪਤਾ ਨਹੀਂ ਕਿ ਐਸੀ ਸ਼ਕਤੀ ਰਖਦੇ ਕੀ ਕੁਝ ਕਰ ਸਕਦੇ ਹਨ ?

ਗੁਰੂ ਨਾਨਕ ਨੇ ਐਸੀ ਥਾਂਏ ਨਾਟਕ ਚੇਟਕ ਵਰਤ ਕੇ ਸਿੱਧਾਂ ਜੋਗੀਆਂ ਜਿਉਂ ਕੋਈ ਮਾਨਤਾ ਨਹੀਂ ਕਰਾਣੀ ਸੀ। ਬਲਕਿ ਲੋੜ ਵੇਲੇ ਜਿਤਨਾਂ ਜੀ ਕੀਤਾ ਪੈਦਲ ਚਲਦੇ ਤੇ ਜਿਨ੍ਹਾਂ ਨੂੰ ਮਿਲਨਾਂ ਚਾਹਿਆ ਮਿਲਦੇ ਰਹੇ ਸੀ, ਐਸੇ ਜਿਤਨਾਂ ਗੁਪਤ ਰੂਪ ਆਤਮਕ ਬੱਲ ਨਾਲ ਚਾਹਿਆ ਪਹੁੰਚ ਕੇ ਜੀਵਾਂ ਦਾ ਉਧਾਰ ਕਰਦੇ ਰਹੇ ਸੀ। ਉਹਨਾਂ ਦੀ ਇਸ ਪਹੁੰਚ ਸ਼ਕਤੀ ਨੂੰ ਕੋਈ ਪਹੁੰਚ ਵਾਲਾ ਪੂਰਨ ਪੁਰਖ (ਮਹਾਤਮਾਂ) ਹੀ ਜਾਣ ਸਕਦਾ ਸੀ।

ਬਗਦਾਦ ਵਿਚ ਹਜ਼ੱਰਤ ਬਹਿਲੋਲ ! ਸਭ ਤੋਂ ਵਡੇ ਰੁਤੱਬੇ ਵਾਲਾ ਸੂਫੀ ਮੁਸਲਮਾਨ ਫਕੀਰ ਸੀ। ਇਸ ਨੇ ਗੁਰੂ ਨਾਨਕ ਦੇ ਦਰਸ਼ਨ ਤੇ ਉਪਦੇਸ਼ ਸੁਣੇ ਮਗਰੋਂ ਉਹਨਾਂ ਨੂੰ ਕਮਾਲ ਦੇ ਸ਼ਕਤੀਵਾਨ ਕਰਾਮਾਤੀ ਫਕੀਰ ਤੇ ਖੁਦਾਈ ਬੰਦਾ ਹੀ ਨਹੀਂ ਜਾਣਿਆ ਸੀ ਬਲਕਿ '**ਰਬ ਜਦੀਦ** ਪਹਿਚਾਨਿਆ ਸੀ। ਉਥੇ ਉਸ ਨੇ ਲਿਖਤੀ ਕੁਤਬਾ ਲਗਾਇਆ–ਜੋ ਗੁਰੂ ਨਾਨਕ ! ਇਥੇ 'ਰਬ ਜਦੀਦ' (ਨਵਾਂ ਜਾਂ ਵਡਾ ਰਬ) ਆਇਆ ਹੈ। ਐਸੇ ਗੁਰੂ ਨਾਨਕ ਨੇ ਲੋੜ ਵੇਲੇ ਜੈਸਾ ਮੁਨਾਸਬ ਜਾਣਿਆਂ ਸੀ ਰੱਬੀ ਸ਼ਕਤੀ ਨੂੰ ਵਰਤਿਆ ਸੀ। ਫਿਰ ਕਿਸੇ ਐਥੇ ਤੋਂ ਐਖੇ ਥਾਂ ਅਪੜਨ ਵਾਸਤੇ ਇਸ ਰੱਬੀ ਦਾਤ ਨੂੰ ਵਰਤ ਲੈਣਾ ਕੋਈ ਗੁਨਾਹ ਨਹੀਂ ਸੀ ਸੁਧਾਰ ਨੂੰ ਪੁਜਨਾਂ ਸੀ।

ਇਹੋ ਸ਼ਕਤੀਆਂ ਸਨ ਜਿਨ੍ਹਾਂ ਦੇ ਕਾਇਲ ਹੋ ਕੇ ਭਾਈ ਬਾਲਾ ਤੇ ਮਰਦਾਨਾਂ ਜੀ ਗੁਰੂ ਦੇ ਨਾਲੋ ਨਾਲ ਰਹੇ ! ਦੁੱਖ ਸੁਖ ਸਹਾਰਦੇ ਰਹੇ ਸੀ। ਵਰਨਾ ਗੁਰੂ ਨਾਨਕ ਨੇ ਤਾਂ ਨਿਰੰਕਾਰ ਦੇ ਹੁਕਮ ਅੰਦਰ ਘਰ ਦਰ ਛੱਡ ਪ੍ਰਦੇਸ ਨੂੰ ਝਾਗਿਆ ਸੀ। ਇਹਨਾਂ ਸਾਥੀਆਂ ਨੂੰ ਕਿਸੇ ਗੱਲ ਨੇ ਮਜਬੂਰ ਕੀਤਾ ਜੋ ਬਿਨਾਂ ਤਨਖਾਹ ਲਏ ਦੇ ਬਾਲ ਬੱਚੇ ਦਾ ਤਿਆਗ ਕੀਤਾ ਤੇ ਪਿਛੇ ਪਿਛੇ ਘੁੰਮਦੇ ਰਹੇ ਸੀ। ਉਹ ਗੁਰੂ ਨਾਨਕ ਦੀਆਂ ਗੈਬੀ ਸ਼ਕਤੀਆਂ ਸਨ ਜਿਨ੍ਹਾਂ ਦਾ ਚਮਤਕਾਰ ਉਹ ਨਾਲੋ ਨਾਲ ਵੇਖਦੇ ਤੇ ਕਿਸੇ ਥਾਂ ਜਾਣ ਤੋਂ ਇਨਕਾਰ ਨਹੀਂ ਕੀਤਾ ਸੀ।

ਸਰਦਾਰ ਕਰਮ ਸਿੰਘ ਨੇ ੧੫-੧੬ ਸਾਲ ਦੀ ਪੜਾਈ ਮਗਰੋਂ ਕਾਲਜ ਜਾਂ ਯੂਨੀਵਰਸਟੀ ਦੀ ਡਿਗਰੀ ਜ਼ਰੂਰ ਲਈ ਹੋਵੇਗੀ, ਪਰ ਇਸ ਸ਼ਕਤ ਦੀ ਡਿਗਰੀ

ਵਾਸਤੇ ਕਿਸੇ ਹੋਰ ਕੋਰਸ ਦੀ ਲੋੜ ਹੈ। ਗੁਰੂ ਅਮਰ ਦੇਵ ਨੇ ਪੂਰਬ ਜਨਮ ਦੀ ਘਾਲ ਤੋਂ ਵਖਰੇ ਇਸ ਜਨਮ ਵਿਚ ੭੦ ਸਾਲ ਦੀ ਬੁੱਢੀ ਉਮਰ ਤੋਂ ੯੨ ਸਾਲ ਹੁੰਦੇ ਤੀਕ ਗੁਰੂ ਅੰਗਦ ਜੀ ਵਾਸਤੇ ਪਾਣੀ ਢੋਇਆ ਸੀ ਫਿਰ ਗੁਰੂ ਨਾਨਕ ਜੋਤ ਹੋਣ ਦੀ ਸੰਨੱਦ ਪ੍ਰਾਪਤ ਕੀਤੀ ਸੀ। ਇਸ ਡਿਗਰੀ ਦੀ ਸ਼ਕਤੀ ਸੀ ਕਿ ਫੌਜੀ ਸ਼ਕਤੀ ਰਖਦੇ ਅਕੱਬਰ ਸ਼ਹਿਨਸ਼ਾਹ ਨੂੰ ਇਨ੍ਹਾਂ ਅਗੇ ਗੋਇੰਦਵਾਲ ਆ ਕੇ ਝੁੱਕਣਾਂ ਪੈ ਗਿਆਂ ਸੀ।

ਗੁਰੂ ਤੇਗ ਬਹਾਦਰ ਨੇ ੨੧ ਸਾਲ ਦੀ ਘੋਰ ਤਪਸਿਆ ਸਾਧੀ ਮਗਰੋਂ ਉੱਕਤ ਡਿਗਰੀ ਨੂੰ ਪਾਇਆ ਤੇ ਬਕਾਲੇ ਹੁੰਦੇ ਹੋਇਆਂ ਸਮੁੰਦਰ ਵਿਚ (ਮਖਨ ਸ਼ਾਹ ਲੁਬਾਣੇ ਦੇ) ਡੁੱਬਦੇ ਜ਼ਹਾਜ ਨੂੰ ਜਾ ਮੋਢਾ ਦੇ ਕੇ ਬਚਾਇਆ ਸੀ। ਕੀ ਸਿਖ ਇਤਿਹਾਸ ਦੀ ਇਹ ਗੱਪ ਹੈ ?

ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਪਹਿਲੇ ਹੀ ਐਸੀ ਸ਼ਕਤੀ ਬਖਸ਼ ਕੇ ਪਿਤਾ ਪ੍ਰਮਾਤਮਾਂ ਨੇ ਸੰਸਾਰ ਵਿਚ ਭੇਜਿਆ ਸੀ। ਜਿਵੇਂ ਕਿਸੇ ਸ਼ਾਹੀ ਸ਼ਾਹਜ਼ਾਦੇ ਨੂੰ ਪਹਿਲੇ ਹੀ ਕੋਈ ਵੱਡਾ ਰੈਂਕ ਦੇ ਕੇ ਨਿਵਾਜਿਆ ਜਾਂਦਾ ਹੈ। ਫਿਰ ਗੁਰੂ ਤੇਗ ਬਹਾਦਰ ਵਲੋਂ ਗੁਰ ਗੱਦੀ ਦੇ ਵਿਰਸੇ ਵਿਚ ਸਭ ਕੁਝ ਪ੍ਰਾਪਤਿ ਸੀ। ਤਦੇ ਉਹ ਭਾਈ ਜੋਗਾ ਸਿੰਘ ਦੀ ਸਿਖੀ ਧਰਮ ਦੇ ਬਚਾਣ ਨੂੰ ਅਨੰਦਪੁਰ ਤੋਂ ਪਲ ਵਿਚ ਹੁਸ਼ਿਆਰਪੁਰ ਅਪੜੇ ਸੀ। ਸਰਦਾਰ ਕਰਮ ਸਿੰਘ ਇਸ ਤਰ੍ਹਾਂ ਦੀ ਗੁਰੂ ਸ਼ਕਤੀ ਤੋਂ ਅਨਜਾਣ ਸਨ ਜਿਸ ਤੇ ਗੁਰੂ ਜੀ ਦੀਆਂ ਸ਼ਕਤ ਭਰੀਆਂ ਸਾਖੀਆਂ ਵਾਲੀ ਜਨਮ ਸਾਖੀ ਤੋਂ ਇਨਕਾਰੀ ਹਨ ਤੇ ਐਸਾ ਸਾਬਤ ਕਰਨ ਦੀ ਕੋਸ਼ਸ਼ ਵਿਚ ਰਹੇ ਜੋ ਪਹਿਲੀ ਕੋਈ ਜਨਮ ਸਾਖੀ ਹੈਗੀ ਨਹੀਂ ਸੀ। ਅਗਰ ਹੁੰਦੀ ਤਾਂ ਮਹੁਸਨ ਫਾਨੀ ਜ਼ਰੂਰ ਪਤਾ ਦਿੰਦਾ। ਪਰ ਦਿਲੀ ਵਿਚ ਰਹਿੰਦਿਆਂ ਨੂੰ ਪਤਾ ਨਹੀਂ ਕਿ ਕਿਸ ਕਿਸ ਦੇ ਘਰ ਕੀ ਕੀ ਪੁਸਤਕ ਰਖੀ ਹੈ ਤਾਂ ਮੁਹੱਸਨ ਫਾਨੀ ਨੂੰ ਸਾਰੇ ਪੰਜਾਬ ਵਾਸੀਆਂ, ਬੇਦੀਆਂ-ਉਦਾਸੀਆਂ ਦੇ ਘਰਾਂ ਅਤੇ ਸਿਖਾਂ ਮਸੰਦਾਂ ਪਾਸ ਰਖੇ ਦਾ ਕੀ ਪਤਾ ਹੁੰਦਾ। ਤਾਂਤੇ ਸਾਬਤ ਹੈ ਕਿ ਸ: ਕਰਮ ਸਿੰਘ ਲਿਖਾਰੀ ਸਨ ਪਰ ਅਧਿਆਤਮਕ ਗਿਆਨ ਤੋਂ ਕੋਰੇ ਸਨ।

-----

## ਰਾਜਾ ਜਨਕ ਕਿਉਂ ?

ਸਰਦਾਰ ਜੀ ਨੂੰ ਇਹ ਵੀ ਰੰਜ ਹੈ ਕਿ ਐਸੇ ਕਿਸੇ ਸਿਖ ਨੇ ਗੁਰੂ ਨਾਨਕ

ਨੂੰ ਪਿਛਲੇ ਜਨਮ ਦਾ **'ਰਾਜਾ ਜਨਕ'** ਕਿਉਂ ਮੰਨਿਆ ਹੈ ? ਮੈਨੂੰ ਇਸ ਗਲ ਦਾ ਜਵਾਬ ਦੇਣਾਂ ਫਬਦਾ ਨਹੀਂ । ਕਿਉਂਕਿ **ਪਿਤਾ ਕਾ ਜਨਮ ਕਿ ਜਾਣੈ ਪੂਤ** ਮੈਨੂੰ ਕੀ ਪਤਾ, ਸਗੋਂ ਕਿਸੇ ਨੂੰ ਕੋਈ ਪਤਾ ਨਹੀਂ ਉਹ ਕੌਣ ਸਨ ? ਪਰ ਐਸੇ ਸਿਖ ਨੇ ਅਗਰ ਜਨਮ ਸਾਖੀ ਵਿਚ ਕਿਤੇ ਲਿਖਿਆ ਪੜ ਲਿਆ ਸੀ ਤੇ ਉਸ ਅਧਾਰ ਤੇ ਆਖ ਦਿਤਾ ਤਾਂ ਪਾਪ ਕੀ ਹੋਇਆ ਹੈ ? ਮਿਸਾਲ ਵੀ ਦਿਤੀ ਜਾ ਸਕਦੀ ਹੈ ਕਿ ਫਲਾਣਾਂ ਫਲਾਂਣੇ ਜਿਹਾ ਸਾਬਤ ਹੋਇਆ ' ਹੈ । ਐਸਾ ਵੀ ਉਹਦੇ ਕਿਹੇ ਦਾ ਮਤਲਬ ਹੋ ਸਕਦਾ ਹੈ ਕਿ ਅਪਣੇ ਵੇਲੇ ਰਾਜਾ ਜਨਕ ਪੂਰਨ ਬ੍ਰਹਮ ਗਿਆਨੀ ਸਨ । ਉਨ੍ਹਾਂ ਨੂੰ ਵਿਦੇਹੀ ਜਨਕ ਵੀ ਮੰਨਿਆ ਹੈ ਕਿ ਉਹ ਸਰੀਰ ਵਿਚ ਹੁੰਦਿਆਂ ਵੀ ਸਰੀਰ ਤੋਂ ਅਲੇਪ ਸ਼ਨ । ਇਹੀ ਵਜਾਹ ਸੀ ਕਿ ਵੇਦਾਂ ਦੇ ਟੀਕਾਕਾਰ ਵਿਆਸ ਜੀ ਨੇ ਅਪਣੇ ਪੁੱਤਰ (ਸੁਖਦੇਉ ਭਗਤ) ਨੂੰ ਜਨਕ ਜੀ ਦਾ ਚੇਲਾ ਹੋਣ ਨੂੰ ਭੇਜਿਆ ਤੇ ਉਹ ਗਿਆ ਸੀ ਗੁਰੂ ਗ੍ਰੰਥ ਵਿਚ ਲਿਖਿਆ ਹੈ—

**ਸੁੱਕ ਜਨਕ ਪਗੀ ਲੱਗ ਧਿਆਵੈਗੋ ! (ਭੱਟਾਂ ਦੇ ਸ੍ਵਯੇ)**

ਗੁਰੂ ਅਰਜਨ ਦੇਵ ਦੀ ਹਜ਼ੂਰੀ ਵਿਚ **ਕੱਲਸਹਾਰ** ਭੱਟ ਨੇ ਐਸਾ ਉਚਾਰਨ ਕੀਤਾ ਅਤੇ ਗੁਰੂ ਅੰਗਦ ਪ੍ਰਥਾਂਏ ਫੁਰਮਾਇਆ ਸੀ-**ਤੂ ਤਾਂ ਜਨਕ ਰਾਜਾ ਅਵਤਾਰ** ਭਾਵ-ਤੂੰ ਤਾਂ ਜਨਕ ਰਾਜਾ ਜਿਹਾ ਧਰਮ ਦਾ ਅਵਤਾਰ ਹੈਂ ! ਉਸ ਵਾਂਗੂ ਹੀ ਧਰਮ ਦਾ ਰਾਜ ਚਲਾਇਆ ਹੈ ।

ਇਹ ਰਾਜ ! ਗੁਰੂ ਨਾਨਕ ਦਾ ਚਲਾਇਆ ਸੀ ਜਿਸ ਦੇ ਸਰਬਰਾਹ ਗੁਰੂ ਅੰਗਦ ਬਣੇ ਸਨ, ਐਸਾ ਲਿਖਿਆ ਹੈ-

"ਨਾਨਕ ਰਾਜ ਚਲਾਇਆ ਸੱਚ ਕੋਟ ਸਤਾਣੀ ਨੀਂਵ ਦੈ ।

ਇਹੋ ਰਾਜ ਗੁਰੂ ਅੰਗਦ ਤੋਂ ਗੁਰੂ ਅਮਰਦਾਸ, ਫਿਰ ਇਨ੍ਹਾਂ ਤੋਂ ਗੁਰੂ ਰਾਮ ਦਾਸ ਸਾਹਿਬ ਨੂੰ ਪ੍ਰਾਪਤਿ ਹੋਇਆ ਸੀ ਇਨ੍ਹਾਂ ਬਾਬਤ ਵੀ ਗੁਰੂ ਗ੍ਰੰਥ ਜੀ ਵਿਚ ਐਸਾ ਲਿਖਿਆ ਹੈ-

**ਇਹ ਜਨਕ ਰਾਜ ਗੁਰੁ ਰਾਮ ਦਾਸ ਤੁੱਝ ਹੀ ਬਨ ਆਵੈ ।** (੧੩੯੯)

ਇਹ ਸਭ ਕੁਝ ਗੁਰੂ ਅਰਜਨ ਦੇਵ ਨੂੰ ਗਿਆਨ ਸੀ ਉਨ੍ਹਾਂ ਨੇ ਭੱਟਾਂ ਦੀ ਉਕਤ ਬਾਣੀ ਨੂੰ ਪ੍ਰਵਾਨ ਕੀਤਾ ਤੇ ਗੁਰੂ ਗ੍ਰੰਥ ਜੀ ਵਿਚ ਲਿਖਾਇਆ ਸੀ । ਫਿਰ ਐਸੀ ਲਿਖਤ ਨੂੰ ਕਿਸੇ ਸਿਖ ਨੇ ਅਗਰ ਪੜਿਆ ਸੀ ਤੇ ਗੁਰੂ ਨਾਨਕ ਨੂੰ ਰਾਜਾ ਜਨਕ

ਆਖ ਦਿਤਾ ਤਾਂ ਹਰਜ ਕੀ ਹੋਇਆ ? ਉਹਾ ਰੂਪ ਗੁਰੂ ਨਾਨਕ ਜੋਤ ਹੀ ਸਾਰੇ ਸਤਿਗੁਰੂ ਸਨ। ਅਗਰ ਵਖ-ਵਖ ਰੂਪਾਂ ਵਿਚ ਵੱਖ ਜੁੱਗਾਂ ਅੰਦਰ ਗੁਰੂ ਨਾਨਕ ਨੂੰ ਭੇਜਿਆ ਗਿਆ, ਤਾਂ ਭੇਜਨ ਵਾਲਾ ਜਾਣੇ, ਜਾਂ ਹੁਕਮੀ ਬੰਦਾ ਗੁਰੂ (ਨਾਨਕ ਨਿਰੰਕਾਰੀ) ਜਾਣੇ ਜੋ ਆਇਆ ਸੀ। ਸਾਨੂੰ ਇਸ ਵਿਚ ਕੀ ਦੁੱਖ ਹੈ ? ਸਾਡੇ ਸਾਹਮਣੇ ਤਾਂ ਹੁਣ ਦਾ ਗੁਰੂ ਨਾਨਕ ਹੈ ਜੋ ੧੫੨੬ ਦੀ ਕਤਕ ਪੂਰਨ ਮਾਸ਼ੀ ਨੂੰ ਨਨਕਾਣੇ ਵਿਚ ਪ੍ਰਗਟਾਇਆ ਸੀ। ਸ਼ਾਇਦ ਫੇਰ ਪ੍ਰਗਟਾਇ ਕਿਉਂ ਕਿ ਪਹਿਲੇ ਵੀ ਜੁਗਾਂ ਜੁਗਾਂ ਵਿਚ ਆਇ ਸਨ ਐਸਾ ਦਸਿਆ ਹੈ।

"ਸਤਿ ਜੁਗ ਤੈ ਮਾਣਿਉ ਛਲਿਉ ਬਲਿ ਬਾਵਨ ਭਾਇਉ।
ਤ੍ਰੇਤੈ ਤੈ ਮਣਿਉ ਰਾਮ ਰਘੁਵੰਸ ਕਹਾਇਉ।
ਦੁਆਪਰ ਕ੍ਰਿਸ਼ਨ ਮੁਰਾਰਿ ਕੰਸੁ ਕਿਰਤਾਰਥ ਕੀਉ।
ਉਗਰ ਸੈਣ ਕਉ ਰਾਜ ਅਭੈ ਭਗਤਹ ਜਨ ਦੀਉ।
ਕਲਿ ਜੁਗਿ ਪ੍ਰਮਾਣ ਨਾਨਕ ਗੁਰੂ ਅੰਗਦ ਅਮਰ ਕਹਾਇਉ।
ਸ੍ਰੀ ਗੁਰੂ ਰਾਜ ਅਬਿਚਲੁ ਅਟੱਲੁ ਆਦਿ ਪੁਰਖ ਫਰਮਾਇਉ। (੧੩੯੦)

———

ਗੁਰੂ ਰਾਮ ਦਾਸ ਜੀ ਦਾ ਸ੍ਰੀ ਮੁਖ ਵਾਕ ਇਹ ਹੈ—
"ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜ੍ਹੀ ਗੁਰੂ ਚਲੰਦੀ।" (੭੯)

ਸ੍ਰੀ ਕ੍ਰਿਸ਼ਨ ਭਗਵਾਨ ਨੇ ਗੀਤਾ ਉਪਦੇਸ਼ ਸੁਣਾਂਦੇ ਹੋਇਆਂ ਅਰਜਨ ਨੂੰ ਕਿਹਾ ਸੀ—ਹੇ—ਅਰਜਨ ! ਤੇਰੇ ਅਤੇ ਮੇਰੇ ਅਨੇਕ ਜਨਮ ਹੋ ਬੀਤੇ ਹਨ। ਤੂੰ ਨਹੀਂ ਜਾਣਦਾ ਤੇ ਮੈਂ ਜਾਣਦਾ ਹਾਂ।

ਗੁਰੂ ਗੋਬਿੰਦ ਸਿੰਘ ਨੇ ਆਪਣੇ ਕਈ ਜਨਮ ਪੂਰਬਲੇ ਦਸੇ ! ਉਹ ਬਚਿਤ੍ਰ ਨਾਟਕ ਦੇ ਅੰਤ ੧੪ਵੇਂ ਧਿਆਇ ਵਿਚ ਲਿਖਦੇ ਹਨ, ਕਈ ਜਨਮ ਧਾਰੇ ਸੀ ਪਰ ਸਭ ਤੋਂ ਪਹਿਲੇ ਦਾ ਸਤਿਜੁਗ ਵਿਚ ਸੀ। ਹੁਣ ਪਟਣੇ ਵਿਚ ਪ੍ਰਗਟਾਏ ਤੋਂ ਪਹਿਲੇ ਉਹ ਹੇਮ ਕੁੰਟ ਪਰਬਤ ਉਤੇ "ਦੁਸ਼ਟ ਦੰਮਨ" ਨਾਮ ਨਾਲ ਤਪਸਿਆ ਕਰਦੇ ਰਹੇ ਉਨ੍ਹਾਂ ਲਿਖਿਆ ਹੈ। ਤਾਂ ਰੱਬ ਦੇ ਭੇਜੇ ਅਗਰ ਉਹ ਫੇਰ ਕਿਸੇ ਜਨਮ ਵਿਚ ਕਿਸੇ ਵੇਲੇ ਪ੍ਰਗਟਾਏ ਜਾਣ ! ਤਾਂ ਸਾਨੂੰ ਕੀ ਦੁੱਖ ਹੈ ?

ਆਵਣ ਜਾਣ ਦੀ ਖੇਚਲ ਤਾਂ ਸਾਡੇ ਜਿਹੇ ਨਰਕੀ ਜੀਵਾਂ ਨੂੰ ਹੈ, ਪਰ ਉਪਕਾਰੀਆਂ ਨੇ ਰੱਬੀ ਹੁਕਮ ਅੰਦਰ ਆਉਣਾ ਅਤੇ ਜਗਤ ਤਮਾਸ਼ੇ ਦੇਖੇ ਮਗਰੂੰ ਚਲੇ ਜਾਣਾ ਹੈ। ਉਹ ਜਨਮ ਮਰਨ ਵਿਚ ਨਹੀਂ ਹੁੰਦੇ। ਉਹਨਾਂ ਦੇ ਆਇਆਂ

ਨੂੰ ਐਸਾ ਜਾਣੀਏ, ਜੈਸਾ ਕਿ ਜੇਹਲ ਦਾ ਸੁਪ੍ਰੀਡੈਂਟ ਜੇਹਲ ਦੇ ਅੰਦਰ ਬਾਹਰ ਕਈ ਵੇਰ ਸੁਤੰਤਰ ਦੇਖ ਭਾਲ ਨੂੰ ਆਉਂਦਾ ਤੇ ਜਾਂਦਾ ਹੈ। ਐਸੇ ਅ ਏ ਮਹਾਂ ਪੁਰਖਾਂ ਨੂੰ ਸਤਿਗੁਰੂ ਖੁਦ ਸਲਾਹੁੰਦੇ ਹਨ ਕਿ ਉਹ ਪਰ ਉਪਕਾਰ ਨੂੰ ਆਉਂਦੇ ਹਨ।

"ਜਨਮ ਮਰਣ ਦੋਹੂ ਮੈਂ ਨਾਹੀ ਜਨ ਪਰ ਉਪਕਾਰੀ ਆਇ" ਐਸੇ ਹੁੰਦੇ ਹਨ।

ਗੁਰੂ ਘਰ ਵਿਚ ਮੁਕਿਤ ਹੋ ਕੇ ਮਿੱਟ ਜਾਣਾ ਪਸੰਦ ਹੀ ਨਹੀਂ ਹੈ, ਉਹ ਸਦਾ ਸ੍ਰੀਰ ਧਾਰੀ ਹੋ ਕੇ ਪ੍ਰਭੂ ਚਰਨਾਂ ਵਿਚ ਰਤੇ ਰਹਿਣਾ ਤੇ ਜਗਤ ਜੀਵਾਂ ਦੇ ਸੁਧਾਰ ਸੇਵਾ ਨੂੰ ਮੁੱਖ ਦਸਦੇ ਹਨ। ਇਸ ਵਾਸਤੇ ਅਗਰ ਕਿਸੇ ਸਿਖ ਨੇ ਗੁਰੂ ਨਾਨਕ ਨੂੰ ਪਿਛਲੇ ਜਨਮ ਦਾ ਰਾਜਾ ਜਨਕ ਕਿਹਾ ਹੈ ਤਾਂ ਉਸ ਨੇ ਜਨਕ ਵਿਦੇਹੀ ਜਾਣਕੇ **'ਨਾਨਕ ਬੇ ਪ੍ਰਵਾਹ'** ਨੂੰ ਉਸ ਦੀ ਤੁਲਤਾ ਦਿਤੀ ਹੈ। ਗੱਪ ਨ ਜਾਣੀ ਜਾਏ। ਠੀਕ ਇਹ ਕਿਸੇ ਪਹਿਲੀ ਜਨਮ ਸਾਖੀ ਦੇ ਉਤਾਰੇ ਦਾ ਹੀ ਥੋੜਾ ਬਹੁਤ ਹਿੱਸਾ ਮੰਨਣਾ ਚਾਹੀਏ !

ਹੈਰਾਨੀ ਹੈ ਸਰਦਾਰ ਕਰਮ ਸਿੰਘ ਨੇ ਐਸਾ ਵੀ ਲਿਖਿਆ ਕਿ ਗੁਰੂ ਅੰਗਦ ਸਾਹਿਬ ਨੇ ਖਡੂਰ ਹੁੰਦੇ ਕੋਈ ਜਨਮ ਸਾਖੀ ਲਿਖਵਾਈ ਨਹੀਂ ਸੀ। ਉਹਨਾਂ ਦੀ ਇਕ ਦਲੀਲ ਇਹ ਵੀ ਹੈ ਕਿ ਅਗਰ **ਗੁਰੂ ਅੰਗਦ** ਨੂੰ ਵੈਰਾਗਵਾਨ ਹੋ ਕੇ ਗੁਰੂ ਨਾਨਕ ਦੀ ਕਥਾ ਲਿਖਾਣ ਦੀ ਸ਼ੌਕ ਉਪਜੀ ਤੇ ਲਿਖਵਾਈ ਸੀ, ਤਾਂ ਗੁਰੂ ਅਮਰ ਦਾਸ ਨੂੰ ਗੁਰੂ ਅੰਗਦ ਦੀ ਅਤੇ ਗੁਰੂ ਰਾਮ ਦਾਸ ਨੂੰ ਗੁਰੂ ਅਮਰ ਦਾਸ ਲਿਖਾਣੀ ਚਾਹੀਏ ਸੀ, ਪਰ ਨਹੀਂ ਮਿਲਦੀਆਂ, ਜਿਸ ਤੇ ਨਿਸਚਾ ਹੁੰਦਾ ਕਿ ਗੁਰੂ ਅੰਗਦ ਸਾਹਿਬ ਨੇ ਕੋਈ ਜਨਮ ਸਾਖੀ ਨਹੀਂ ਲਿਖਾਈ ਜਾਪਦੀ।

ਦੂਜੀ ਦਲੀਲ ਇਹ ਦਿੰਦੇ ਕਿ ਅਗਰ ਉਹ ਜਨਮ ਸਾਖੀ ਹੁੰਦੀ ਤਾਂ ਉਹ ਐਸੀ ਚੰਗੀ ਚੀਜ਼ ਹਿੰਦਾਲ ਨੂੰ ਨਹੀਂ ਦੇ ਸਕਦੇ ਸਨ, ਜਾਂ ਉਸ ਤੋਂ ਵਾਪਸ ਲੈਂਦੇ ਤਾਂ ਉਹ ਗੁਰੂ ਘਰ ਵਿਚੋਂ ਗੁੰਮ ਨਹੀਂ ਹੋ ਸਕਦੀ ਸੀ* ਸਰਦਾਰ ਕਰਮ ਸਿੰਘ ਦੀ ਇਸ ਗਲ ਨਾਲ ਮੈਂ ਸਹਿਮਤ ਹਾਂ ਕਿ ਉਹ ਹਿੰਦਾਲੀਏ ਬਿਧੀ ਚੰਦ ਪਾਸ ਨਹੀਂ ਸੀ। ਉਹ ਪਿਛੇ ਦਸਿਆ ਹੈ ਕਿ ਪ੍ਰਿਥੀ ਚੰਦ ਦੇ ਸਾਹਿਬ ਜ਼ਾਦੇ ਮਿਹਰਬਾਨ ਕੋਲ ਹੁਣ ਰਖੀ ਸੀ—ਉਸ ਨੇ ਅਸਲ ਨੂੰ ਗੁੰਮ ਕੀਤਾ ਕਿ ਉਸ ਵਿਚ ਗੁਰੂ ਨਾਨਕ ਜਨਮ ਕੱਤਕ ਪੂਰਨਮਾਸ਼ੀ ਦਾ ਲਿਖਿਆ ਸੀ ਤੇ ਉਸ ਦੀ ਥਾਂ ਇਹਨਾਂ ਵਸਾਖ ਸੁਦੀ ਤੀਜ ਦਾ ਲਿਖ ਪ੍ਰਚਾਰਨਾਂ ਚਾਹਿਆ ਸੀ।

---

*ਹਿੰਦਾਲ ਦਾ ਬਿਧੀ ਚੰਦ ਗੁਰੂ ਰਾਮ ਦਾਸ ਦੇ ਵੇਲੇ ਸ਼ਾਇਦ ਅਜੇ ਜੰਮਿਆ ਵੀ ਨਹੀਂ ਸੀ।

ਪਹਿਲੀ ਦਲੀਲ ਸਰਦਾਰ ਜੀ ਦੀ ਇਹ ਹੈ ਕਿ ਅਗਰ ਗੁਰੂ ਅੰਗਦ ਨੇ ਜਨਮ ਸਾਖੀ ਕੋਈ ਲਿਖਾਈ ਸੀ ਤਾਂ ਦੂਜੇ ਸਤਿਗੁਰਾਂ ਨੇ ਵੈਸੇ ਹੀ ਆਪਣੇ ਤੋਂ ਪਹਿਲੇ ਗੁਰੂ ਜੀ ਦੀ ਕਿਉਂ ਨਹੀਂ ਲਿਖਾਈ ਸੀ ? ਇਸ ਦਾ ਸਪੱਸ਼ਟ ਉੱਤਰ ਇਹ ਹੈ ਕਿ ਜੈਸੇ ਗੁਰੂ ਅੰਗਦ ਨੇ ਲਿਖਾਈ ਸੀ, ਬਾਕੀ ਸਾਰੇ ਸਤਿਗੁਰਾਂ ਦੇ ਸਮਾਚਾਰ (ਗੁਰੂ ਹਰਿ ਗੋਬਿੰਦ ਤੀਕ) ਭਾਈ ਬੁੱਢਾ ਸਾਹਿਬ ਨੇ ਸੰਚਤ ਕੀਤੇ ਸਨ ਫਿਰ ਇਨ੍ਹਾਂ ਦੀ ਸੰਤਾਨ ਦਿਆਂ ਨੇ ਹੋਰ ਸਤਿਗੁਰਾਂ ਦੇ ਲਿਖ ਰਖੇ ਸਨ। ਇਨ੍ਹਾਂ ਨੂੰ ਪਤਾ ਸੀ ਕਿ ਕਿਤਨੇ ਜ਼ਰੂਰੀ ਹਨ ?

ਭਾਈ ਬੁੱਢਾ ਸਾਹਿਬ ਦੀ ਲਿਖਤ ਛੇਵੇਂ ਪਾਤਸ਼ਾਹ ਤੀਕ ਇਨ੍ਹਾਂ ਦੇ ਆਪਣੇ ਘਰ ਮੌਜੂਦ ਸੀ। ਉਪ੍ਰੰਤ ਭਾਈ ਬੁੱਢਾ ਜੀ ਦੇ **ਭਾਈ ਭਾਨਾਂ ਜੀ** ਫਿਰ **ਭਾਈ ਜਲਾਲ ਜੀ,** ਇਨ੍ਹਾਂ ਦੇ ਸਰਵਨ ਜੀ ! ਫਿਰ ਭਾਈ ਝੰਡਾ ਜੀ, ਇਨ੍ਹਾਂ ਦੇ ਗੁਰਦਿਤਾ ਜੀ ! ਅਤੇ ਇਨ੍ਹਾਂ ਦੇ **ਭਾਈ ਰਾਮ ਕੁਇਰ** ਪ੍ਰਸਿਧ ਵਿਅਕਤੀ ਸਨ ਜੋ ਅੰਮ੍ਰਿਤ ਛਕੇ ਪਿਛੋਂ (ਗੁਰਬਖਸ਼ ਸਿੰਘ ਨਾਮ) ਬਹੁਤ ਮਸ਼ਹੂਰ ਹੋਇ ਪਰ ਇਤਿਹਾਸਕ ਤੌਰ ਤੇ ਭਾਈ ਰਾਮ ਕੁੰਵਰ ਹੀ (ਪਹਿਲਾ ਨਾਮ) ਲਿਖਿਆ ਹੈ। ਇਹ ਬਹੁਤ ਵਿਦਵਾਨ ਸਨ।

ਗੁਰੂ ਹਰਿ ਗੋਬਿੰਦ ਸਾਹਿਬ ਤੋਂ ਪਿਛੋਂ ਦੇ ਹਾਲ ਕੁਝ ਇਨ੍ਹਾਂ ਦੇ ਵਡਿਆਂ ਨੇ ਲਿਖੇ ਸਨ। ਜੋ ਸਤਿ ਗੁਰੂ ਹਰੀ ਰਾਏ, ਗੁਰੂ ਹਰੀ ਕ੍ਰਿਸ਼ਨ, ਗੁਰੂ ਤੇਗ ਬਹਾਦਰ ਤੀਕ ਦੇ ਹਾਲ ਸਨ। ਫਿਰ ਭਾਈ ਰਾਮ ਕੁਇਰ ਗੁਰੂ ਗੋਬਿੰਦ ਸਿੰਘ ਦੀ ਸੇਵਾ ਵਿਚ ਰਹੇ। ਇਹ ਨੰਦੇੜ ਦੱਖਣ ਜਾਣ ਵੇਲੇ ਨਾਲੇ ਗਏ ਸਨ। ਕੁਝ ਜ਼ਬਾਨੀ ਸੁਣੇ ਸਮਾਚਾਰ ਤੇ ਹੋਰ ਅੱਖੀਂ ਦੇਖੇ (ਗੁਰੂ ਗੋਬਿੰਦ ਸਿੰਘ ਦੇ ਹਾਲ) ਯਾਦ ਸਨ। ਜਾਂ ਲਿਖਦੇ ਰਹੇ ਸੀ। ਫਿਰ ਮਾਤਾ ਸਾਹਿਬ ਕੌਰ ਨੂੰ ਨੰਦੇੜ ਤੋਂ ਵਾਪਸ ਦਿੱਲੀ ਲਿਆ ਕੇ ਛਡਿਆ ਤੇ ਇਥੋਂ ਪੰਜਾਬ ਨੂੰ ਮੁੜ ਗਏ ਸਨ, ਤਾਂ ਇਨ੍ਹਾਂ ਪਾਸੋਂ ਮਾਝੇ ਦੀ ਸੰਗਤ ਨੇ ਸਾਰੇ ਅਖੀਂ ਦੇਖੇ ਹਾਲ ਸੁਣੇ ਤੇ ਇਸੇ ਵੇਲੇ ਹੀ ਇਕ ਸੋਤੇ ਨੇ ਇਨ੍ਹਾਂ ਪਾਸੋਂ ਸਾਰੀ ਮੁੱਢਲੀ ਕਥਾ (ਸਣੇ ਸਾਰੇ ਸਤਿਗੁਰਾਂ ਦੇ ਹਾਲ) ਨੂੰ ਸੁਣਿਆ ਜੋ ਭਾਈ ਸਾਹਿਬ ਸਿੰਘ ਲਿਖਾਰੀ ਸੀ ਫਿਰ ਉਸ ਨੇ ਆਪਣੇ ਢੰਗ ਦਾ ਲਿਖਿਆ ਸੀ।

ਉਸ ਲਿਖਤ ਨੂੰ ਪੜ੍ਹ ਸੁਣੇ ਪਿਛੋਂ ਕਵੀ ਭਾਈ ਸੰਤੋਖ ਸਿੰਘ ਨੇ ਸ੍ਰੀ ਨਾਨਕ ਪ੍ਰਕਾਸ਼ ਵਿਚ ਭਾਈ ਬਾਲੇ ਵਲੋਂ ਲਿਖਾਈ ਜਨਮ ਸਾਖੀ ਦਾ ਜ਼ਿਕਰ ਕੀਤਾ ਹੈ ਜਿਸ ਨੂੰ ਸਰਦਾਰ ਕਰਮ ਸਿੰਘ ਬਣਾਉਟੀ ਤੇ ਕੂੜ ਦਸਦੇ ਰਹੇ।

ਅਤੇ ਭਾਈ ਬਾਲੇ ਦਾ ਨਾਮ—(ਪੜ੍ਹੋਂ ਦੇ) ਕਿਸੇ ਚਾਲਾਕ ਲਿਖਾਰੀ ਨੇ ਕਲਪਤ ਲਿਖਿਆ ਹੈ—ਐਤਾ ਫੁਰਮਾਂਦੇ ਹਨ। ਫਿਰ ਨਾਲ ਹੀ ਆਪਣੇ ਹੱਠ ਨੂੰ ਤੇ ਝੂਠੀ ਮਨੌਤ ਦੇ ਨਤੀਜੇ ਨੂੰ ਸਾਬਤ ਕਰਨ ਵਾਸਤੇ ਐਸੀਆਂ ਭਦੀਆਂ ਦਲੀਲਾਂ ਦਿੰਦੇ ਹਨ, ਜੋ ਇਹ ਹਨ—

> ੧—"ਜਨਮ ਸਾਖੀ ਵਿਚ ਭਾਈ ਬਾਲੇ ਦੇ ਪਿਤਾ ਦਾ ਨਾਮ ਚੰਦ੍ਰ ਭਾਨ (ਸੰਧੂ ਜੱਟ) ਲਿਖਿਆ। ਰਾਏ ਭੋਇ ਵੇਲੇ ਇਹ ਜੱਟ ਸਮਕਾਲੀ ਸੀ। ਤੇ ਇਹ ਜੱਟ ਬੜੇ ਤਾਕਤਵਰ ਮੰਨੇ ਗਏ। ਹੋ ਨਹੀਂ ਸਕਦਾ ਕਿ ਐਸਾ ਕੋਈ ਤਾਕਤਵਰ ਜੱਟ ਰਾਏ ਭੁਇ ਵੇਲੇ ਉਥੇ ਤਲਵੰਡੀ ਵਿਚ ਕਿਸੇ ਨੇ ਰਹਿਣ ਦਿਤਾ ਹੋਵੇ। ਅਥਵਾ ਕੋਈ ਵੀ ਸੰਧੂ ਬਾਰ ਵਿਚ ਵਸਦਾ ਹੋਵੇ"—(ਕਤਕ ਕਿ ਵਸਾਖ ਸਫਾ ੧੬੯)।

ਦੇਖੋ! ਸਰਦਾਰ ਜੀ ਦੀ ਇਹ ਕੋਈ ਦਲੀਲ ਹੈ ਕਿ ਬਾਰ ਵਿਚ ਤਕੜੇ ਲੋਕਾਂ ਨੇ ਕਿਸੇ ਤਕੜੇ ਨੂੰ ਵੱਸਣ ਨਹੀਂ ਦਿਤਾ ਹੋਵੇਗਾ। ਕਿਉਂ ਜੀ! ਕਿਉਂ ਨ ਵੱਸਣ ਦਿਤਾ ਹੋਵੇਗਾ? ਜਦ ਕਿ ਤਲਵੰਡੀ ਵਿਚ ਰਾਇ ਬੁਲਾਰ ਜੈਸਾ ਨੇਕ ਇਨਸਾਨ ਵਸਦਾ ਤੇ ਹਾਕਮ ਹੋਵੇ। ਉਹ ਤਾਂ ਗੁਰੂ ਨਾਨਕ ਦੀ ਸ਼ਕਤ ਕਲਾ ਦਾ ਕਾਇਲ ਹੁੰਦਾ ਹੋਇਆ ਹਿੰਦੂਆਂ ਨੂੰ ਬਹੁਤ ਪਿਆਰਦਾ ਸੀ।

ਗੁਰੂ ਨਾਨਕ ਦਾ ਜਨਮ ਤਾਂ ਪਿਛੋਂ ਹੋਇਆ ਸੀ। ਪਰ ਤਲਵੰਡੀ ਵਿਚ ਪਹਿਲੇ ਦੇ ਪਿਤਾ ਕਾਲੂ ਜੀ (ਕਲਿਆਨ ਚੰਦ ਬੇਦੀ) ਅਤੇ ਚਾਚਾ ਲਾਲੂ ਜੀ ਹੋਰ ਵੀ ਕਈ ਘਰਾਣੇ ਵਸਦੇ ਸਨ। ਸਗੋਂ ਰਾਇ ਬੁਲਾਰ ਨੇ ਪਿਤਾ ਕਾਲੂ ਨੂੰ ਪਟਵਾਰੀ ਬਣਾਇਆ ਹੋਇਆ ਸੀ। ਜੇਕਰ ਇਹ ਹਿੰਦੂ ਬੇਦੀ ਵਸ ਸਕਦੇ ਤਾਂ ਚੰਦਰ ਭਾਨ ਅਤੇ ਹੋਰ ਵੀ ਸੰਧੂ ਜੱਟ ਘਰਾਣੇ ਕਈ ਵਸਦੇ ਸਨ। ਇਸ ਵਾਸਤੇ ਸਰਦਾਰ ਕਰਮ ਸਿੰਘ ਦੀ ਐਸੀ ਦਲੀਲ ਕੋਈ ਅਰਥ ਨਹੀਂ ਰਖਦੀ ਕਿ ਭਟੀਆਂ ਨੇ ਸੰਧੂ ਜੱਟਾਂ ਨੂੰ ਵਸਣ ਨਹੀਂ ਦਿਤਾ ਹੋਣਾ, ਇਹ ਗਲਤ ਹੈ। ਉਹ ਵਸਦੇ ਸਨ, ਤੇ ਭਾਈ ਬਾਲਾ ਚੰਦਰ ਭਾਨ ਦਾ ਪੁੱਤਰ ਸੀ ਉਹ ਗੁਰੂ ਜੀ ਦਾ ਸਾਥੀ ਰਿਹਾ ਸੀ ਤਦੇ ਸਾਰੇ ਸਮਾਚਾਰ ਲਿਖਾਏ ਸਨ।

ਪਾਠਕਾਂ ਨੇ ਇਹ ਵੀ ਵਿਚਾਰਨਾਂ ਹੈ ਕਿ ਅਗਰ ਭਾਈ ਬਾਲਾ ਕੋਈ ਨਹੀਂ ਸੀ ਤਾਂ ਮੁਕੰਮਲ ਜਨਮ ਸਾਖੀ ਕਿਸ ਨੇ ਲਿਖਾਈ ਸੀ? ਇਸ ਤੋਂ ਪਿਛੋਂ ਦੇ (ਅਗਰ ਸਾਰੇ ਗੁਰੂਆਂ ਦੇ) ਸਮਾਚਾਰ ਭਾਈ ਬੁੱਢਾ ਸਾਹਿਬ ਦੇ ਘਰਾਣੇ ਵਿਚ ਨ

ਲਿਖੇ ਹੁੰਦੇ ਤਾਂ ਸ਼ੁਰੂ ਤੋਂ (ਗੁਰੂ ਨਨਕ ਦੇਵ ਦੇ) ਅਖੀਰ ਗੁਰੂ ਗੋਬਿੰਦ ਸਿੰਘ ਦੇ ਵੇਲੇ ਤੀਕ ਸਾਰੀ ਮਹਾਨ ਕਥਾ ਨੂੰ ਭਾਈ ਰਾਮ ਕੁਇਰ ਕਿਵੇਂ ਸੁਣਾ ਸਕਦੇ ਜਾਂ ਲਿਖਾ ਸਕਦੇ ਸਨ ? ਜੋ ਲਿਖਾਏ ਸੀ । ਉਹ ਜਦੋਂ ਮਾਤਾ ਸਾਹਿਬ ਦੇਵਾਂ ਨੂੰ ਲੈ ਕੇ ਵਾਪਸ ਦਿਲੀ ਆਏ ਸਨ । ਤਾ ਪਿਛੋ ਦੇ ਗੁਰੂ ਗੋਬਿੰਦ ਸਿੰਘ ਨਾਲ ਹੋ ਬੀਤੇ ਸਾਰੇ ਸਮਾਚਾਰ ਇਨ੍ਹਾਂ ਅਖੀਂ ਨਹੀਂ ਦੇਖੇ ਸਨ, ਪਰ ਜਿਨ੍ਹਾਂ ਨੂੰ ਛੱਡ ਆਏ ਤੇ ਉਨ੍ਹਾਂ ਅਖੀਂ ਦੇਖੇ ਸਨ ਐਸੇ ਬਾਲੂ ਹਸਨਾਂ ਜੀ ਉਦਾਸੀ ਪਾਸੋਂ ਪੰਜ ਵੇਰ ਭਾ: ਰਾਮ ਕੌਰ ਨੇ ਸੁਣੇ ਤੇ ਸਾਹਿਬ ਸਿੰਘ ਲਿਖਾਰੀ ਨੂੰ ਲਿਖਾਏ ਸਨ ਕਵੀ ਭਾਈ ਸੰਤੋਖ ਸਿੰਘ ਨੇ ਇਸ ਜ਼ਿਕਰ ਨੂੰ ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ-

"ਬਰਨੈ ਰਾਮ ਕੌਰ ਕਥ ਭਾਈ ।
ਮੈਂ ਨ ਹੁਤੋ ਸੰਗਿ ਤਿਸ ਥਾਂਈ ।
ਬਾਲੂ ਹਸਨੈ ਕੇਰ ਉਦਾਸੀ ।
ਰਹੀ ਜਮਾਤ ਗੁਰੂ ਕੇ ਪਾਸੀ ।
ਸਭ ਪ੍ਰਸੰਗ ਕੋ ਤਿਨਹੂੰ ਨਿਹਾਰਾ ।
ਪੰਜ ਬਾਰ ਮੁੱਝ ਸੰਗ ਉਚਾਰਾ ।

—— (ਐਨ ੨ ਅੰਸੂ ੨੬)

ਉਸ ਵਕਤ ਦੀ ਸਿਖ ਸੰਗਤ ਨੇ ਹੋਰ ਕਿਸੇ ਪਾਸੋਂ ਐਸੀ ਸਾਰੀ ਕਥਾ ਸੁਣਿਨ ਦੀ ਖਾਹਸ਼ ਕਿਉਂ ਨਹੀਂ ਕੀਤੀ ਸੀ ? ਇਸ ਵਾਸਤੇ ਕਿ ਕਈ ਸਿਆਣੇ ਲੋਕਾਂ ਨੂੰ ਪਤਾ ਸੀ ਜੋ ਇਸ ਕਥਾ ਦਾ ਭੰਡਾਰ ਭਾਈ ਬੁੱਢਾ ਜੀ ਦੇ ਘਰਾਣੇ ਵਿਚ ਪਹਿਲੈ ਮੌਜੂਦ ਹੈ । ਜੋ ਹੁਣ ਭਾਈ ਰਾਮ ਕੁਇਰ ਹੀ ਉਸ ਘਰ ਦੀ ਚੀਜ਼ ਨੂੰ ਲਭ ਕੇ ਇਨ੍ਹਾਂ ਨੂੰ ਸੁਣਾ ਸਕਦੇ ਹਨ । ਤੇ ਠੀਕ ਸੁਣਾਈ ਗਈ ਸੀ ।

——

# ਬਾਬਾ ਬਿਨੋਦ ਸਿੰਘ ਲਿਖਤ

ਇਸ ਸਮੇਂ ਦਾ ਇਕ ਹੋਰ ਸਬੂਤ ਇਹ ਹੈ ਕਿ **ਬਾਬਾ ਬਿਨੋਦ ਸਿੰਘ** (ਗੁਰੂ ਅਗਦ ਸਾਹਿਬ ਦੀ ਵੰਸ਼ ਦੇ) ਇਹ ਵੀ ਸੂਰਬੀਰ ਯੋਧੇ ਸਨ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਨੰਦੇੜ ਤੀਕ ਗਏ ਸਨ, ਇਨ੍ਹਾਂ ਨੂੰ ਗੁਰੂ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਵਾਪਸ ਪੰਜਾਬ ਨੂੰ ਭੇਜਿਆ ਸੀ ਇਨ੍ਹਾਂ ਵੀ ਵਾਪਸ ਆ ਕੇ ਜਾਂ ਪਹਿਲੇ ਦਾ ਇਕ ਗ੍ਰੰਥ ਲਿਖਿਆ ਸੀ ਜਿਸ ਵਿਚ ਉਹ ਗੁਰੂ ਨਾਨਕ

ਜਨਮ ਬਾਰੇ ਐਸਾ ਲਿਖਦੇ ਹਨ —

"ਉਰਜ ਮਾਸ ਕੀ ਪੂਰਨ ਮਾਸੀ।
ਹਰਿ ਕੀਰਤ ਸੀ ਜ਼ੋਨ ਪ੍ਰਕਾਸ਼ੀ।
ਸੰਮਤ ਨੌ ਖੱਟ ਸਹਿਸ ਛਬੀਸਾ।
ਭੋ ਅਵਤਾਰ ਪ੍ਰਗਟ ਜਗਦੀਸ਼ਾ।

(ਸਚੀ ਖੋਜ ਪੰਨਾਂ ੨੯੩)

ਉਕਤ ਭਾਈ ਰਾਮ ਕੌਰ ਅਤੇ ਬਾਬਾ ਬਿਨੋਦ ਸਿੰਘ ਤਵਾਰੀਖੀ ਹਸਤੀਆਂ ਹਨ ਇਹ ਗੁਰੂ ਗੋਬਿੰਦ ਸਿੰਘ ਦੇ ਅਤ ਨਿਕਟ ਵਰਤੀ ਵਿਦਵਾਨ ਅਤੇ ਸੂਰਬੀਰ ਸ਼ਿਕਾਰੀ ਸਨ। ਇਨ੍ਹਾਂ ਨੇ ਗੁਰੂ ਦਰਬਾਰ ਵਿਚ ਕਈ ਵੇਰੀ ਦੇਖਿਆ ਕਿ ਗੁਰਪੁਰਬ ਕਤਕ ਪੂਰਨ ਮਾਸ਼ੀ ਦਾ ਮਨਾਂਦੇ ਹਨ ਫਿਰ ਸੁਣਿਆ ਪੜ੍ਹਿਆ ਸੀ ਤੇ ਲਿਖਿਆ ਲਿਖਾਇਆ ਸੀ। ਸਰਦਾਰ ਕਰਮ ਸਿੰਘ ਇਸ ਗਲ ਤੋਂ ਕੋਰੇ ਸਨ ਤੇ ਸਮਝੇ ਨਹੀਂ ਜਿਸ ਤੇ ਜਨਮ ਸਾਖੀ ਤੋਂ ਇਨਕਾਰੀ ਹਨ।

ਸਰਦਾਰ ਕਰਮ ਸਿੰਘ ਨੇ ਵਿਚਾਰਨਾਂ ਸੀ ਕਿ ਭਾਈ ਗੁਰਦਾਸ ਵੇਲੇ ਅਗਰ ਗੁਰਪੁਰਬ ਮਨਾਣ ਦਾ ਗੁਰੂ ਹੁਕਮ ਸੀ ਤੇ ਰਿਵਾਜ ਪੈ ਚੁੱਕਾ ਸੀ ਜਿਸ ਜ਼ਿਕਰ ਨੂੰ ਵਾਰਾਂ ਵਿਚ ਕੀਤਾ ਹੈ। ਤਾਂ ਜਰੂਰੀ ਸੀ ਕਿ ਸਭ ਤੋਂ ਪਹਿਲੇ ਗੁਰੂ ਘਰ ਵਿਚ ਗਰ ਗਦੀ ਨਸ਼ੀਨਾਂ ਵਲੋਂ ਵੀ ਮਨਾਇਆ ਜਾਂਦਾ ਸੀ। ਉਹ ਗੁਰ ਗੋਬਿੰਦ ਸਿੰਘ ਦੇ ਵੇਲੇ ਤੀਕ ਐਸਾ ਚਾਲੂ ਦਿਨ ਸੀ, ਭਾਈ ਰਾਮ ਕੌਰ ਅਤੇ ਬਾਬਾ ਬਿਨੋਦ ਸਿੰਘ ਨੇ ਦੇਖਿਆ ਸੀ ਤਦੇ ਅਪਣੀ ਲਿਖਤਾਂ ਵਿਚ ਲਿਖਿਆ ਲਿਖਾਇਆ ਸੀ, ਪਰ ਸਰਦਾਰ ਕਰਮ ਸਿੰਘ ਇਸ ਵਾਸਤੇ ਜਨਮ ਸਾਖੀ ਦੀ ਲਿਖਤ ਤੋਂ ਇਨਕਾਰੀ ਹਨ ਕਿ ਅਗਰ ਗੁਰੂ ਅੰਗਦ ਜੀ ਲਿਖਾਈ ਹੁੰਦੀ ਤਾਂ ਗੁਰੂ ਅਮਰ ਦੇਵ ਨੇ ਗੁਰੂ ਅੰਗਦ ਦੀ ਜ਼ਰੂਰੀ ਲਿਖਾਣੀ ਸੀ! ਇਨਾਂ ਨਹੀਂ ਲਿਖਾਈ ਤੇ ਉਹ ਵੀ ਨਹੀਂ ਸੀ। ਇਸ ਜਵਾਬ ਵਿਚ ਅਸੀਂ ਸਾਬਤ ਕੀਤਾ ਹੈ ਕਿ ਗੁਰੂ ਅਗਦ ਤੋਂ ਬਾਹਦ ਦੇ ਹਾਲ ਭਾਈ ਬੁਢਾ ਜੀ ਦੇ ਲਿਖੇ ਉਹਨਾਂ ਦੇ ਘਰਾਂਣੇ ਵਿਚ ਮੌਜੂਦ ਸਨ। ਜੋ ਭਾਈ ਸਾਹਿਬ ਸਿੰਘ ਨੂੰ ਲਿਖਾਏ ਗਏ ਸਨ।

---

## ਭਾਈ ਕੇਸਰ ਸਿੰਘ ਛਿੱਬਰ ਦੀ ਲਿਖਤ

ਉੱਕਤ—(ਭਾਈ ਰਾਮ ਕੋਰ ਤੇ ਬਾਬਾ ਬਿਨੋਦ ਸਿੰਘ) ਦੋਵੇਂ ਪ੍ਰਸਿਧ ਮਹਾਨ ਹਸਤੀਆਂ ਤੋਂ ਪਿਛੋਂ ਭਾਈ ਕੇਸਰ ਸਿੰਘ ਛਿੱਬਰ (ਲਿਖਾਰੀ) ਨੇ ਲਿਖਿਆ ਜੋ

ਹੂ ਬਹੂ ਅਖਰ ਇਹ ਹਨ—

"ਮੈਂ ਨੇ ੭੦ ਸਾਲ ਦੀ ਉਮਰ ਵਿਚ ਅਸੂ ਸੁਦੀ ਇਕਾਦਸੀ ਸੰਮਤ ੧੮੨੬ ਬੀਤੇ ਇਹ ਪੋਥੀ ਅਪਣੀ ਲਿਖੀ ਦਾ ਭੋਗ ਪਾਇਆ"-(ਭਾਵ-ਕਿ ਅਜ ਤੋਂ ੨੫੦ ਸਾਲ ਪਹਿਲੇ ਲਿਖਿਆ ਸੀ, ਤੇ ਇਸ ਪੋਥੀ ਵਿਚ ਹੋਰ ਇਹ ਲਿਖਿਆ) —

"ਜੋ ਮੇਰੇ ਪਾਸ ਵਹੀ ਸੀ, ਸਾਡੇ ਵਡਿਆਂ ਦੀ, ਜੋ ਕਿ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਏ ਤੋਂ ਚਲੀ ਆਈ ਹੈ। ਉਸ ਵਿਚ ਸਾਰਾ ਖਰਚ ਤੇ ਆਮਦਨ ਲਿਖਿਆ ਹੁੰਦਾ ਸੀ, ਸੋ-ਦਸਵੇਂ ਪਾਤਸ਼ਾਹ ਜੀ ਦੇ ਦੀਵਾਨ ਜੋ ਸਾਹਿਬ ਚੰਦ ਤੇ ਧਰਮ ਚੰਦ ਸਨ, ਮੈਂ ਧਰਮ ਚੰਦ ਦਾ ਦੋਹਤਾ ਹਾਂ।-(ਅਗੇ ਹੋਰ ਦੇਖੋ)—

"ਸੋ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦਈ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਤੇ ਮਾਮੇ ਕ੍ਰਿਪਾਲ ਦਾਸ-(ਗੁਰੂ ਦਸਮੇਸ਼ ਦੇ ਮਾਮੇ) ਦੇ ਤੇ ਹੋਰ ਭਾਈ ਮਨੀ ਸਿੰਘ ਜੀ ਆਦਿਕ ਸਾਰੇ ਸਿਖਾਂ ਦੇ ਮੈਂ ਦਰਸ਼ਨ ਕੀਤੇ ਨੇ"—

——

## ਨੋਟ

ਭਾਈ ਮਨੀ ਸਿੰਘ, ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਹੋਰ ੩੧ ਸਾਲ ਜਿੰਦੇ ਰਹੇ। ਉਨ੍ਹਾਂ ਨੂੰ ਸੰਮਤ ੧੭੯੬ ਵਿਚ ਸ਼ਹੀਦ ਕੀਤਾ ਗਿਆ ਸੀ, ਅਤੇ ਭਾਈ ਕੇਸਰ ਸਿੰਘ ਛਿੱਬਰ ਨੇ ਸੰਮਤ ੧੮੨੬ ਵਿਚ ਪੋਥੀ ਮੁਕਾਈ ਲਿਖਿਆ ਹੈ। ਜ਼ਰੂਰੀ ਹੈ ਕਿ ਕਈ ਵੇਰ ਇਹ ਆਪੋ ਵਿਚ ਮਿਲਦੇ ਰਹੇ ਅਤੇ ਸਾਰੇ ਸਤਿਗੁਰਾਂ ਦੇ ਹਾਲ ਸਮਝੇ ਤੇ ਸੁਣੇ ਸੁਣਾਏ ਹੋਣਗੇ। ਉਸ ਮੁਤਾਬਕ ਹੀ ਭਾਈ ਕੇਸਰ ਸਿੰਘ ਜੀ ਨੇ ਲਿਖੇ ਸਨ।

——

ਹੁਣ ਪਾਠਕ ਵਿਚਾਰ ਕਰਨ ! ਕਿ ਭਾਈ ਮਤੀ ਦਾਸ ਦੀ ਬੰਸ ਨਾਲ ਸਬੰਧਤ ਭਾਈ ਕੇਸਰ ਸਿੰਘ ਛਿੱਬਰ ਨੇ ਅਪਣੇ ਪਾਸ ਦੀ ਉਸ ਵਹੀ ਵਿਚੋਂ ਜਾਂ ਜਿਨ੍ਹਾਂ ਵਡੀਆਂ ਮਾਤਾਵਾਂ ਅਤੇ ਭਾਈ ਮਨੀ ਸਿੰਘ ਜੈਸੇ ਲਿਖਾਰੀ ਵਿਦਵਾਨ ਸਿਖਾਂ ਦੇ ਦਰਸ਼ਨ ਕੀਤੇ ਸੀ, ਉਨ੍ਹਾਂ ਨੂੰ ਗੁਰੂ ਨਾਨਕ ਜਨਮ ਦਿਨ ਕਤਕ ਪੂਰਨ ਮਾਸ਼ੀ

ਦਾ ਮਨਾਂਦੇ ਡਿੱਠਾ ਸੀ ਜਾਂ ਪੁਛ ਪੁਛਾ ਕੇ ਨਿਸਚੇ ਕੀਤਾ ਹੀ ਐਤਾ ਲਿਖਿਆ ਸੀ-

"ਸੰਮਤ ੧੫੨੬ ਭਏ। ਤਬ ਬਾਬਾ ਨਾਨਕ ਸਾਹਿਬ ਜਨਮ ਲਏ।

ਮਹਾਂ ਕਾਰਤਕ ਦਿਨ ਚਾਰ। ਪੁੰਨਿਆ ਰਾਤ ਗੁਰੂ ਨਾਨਕ ਲੀਨਾ ਅਵਤਾਰ*

(ਬੰਸਾਵਲੀ ਨਾਮਾਂ ਦਸਾਂ ਪਾਤਸ਼ਾਹੀਆਂ ਦਾ ਚਰਣ ੧ ਲਿਖਤ ਭਾਈ ਕੇਸਰ ਸਿੰਘ ਛਿੱਬਰ)।

## ਨੋਟ

ਇਸ ਲਿਖਤ-(ਬੰਸਾਵਲੀ ਨਾਮਾਂ) ਤੋਂ ਧਾਰਾ ਮੁਆਮਲਾ ਸਾਫ ਹੋ ਜਾਂਦਾ ਹੈ, ਕਿ (ਜਿਸ ਭਾਈ ਸਾਹਿਬ ਚੰਦ) ਧਰਮ ਚੰਦ ਜੀ ਦਾ ਇਹ ਦੋਹਤ੍ਰਾ ਸੀ। ਨਾਨਕੇ ਘਰ ਰਹਿੰਦਾ ਇਹ ਗੁਰੂ ਗੋਬਿੰਦ ਸਿੰਘ ਤੇ ਹੋਰ ਸਾਰੇ ਗੁਰਪਰਵਾਰ ਅਤੇ ਗੁਰ ਦਰਬਾਰ ਦੇ ਮਸ਼ਹੂਰ ਸਿਖਾਂ ਦੇ ਦਰਸ਼ਨ ਕਰਦਾ ਆਇਆ ਸੀ। ਪਤਾ ਨਹੀਂ ਕੱਦ ਤੋਂ ਲਿਖਣਾ ਸ਼ੁਰੂ ਕੀਤਾ ਤੇ ੭੦ ਸਾਲ ਦੀ ਉਮਰ ਵਿਚ ਪੋਥੀ ਮੁਕਾਈ ਹੈ, ਸੰਮਤ ਵੀ ਇਸ ਵਿਚ ੧੭੨੬ ਦਾ ਲਿਖਿਆ ਹੈ ਕਿਤਨਾਂ ਸਾਫ ਸਾਫ ਪਤਾ ਹੈ।

ਇਸ ਤੋਂ ਪ੯ ਸਾਲ ਪਹਿਲੇ ਸੰਮਤ ੧੭੭੦ ਵਿਚ ਭਾਈ ਮਨੀ ਸਿੰਘ ਜੀ ਨੇ ਆਦਿ ਗੁਰੂ ਗ੍ਰੰਥ ਸਾਹਿਬ ਤੇ ਦਸਮ ਗੁਰੂ ਗ੍ਰੰਥ ਨੂੰ ਇਕੋ ਬੀੜ ਵਿਚ ਮੁਕੰਮਲ ਕੀਤਾ ਸੀ। ਇਸ ਵਾਸਤੇ ਐਸੇ ਗੁਰੂ ਘਰ ਦੇ ਨਿੱਕਟ ਵਰਤੀ ਲਿਖਾਰੀ-(ਭਾਈ ਮਨੀ ਸਿੰਘ) ਜੀ ਅਤੇ ਹੋਰ ਸਾਰਿਆਂ ਪਾਸੋਂ ਗੁਰੂ ਨਾਨਕ ਜਨਮ ਕਤਕ ਪੂਰਨ ਮਾਸ਼ੀ ਦਾ ਸੁਣਿਆਂ ਸੀ ਤਦੇ ਭਾਈ ਕੇਸਰ ਸਿੰਘ ਨੇ ਬੰਸਾਂਵਲੀ ਨਾਮੇ ਵਿਚ ਲਿਖਿਆ ਹੈ। ਫਿਰ ਬੰਸਾਵਲੀ ਨਾਮਾਂ ਇਕ ਜ਼ਿੰਮੇਦਾਰੀ ਦੀ ਲਿਖਤ ਹੁੰਦੀ ਹੈ ਜਿਸ ਵਿਚ ਕਿ ਜਨਮ ਤਿੱਥਾਂ ਤੇ ਨਾਮ ਪਤੇ ਪੂਰੀ ਸੋਧ ਪਿਛੋਂ ਲਿਖੇ ਜਾਂਦੇ ਹਨ।

ਜਿਸ ਤੋਂ ਸਾਬਤ ਹੋ ਜਾਂਦਾ ਹੈ ਕਿ ਭਾਈ ਮਨੀ ਸਿੰਘ ਨਾਮ ਦੀ ਜੋ ਜਨਮ ਸਾਖੀ ਹੈ ਉਹ ਬਾਅਦ ਵਿਚ ਕਿਸੇ ਨੇ ਮਨ ਮਰਜੀ ਦੀ ਲਿਖੀ ਤੇ ਜਾਹਲੀ ਨਾਮ ਭਾਈ ਮਨੀ ਸਿੰਘ ਦਾ ਸਬੰਧਤ ਕੀਤਾ ਸੀ, ਤਾਕੇ ਇਸ ਮਸ਼ਹੂਰ ਲਿਖਾਰੀ ਦੇ ਨਾਮ ਕਰਕੇ ਉਨ੍ਹਾਂ ਵਲੋਂ ਲਿਖਿਆ-ਗੁਰੂ ਨਾਨਕ ਜਨਮ (ਵਸਾਖ ਸੁਦੀ ਤੀਜ) ਦਾ ਛੇਤੀ ਪ੍ਰਚਾਰ ਹੋ ਜਾਏ ਹੋਰ ਇਸ ਜਨਮ ਸਾਖੀ (ਭਾਈ ਮਨੀ ਸਿੰਘ ਵਾਲੀ)

---

*ਨੋਟ—ਇਹ ਮਹਾਂ ਕਾਰਤਕ ਦਿਨ ਚਾਰ ਦਾ ਭਾਵ-ਮਹਾਨਤਾ ਭਰਿਆ ਕਤਕ ਮਹੀਨਾਂ (ਚਾਰ) ਸ੍ਰੇਸ਼ਟ ਦਿਨ ਪੁੰਨਿਆ ਹੈ।

ਨੂੰ ਸਰਦਾਰ ਕਰਮ ਸਿੰਘ ਖ਼ੁਦ ਵੀ ਸ਼ੱਕੀ ਮੰਨਦੇ ਹਨ ਜੈਸਾ ਕਿ ਅਪਣੀ ਪੁਸਤਕ ਦੇ ਸਫ਼ਾ ੨੫੦ ਉਤੇ ਲਿਖਦੇ ਹਨ—

> 'ਦੂਜੀ ਜਨਮ ਸਾਖੀ ਭਾਈ ਮਨੀ ਸਿੰਘ ਜੀ ਦੀ ਆਉਂਦੀ ਹੈ। ਕਈਆਂ ਸ਼ੱਕ ਕੀਤੇ ਹਨ ਕਿ ਇਹ ਜਨਮ ਸਾਖੀ ਭਾਈ ਮਨੀ ਸਿੰਘ ਜੀ ਦੀ ਨਹੀਂ ਹੈ।' (ਅਗੇ ਹੋਰ ਵੀ ਹੈ)†

ਐਸੀ ਹਾਲਤ ਹਾਲਾਤ ਵਿਚ ਜਦ ਕਿ ਇਸ ਦਾ ਸੰਮਤ ਸਾਲ ਅਤੇ ਥੁਹ ਮਕਾਮ ਨ ਲਿਖਿਆ ਹੋਵੇ ਤਾਂ ਇਸ ਨੂੰ ਮਿਹਰਬਾਨ ਜੀ ਦੇ ਅਨਸਾਰੀਆਂ ਵਲੋਂ ਹੀ ਜਾਣਿਆ ਜਾਇ ਕਿ ਇਨ੍ਹਾ ਦੇ ਨਾਮ ਨਾਲ ਇਤਬਾਰੀ ਹੋ ਜਾਇਗੀ, ਹੋਰ ਕੋਈ ਵਜਾਹ ਨਹੀਂ ਦਿਸਦੀ, ਜਦੋਂ ਕਿ ਭਾਈ ਗੁਰਦਾਸ ਤੋਂ ਵਖਰੇ ਪਹਿਲੀ ਲਿਖਤ ਬਾਬਾ ਲਖਮੀ ਚੰਦ ਤੇ ਹੋਰ ਕਈ ਜਨਮ ਸਾਖੀਆਂ ਅੰਦਰ **'ਕਤੱਕ ਪੂਰਨ ਮਾਸ਼ੀ'** ਦਾ ਲਿਖਿਆ ਹੋਵੇ ਤਾਂ ਮਿਹਰਬਾਨ ਤੇ ਉਸਦੇ ਵੰਸ਼ਕ ਜਾਂ ਸਾਥੀਆਂ ਨੂੰ 'ਵਸਾਖ ਸੁਦੀ ਤੀਜ ਦਾ ਲਿਖਣ ਦੀ ਕੀ ਲੋੜ ਸੀ ? ਠੀਕ ਉਹ ਲੋੜ ਸੀ ? ਜੋ ਪਿਛੇ ਦਸੀ ਹੈ।

——

## ਨਾ ਭਾਈ ਬਾਲਾ ਵੀ ਨਹੀਂ ਸੀ

ਸਰਦਾਰ ਕਰਮ ਸਿੰਘ ਦਾ ਖਿਆਲ ਹੈ ਕਿ ਭਾਈ ਬਾਲਾ ਕੋਈ ਹੋਇਆ ਨਹੀਂ, ਤਾਂ ਜਨਮ ਸਾਖੀ ਲਿਖਾਈ ਹੀ ਨਹੀਂ ਮੰਨਣੀ ਚਾਹੀਏ ! ਕਿਉਂਕਿ ਐਸੀ ਜਨਮ ਸਾਖੀ ਕੋਈ ਹੁੰਦੀ ਤਾਂ ਮੁਹੱਸਨ ਫਾਨੀ ਨੂੰ ਜਰੂਰ ਪਤਾ ਲਗਦਾ ਕਿਉਂਕੇ ਗੁਰੂ ਹਰ ਗੋਬਿੰਦ ਜੀ ਦੇ ਵੇਲੇ ਦਾ ਲਿਖਾਰੀ ਸੀ। ਇਸ ਦੇ ਜਵਾਬ ਵਿਚ ਪਿਛੇ ਬਹੁਤ ਲਿਖਿਆ ਹੈ ਤੇ ਹੋਰ ਇਹ ਵੀ ਹੈ ਕਿ ਗੁਰੂ ਹਰ ਗੋਬਿੰਦ ਸਾਹਿਬ ਉਤੇ ਜਦੋਂ ਮੁਗਲ ਫੌਜ ਨੇ ਹਲਾ ਬੋਲਿਆ ਸੀ ਤਾਂ ਉਹਨਾਂ ਨੂੰ ਮੁਕਾਬਲੇ ਵਾਸਤੇ ਅੰਮ੍ਰਿਤਸਰ (ਅਚਾਨਕ) ਛਡਨਾ ਪਿਆ ਸੀ, ਇਸ ਵੇਲੇ ਜਿਥੇ ਅਪਣਾ ਸਾਰਾ ਸਾਜ ਸਮਾਨ ਘਰ ਵਿਚ ਸੀ ਲਟਿਆ ਗਿਆ, ਬੀਬੀ ਬੀਰੋ (ਸਪੁਤ੍ਰੀ) ਦਾ ਵਿਆਹ

---

†ਸਰਦਾਰ ਜੀ ਇਸ ਵਾਸਤੇ ਇਸ ਜਨਮ ਸਾਖੀ ਨੂੰ ਸ਼ੱਕੀ ਦਸਦੇ ਕਿ ਇਸ ਵਿਚ ਭਾਈ ਬਾਲਾ ਲਿਖਿਆ ਹੈ। ਪਰ ਅਸੀਂ ਇਸ ਵਾਸਤੇ ਸ਼ੱਕੀ ਤੇ ਜਾਹਲੀ ਮੰਨਿਆ ਕਿ ਇਸ ਵਿਚ ਗੁਰੂ ਨਾਨਕ ਜਨਮ ਦਿਨ ਜਾਹਲੀ ਲਿਖਾਰੀ ਨੇ ਵਸਾਥ ਸੁਦੀ ਤੀਜ ਲਿਖਿਆ ਹੈ।

ਵੀ ਘਰ ਤੋਂ ਬੇ ਘਰ ਹੋ ਕੇ ਕੀਤਾ ਸੀ, ਕੀ ਪਤਾ ਇਸ ਵੇਲੇ ਗੁਰੂ ਘਰ ਦੀਆਂ ਕੀ ਕੀ ਕੀਮਤੀ ਚੀਜ਼ਾਂ ਤੇ ਲਿਖਤਾਂ ਮੌਜੂਦ ਸਨ ਜੋ ਸ਼ਾਹੀ ਫੌਜੀਆਂ ਨੇ ਲੁਟ ਦੀਆਂ ਵੰਡੀਆਂ ਪਾਈਆਂ, ਤੇ ਲਿਖਤੀ ਸਭ ਕੁਝ ਸਾੜ ਦਿਤਾ ਹੋਣਾਂ ਹੈ ਜਰੂਰੀ ਸੀ।

ਬਾਅਦ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦ ਪੁਰ ਛਡਨ ਵੇਲੇ ਇਹੋ ਕੁਝ ਹੋਇਆ ਸੀ, ਜਾਂ ਅਨੰਦ ਗੜ੍ਹ ਕਿਲ੍ਹੇ ਵਿਚ ਲਿਖਤੀ ਭੰਡਾਰ ਰਿਹਾ ਤੇ ਤੁਰਕਾਂ ਨੇ ਸਾੜਿਆ ਸੀ ਜਾਂ ਸਰਸਾ ਵਿਚ ਰੁੜਿਆ ਸੀ। ਤਵਾਰੀਖੀ ਜ਼ਿਕਰ ਹੈ। ਸਰਦਾਰ ਕਰਮ ਸਿੰਘ ਮੰਨ ੧੯੩੦ ਵਿਚ ਚਲਾਣਾਂ ਕਰ ਗਏ ਸਨ ਇਸ ਵਾਸਤੇ ਉਨ੍ਹਾਂ ਨੂੰ ਇਹ ਵੀ ਪਤਾ ਨਹੀਂ ਕਿ ਉਨ੍ਹਾਂ ਤੋਂ ੧੭ ਸਾਲ ਪਿਛੋਂ ੧੯੪੭ ਵਿਚ ਮੁਸਲਮ ਲੀਗੀਆਂ ਨੇ ਕੀ ਕੁਝ ਕੀਤਾ ਸੀ ? ਪਠੋਹਾਰ ਦੀ ਤਬਾਹੀ ਦੇ ਹਾਲ ਜਿਨ੍ਹਾਂ ਅਸਾਂ ਨੇ ਅਖੀਂ ਦੇਖੇ ਸਨ ਉਹ ਜਾਣਦੇ ਹਾਂ —

ਇਸ ਲਿਖਤ ਦੇ ਲੇਖਕ ਦੀ ਸ੍ਰੀ ਮਾਤਾ (ਮਥਰੋ ਦੇਵੀ) ਜੀ ਅਪਣੇ "ਨਾਰਾ ਪਿੰਡ" ਵਿਚ ਜਿੰਦੇ ਜਲਾਏ ਗਏ, ਘਰ ਦੇ ਸਾਰੇ ਸਾਮਾਨ ਦੇ ਨਾਲ ਪੰਜ ਲਿਖਤੀ ਪੁਸਤਕਾਂ ਦੇ ਅਪਣੇ ਹਥੀਂ ਲਿਖੇ ਖਰੜੇ ਸਨ, ਸਭ ਕੁਝ ਸੜ ਕੇ ਸੁਆਹ ਹੋ ਗਿਆ ਸੀ। ਉਹਨਾਂ ਸੜੀਆਂ ਲਿਖਤਾ ਦਾ ਅਜੇ ਦੁਖ ਹੈ, ਪਰ ਹੁਣ ਤੋਂ ਕਰੀਬਨ ੨੬੮-੬੯ ਸਾਲ ਪਹਿਲੇ (ਗੁਰ ਗੋਬਿੰਦ ਸਿੰਘ ਵੇਲੇ ਦਾ) ਤੇ ਉਹ ਜ਼ਮਾਨਾ ਬੀਤਿਆ ਹੈ ਜਦੋਂ ਜੰਗ ਰੀ ਵਜਦੇ ਸਨ ਉਨ੍ਹਾਂ ਦੇ ਘਰਾਂ ਦਾ ਕੀ ਕੁਝ ਲੁਟਿਆ ਤੇ ਸਾੜਿਆ ਗਿਆ ਸੀ, ਸਰਦਾਰ ਕਰਮ ਸਿੰਘ ਨੂੰ ਪੜ੍ਹਿਆ ਯਾਦ ਨਹੀਂ ਰਿਹਾ ਸੀ ਤਦੇ ਲਿਖਦੇ ਕਿ "ਮੁਹਸਨ ਫਾਨੀ" ਨੂੰ ਉਸ ਵੇਲੇ ਕੋਈ ਲਿਖਤ ਨਹੀਂ ਮਿਲੀ ਤੇ ਸਰਦਾਰ ਕਰਮ ਸਿੰਘ ਨੂੰ ਬਹੁਤ ਪੁਰਾਤਨ ਕੋਈ ਨਹੀਂ ਮਿਲੀ।

ਲਿਖਾਰੀ ਹੋਣ ਦੀ ਹੈਸੀਅਤ ਵਿਚ ਸਰਦਾਰ ਕਰਮ ਸਿੰਘ ਨੇ ਐਸੀ ਲੰਮੀ ਸੋਚ ਨਹੀਂ ਸੋਚੀ ਕਿ ਇਕ ਤਾਂ ਉਸ ਵੇਲੇ ਕਾਗਜ਼ ਤੇ ਪ੍ਰੈਸ ਅਜ ਵਾਂਗ ਨਹੀਂ ਸੀ। ਫਿਰ ਜਿਸ ਕਿਸੇ ਪਾਸ ਕੁਝ ਹੈ ਸੀ ਉਹ ਤਲਫ ਵੀ ਕੀਤੇ ਗਏ ਹੋਣਗੇ ਪਰ ਇਸ ਵਿਚਾਰ ਦੀ ਕੰਮੀ ਕਾਰਨ ਉਹ ਗੁਰੂ ਅੰਗਦ ਵਲੋਂ ਲਿਖਾਈ ਜਨਮ ਸਾਖੀ ਨੂੰ ਮੰਨਦੇ ਨਹੀਂ, ਤੇ ਮਨ ਨਾਲ ਫੈਸਲਾ ਕਰ ਲਿਆ ਕਿ ਬਾਲਾ ਕੋਈ ਹੋਇਆ ਨਹੀਂ, ਤੇ ਲਿਖਾਈ ਕਿਸ ਨੇ ਹੋਣੀ ਹੈ ?

———

# ਭਾਈ ਬਾਲੇ ਵਾਲੀ ਹੁਣ ਦੀ ਜਨਮ ਸਾਖੀ

ਸਰਦਾਰ ਕਰਮ ਸਿੰਘ, ਜੀ ਭਾਈ ਮਨੀ ਸਿੰਘ ਦੀ ਜਨਮ ਸਾਖੀ ਦੇ ਜ਼ਿਕਰ ਵਿਚ ਭਾਈ ਬਾਲੇ ਵਾਲੀ ਨਵੀਂ ਜਨਮ ਸਾਖੀ ਬਾਬਤ ਲਿਖਦੇ ਕਿ-"ਪੁਰਾਤਨ ਜਨਮ ਸਾਖੀ ਨੂੰ ਵਿਗਾੜ ਕੇ ਨਵੀਂ ਅਯੋਗ (ਜਨਮ) ਸਾਖੀ ਘੜ ਲਈ-(ਇਸ ਦੇ ਲਿਖਾਰੀ ਨੇ) ਪਰ— ਇਸ ਸਾਰੀ ਜਨਮ ਸਾਖੀ ਵਿਚ ਕਿਤੇ ਬਾਲੇ ਦਾ ਨਾਉਂ ਨਹੀਂ ਆਉਂਦਾ ਬਿਨਾਂ ਚੌਥੀ ਉਦਾਸੀ ਦੇ"ਜਦੋਂ ਲਿਖਿਆ ਕਿ ਭਾਈ ਬਾਲਾ ਵੀ ਗੁਰੂ ਜੀ ਦਾ ਸਾਥੀ ਬਣਿਆ।"

ਸ਼ੁਕਰ ਹੈ ਕਿ ਇਸ ਜਨਮ ਸਾਖੀ ਨੂੰ ਵਿਗਾੜੀ ਵੀ ਮੰਨਦੇ। ਇਸ ਵਿਚ ਬਾਲੇ ਦਾ ਨਾਮ ਸਾਰੀ ਵਿਚ ਲਿਖਿਆ ਨਹੀਂ ਦਸਦੇ। ਫਿਰ ਨਾਲ ਹੀ ਲਿਖਦੇ ਜੋ ਇਕੋ ਵੇਰ ਚੌਥੀ ਉਦਾਸੀ ਵੇਲੇ ਸਥੀ ਬਣਿਆਂ ਲਿਖਿਆ ਹੈ। ਪਾਠਕ ਖਿਆਲ ਕਰਨ ਕਿ ਇਕ ਵੇਰ ਤਾਂ ਇਸ ਵਿਚ ਨਾਮ ਲਿਖਿਆ ਖੁਦ ਮੰਨਦੇ ਹਨ ਫਿਰ ਕਿਉਂ ਬਾਲੇ ਤੋਂ ਇਨਕਾਰੀ ਹਨ ?

# ਬਾਬਾ ਸਰੂਪ ਦਾਸ ਭਲੈ ਦੀ ਲਿਖਤ

ਮਹਿਮਾਂ ਪ੍ਰਕਾਸ਼ ਦੇ ਕਰਤਾ ਬਾਬਾ ਸਰੂਪ ਦਾਸ ਭਲਾ ਸਨ ; ਦਾਸ (ਲੇਖਕ) ਦਾ ਵਿਸ਼ਵਾਸ ਹੈ ਕਿ ਇਹ ਵੀ ਪ੍ਰਿਥੀ ਚੰਦ ਘਰਾਂਣੇ ਨਾਲ ਸਬੰਧਤ ਸਨ ਕਿਉਂ ਕੇ ਇਨ੍ਹਾਂ ਦੀ ਲਿਖਤ ਵੀ ਮੇਹਰਬਾਨ ਦੀ ਲਿਖਤ 'ਵਸਾਖ ਸੁਦੀ ਤੀਜ" ਦੀ ਪ੍ਰੋੜਤਾ ਵਿਚ ਪਿਛੋਂ ਲਿਖੀ ਹੈ। ਇਨ੍ਹਾਂ ਨੇ ਹੀ ਗੁਰੂ ਨਾਨਕ ਉਮਰ ਦਾ ਟੋਟਲ ੭੦ ਸਾਲ ੫ ਮਹੀਨੇ ੭ ਦਿਨ ਲਿਖਿਆ ਹੈ। ਸਰਦਾਰ ਕਰਮ ਸਿੰਘ ਇਨ੍ਹਾਂ ਦੀ ਲਿਖਤ ਦਾ ਹਵਾਲਾ ਵੀ ਦਿੰਦੇ ਹਨ "ਕਿ ਇਕੋ ਵੇਰ ਬਾਲੇ ਦਾ ਨਾਮ ਇਨਾਂ ਲਿਖਿਆ ਹੈ ਉਹ ਇਜ ਤਰ੍ਹਾਂ ਦਜਦੇ ਕਿ ਕਰਤਾਰ ਪੁਰ ਦੀ (ਅੰਤਮ) ਸਾਖੀ ਵਿਚ ਇਕੋ ਵੇਰ ਬਾਲੇ ਦਾ ਨਾਮ ਹੈ—

"ਪ੍ਰਭ ਸਰਧਾ ਦੇਖ ਮਨਜ਼ੂਰ ਯੋਹ ਕਰਾ।
ਕਰਤਾਰ ਪੁਰ ਨਾਮ ਚਕ ਕਾ ਧਰਾ।
ਧਰਮ ਸਾਲ ਹਵੇਲੀ ਤਹਾਂ ਬਣਾਈ।
ਮਾਤਾ ਜੀ ਕੋ ਲੀਆ ਬੁਲਾਈ ।੧੪।
ਬੁੱਢਾ ਰੰਧਾਵਾ ਸਤਿਗੁਰ ਕੋ ਮਿਲਾ।
ਪ੍ਰੀਤ ਵੰਤ ਸੇਵਕ ਅਤ ਭਲਾ।

ਬਾਲਾ ਸੰਧੂ ਸ਼ੇਵਕ ਨੀਕਾ।
ਭਾਗੀਰਥ ਸੁਖ ਦਾਈ ਜੀ ਕਾ ।੧੫।

---

ਪਾਠਕ ਇਥੇ ਵੀ ਵਿਚਾਰਨ ! ਕਿ ਇਸ "ਮਹਿਮਾਂ ਪ੍ਰਕਾਸ਼" ਵਿਚ ਵੀ ਭਾਂਵੇਂ ਇਕੋ ਵੇਰ ਨਾਮ ਆਇਆ ਪਰ ਲਿਖਿਆ ਤਾਂ ਜ਼ਰੂਰ ਹੈ ਕਿ ਭਾਈ ਬਾਲਾ ਸੰਧੂ ਸ਼ੇਵਕ ਸੀ। ਕਰਤਾਰ ਪੁਰ ਵਸਾ ਕੇ ਸਾਰੇ ਪ੍ਰਵਾਰ ਨੂੰ ਛਡਿਆ ਤੇ ਫਿਰ ਚੌਥੀ ਉਦਾਸੀ ਨੂੰ ਗਏ ਸਨ। ਭਾਈ ਬਾਲਾ ਜੋ ਹੁਣ ਨਾਲ ਸੀ ਉਹ ਪਹਿਲੇ ਵੀ ਨਾਲੇ ਸੀ, ਫਿਰ ਚੌਥੀ ਉਦਾਸੀ ਤੋਂ ਵਾਪਸ ਆਇ ਵੇਲੇ ਬਾਲਾ ਜੀ, ਆਗਿਆ ਪਾ ਕੇ ਤਲਵੰਡੀ ਚਲੇ ਗਏ ਸਨ ਜਿਸ ਤੇ ਕਰਤਾਰ ਪੁਰ ਦੇ ਜ਼ਿੱਕਰ ਵਿਚ ਇਕ ਵੇਰ ਤੋਂ ਵੱਧ ਬਾਲਾ ਦਾ ਨਾਮ ਨਹੀਂ ਆਇਆ ਹੈ। ਕਿਉਂ ਇਥੇ ਨਹੀਂ ਆਇਆ ਹੈ ਕਿ ਉਹ ਇਥੇ ਨਹੀਂ ਸਨ ਤੇ ਲਿਖਾਂਦੇ ਵੇਲੇ ਨਹੀਂ ਲਿਖਾਇਆ ਸੀ। ਤਾਂ ਫਿਰ ਇਸ ਵਾਸਤੇ (ਕਿ ਇਕੋ ਵੇਰ ਨਾਮ ਹੈ) ਇਨ੍ਹਾਂ ਨੂੰ ਕਲੱਪਤ ਖਿਆਲ ਕਰਨਾਂ ਤੇ ਜਾਹਲੀ ਨਾਮ ਲਿਖ ਦਸਣਾਂ ਅਪਣੀ ਹੱਠ ਧਰਮੀ ਅਤੇ ਬੇ-ਸਮਝੀ ਦਾ ਸਬੂਤ ਹੈ ਹੋਰ ਕੁਝ ਨਹੀਂ।

ਮਿਸਾਲ ਵਜੋਂ ਅੱਜ ਕੱਲ ਦੇ ਸ੍ਰੀ ਰਾਸ਼ਟਰਪਤੀ ਜਾਂ ਪ੍ਰਧਾਨ ਮੰਤ੍ਰੀ ਕਿਸੇ ਦੇਸ਼ ਵਿਚ ਜਾਂਦੇ, ਤਾਂ ਤਵਾਰੀਖੀ ਜ਼ਿੱਕਰ ਸਿਰਫ ਉਨ੍ਹਾਂ ਦੇ ਯਾ ਕਿਸੇ ਇਕ ਅੱਧ ਪ੍ਰਾਈਵੇਟ ਸੈਕਟਰੀ ਦਾ ਨਾਮ ਹੀ ਪਤਾ ਲਗਦਾ ਹੈ ਬਾਕੀ ਦਾ ਅਮਲਾ ਹੋਰ ਬਹੁਤ ਹੁੰਦਾ ਹੈ। ਤਾਂ ਇਸ ਦਾ ਇਹ ਮਤਲਬ ਨਹੀਂ ਕਿ ਹੋਰ ਕੋਈ ਨਾਲ ਨਹੀਂ ਜਾਂਦਾ ਹੈ। ਐਸੇ ਹੀ ਗੁਰੂ ਨਾਨਕ ਦਾ ਨਾਮ ਤਾਂ ਜਰੂਰੀ ਸੀ, ਸਾਥੀ ਮਰਦਾਨਾਂ ਕੀਰਤਨ ਨਾਲ ਰਬਾਬ ਵਜਾਂਦਾ ਸੀ। ਇਸ ਵਾਸਤੇ ਜਿੱਥੇ ਬਾਣੀ ਦਾ ਉਚਾਰਨ ਹੋਇਆ-ਗੁਰੂ ਜੀ ਉਸੇ ਨੂੰ ਕਹਿੰਦੇ ਸਨ-"ਮਰਦਾਨਿਆਂ ਰਬਾਬ ਵਜਾ ! ਬਾਣੀ ਆਈ ਹੈ। ਬੱਸ ! ਇਸੇ ਕਾਰਨ ਕਰਕੇ ਮਰਦਾਨੇ ਦਾ ਨਾਮ ਬਹੁਤ ਆਇਆ ਹੈ।

ਦੂਜਾ ਮਰਦਾਨੇ ਨੂੰ ਬਾਰ-ਬਾਰ ਭੁੱਖ ਲੱਗਦੀ ਜਾਂ ਕਲਾ ਵਰਤਾਈ ਜਾਂਦੀ ਤੇ ਉਹ ਭੁੱਖ ਤੋਂ ਤੜਫ ਪੈਂਦਾ ਸੀ* ਉਸ ਨੂੰ ਰੋਟੀ ਬਹਾਣੇ ਕਿਸੇ ਥਾਂ ਭੇਜਣਾ

---

*ਸਾਰੀਆਂ ਉਦਾਸ਼ੀਆਂ ਵਿਚ ੩੦ ਸਾਲ ਦੇ ਸਫਰ ਕੀਤੇ। ਕਈ ਹਜ਼ਾਰ ਮੀਲ ਚਲੇ ਸਨ। ਕਈ ਮੌਸਮੀ ਖਰਾਬੀਆਂ ਤੇ ਪਾਣੀ ਵੀ ਕਈ ਥਾਂ ਦੇ ਮੁਆਫਕ ਨਹੀਂ ਹੁੰਦੇ ਸਨ ਪਰ ਇਕ ਵੇਰ ਗੁਰੂ ਜੀ ਨੇ ਬੀਮਾਰ ਨਹੀਂ ਹੋਣ ਦਿਤਾ ਸੀ। ਕਿ ਸ਼ਕਤੀ ਦੇ ਭੰਡਾਰ ਦੀ ਅਪਣੀ ਕਲਾ ਵਰਤਾਈ ਹੁੰਦੀ ਸੀ ਜੋ ਮਰਦਾਨੇ ਨੂੰ ਭੁੱਖ ਲਗਦੀ ਤੇ ਨਵੀਂ ਸਾਖੀ ਚਲਦੀ ਸੀ।

ਪੈਂਦਾ ਤੇ ਨਵੀਂ ਸਾਖੀ ਦਾ ਮੁੱਢ ਬੱਝ ਜਾਂਦਾ ਸੀ । ਇਸ ਕਾਰਨ ਕਰਕੇ ਮਰਦਾਨੇ ਦਾ ਜ਼ਿੱਕਰ ਬਹੁਤ ਹੈ, ਪਰ ਬਾਲਾ ਜੀ ਨਿਜੀ ਸੇਵਕ ਹੀ ਸਨ, ਜੋ ਬਹੁਤ ਥੋੜਾ ਬੋਲਦੇ ਤੇ ਗੁਰੂ ਹੁਕਮ ਵਿਚ ਬਧੇ ਸਿਮਰਨ ਵਿਚ ਲਗੇ ਰਹਿੰਦੇ ਸਨ । ਕੋਈ ਖਾਸ ਸਾਖੀ ਹੁੰਦੀ ਤਾਂ ਇਨ੍ਹਾਂ ਨੇ ਖੁੱਦ ਲਿਖਾਂਦੇ ਹੋਇਆਂ ਅਪਣਾ ਜ਼ਿੱਕਰ ਲਿਖਾਇਆ ਸੀ ਹੋਰ ਨਾਲ ਹੋਣਾ ਤਾਂ ਸ਼ੁਰੂ ਤੋਂ ਮੋਦੀ ਖਾਨੇ ਵੇਲੇ ਤੋਂ ਹੈ ।

ਇਸ ਵਾਸਤੇ ਸਿਰਫ ਇਸ ਖਿਆਲ ਨਾਲ ਭਾਈ ਬਾਲੇ ਨੂੰ ਕਲਪਤ ਜਾਣਿਆ ਜਾਏ ਕਿ ਇਸ ਦਾ ਨਾਮ ਉੱਕਤ ਦੋਹਾਂ ਜਨਮ ਸਾਖੀਆਂ ਵਿਚ ਇਕੋ ਇਕੋ ਵੇਰ ਹੈ, ਠੀਕ ਨਹੀਂ । ਇਹ ਲਿਖਾਰੀ ਉਤੇ ਉਲਾਹਮਾ ਚਾਹੀਏ ਕਿ ਉਸ ਨੇ ਕਿਉਂ ਇਕੋ ਵੇਰ ਲਿਖਿਆ ਹੈ ? ਨ ਕਿ ਬਾਲਾ ਜੀ ਦੇ ਹੋਣ ਤੋਂ ਇਨਕਾਰ ਕੀਤਾ ਜਾਏ ? ਹੈਰਾਨੀ ਹੈ ।

ਸਰਦਾਰ ਕਰਮ ਸਿੰਘ ਇਥੇ ਸਰੂਪ ਦਾਸ ਭਲੇ ਦੀ ਲਿਖਤ ਵਿਚ ਖੁਦ ਹੀ ਦੂਜੀ ਵਾਰ ਜ਼ਿੱਕਰ ਲਿਖਦੇ ਕਿ ਗੁਰੂ ਅੰਗਦ ਦੇਵ ਨੂੰ ਗੁਰੂ ਸਾਖੀਆਂ ਸੁਣਨ ਦਾ ਸ਼ੌਕ ਸੀ ਤੇ ਐਸੇ ਦਿਨਾਂ ਜਾਂ ਸਮੇਂ ਅੰਦਰ ਭਾਈ ਬਾਲਾ ਜੀ ਆਏ-ਪਹੁੰਚੇ ਸਫਾ ੨੫੨-੫੩-ਕਤਕ ਕਿ ਵਸਾਖ ਵਿਚ ਲਿਖਿਆ ।

"ਪਹੁੰਚਿਓ ਆਇ ਤਹਾਂ ਬਾਲਾ ਸੰਧੂ ।
ਫਿਰਿਓ ਸੰਗ ਦਿਸੰਤਰ ਪ੍ਰੇਮੀ ਬੰਧੂ

---

ਕਿਤਨੀ ਹੈਰਾਨੀ ਹੈ ਕਿ ਐਸਾ ਕੁਝ ਪੜ੍ਹ ਲਿਖ ਕੇ ਫਿਰ ਵੀ ਭਾਈ ਬਾਲਾ ਤੋਂ ਇਨਕਾਰੀ ਹਨ ਕਿ ਹੋਇਆ ਨਹੀਂ ਹੈ ।

ਸਰਦਾਰ ਕਰਮ ਸਿੰਘ, ਭਾਈ ਬਾਲੇ ਦੀ ਹਸਤੀ ਨੂੰ ਮੰਨਦੇ, ਫਿਰ ਬਹਿਸ ਵੀ ਕੀਤੀ ਜਾਂਦੇ ਕਿ ਅਗਰ ੩ ਸਾਲ ਛੋਟਾ ਸੀ ਤਾਂ ਇਸਦੀ ਦਾਹੜੀ ਕਿਉਂ ਕਾਲੀ ਦਸੀ ਜਾਂਦੀ ਹੈ ? ਇਹ ਉਤਰ ਵੀ ਅਗੇ ਦਿਆਂਗੇ । ਇਥੇ ਇਹੋ ਦਸਣਾ ਹੈ ਕਿ ਭਾਈ ਬਾਲਾ ੩ ਸਾਲ ਛੋਟਾ ਨਹੀਂ ਸਗੋਂ ੩ ਸਾਲ ਵਡਾ ਵੀ ਕਈਆਂ ਨੇ ਲਿਖਿਆ ਹੈ, ਜੈਸਾ ਕਿ ਭਾਸ਼ਾ ਵਿਭਾਗ ਵਲੋਂ ਛਾਪਿਆ ਮਹਾਂ ਕੋਸ਼ ਸਫਾ ੬੪੩ ਉਤੇ ਵਡਾ ਦਸਿਆ ਹੈ ।

ਇਹ ਨਿੱਕੇ ਹੁੰਦਿਆਂ ਤੋਂ ਬਾਲ ਸਖਾਈ ਅਤੇ ਅਪਣੇ ਤੋਂ ਉਮਰ ਕਰਕੇ ਛੋਟੇ (ਗੁਰੂ ਨਾਨਕ) ਦੀਆਂ ਗਲਾਂ ਸੁਣ ੨ ਕੇ ਬਾਲਾ ਮੋਹਿਆ ਪਿਆ ਸੀ । ਇਸ ਪਰਮ ਸਾਥੀ ਨੂੰ ਵਡੇਰਾ ਤੇ ਜੁਸੇ ਕਰਕੇ ਚੰਗਾ ਤਕੜਾ ਜਾਣ ਕੇ ਪਿਤਾ ਕਾਲੂ ਨੇ ਸਹਾਇਕ

ਬਣਾਇਆ ਤੇ ਖਰਾ ਸੌਦਾ ਖ੍ਰੀਦਨ ਨੂੰ ਭੇਜਿਆ ਸੀ ਇਸੇ ਸਾਥੀ ਦੀ ਸਲਾਹ ਨਾਲ ਗੁਰੂ ਜੀ ਨੇ ਸੰਤ ਮੰਡਲੀ ਨੂੰ ਪ੍ਰਸ਼ਾਦਾ ਛਕਾਇਆ ਤੇ ਖਰਾ ਸੌਦਾ ਕੀਤਾ ਜਾਣਿਆ ਸੀ। ਪਾਠਕ ਵਿਚਾਰ ਕਰਨ ਕਿ ਕਿਹੜੀ ੨ ਥਾਂ ਤੋਂ ਬਾਲੇ ਨੂੰ ਵਖ ਕੀਤਾ ਜਾ ਸਕਦਾ ਹੈ ? ਉੱਕਤ ਤਵਾਰੀਖੀ ਜ਼ਿਕਰ ਹੈ ਤੇ ਖਰਾ ਸੌਦਾ (ਚੂਹੜ ਕਾਣਾ) ਅਸਥਾਨ ਗੁਰਦਵਾਰਾ ਮੌਜੂਦ ਹੈ। ਪਰ ਸਰਦਾਰ ਜੀ ਨੇ ਖਿਆਲੀ ਘੋੜੇ ਦੁੜਾਕੇ ਤਵਾਰੀਖੀ ਵਾਗਾਂ ਮੋੜੀਆਂ ਤੇ ਬਾਲੇ ਨੂੰ ਕਲਪਤ ਨਾਮ ਦਾ ਸਾਬਤ ਕਰਨਾਂ ਚਾਹਿਆ ਹੈ।

ਸਰਦਾਰ ਜੀ ਨੇ ਇਹ ਵੀ ਲਿਖਿਆ ਕਿ "ਜਿਸ ਵੇਲੇ ਗੁਰੂ ਨਾਨਕ ਉਦਾਸੀਆਂ ਤੋਂ ਪਰਤ ਕੇ ਆਉਂਦੇ ਰਹੇ ਤਾਂ ਇਹੋ ਲਿਖਿਆ ਮਿਲਦਾ ਕਿ ਤਲਵੰਡੀ ਵਿਚ-"ਚੰਦਰ ਭਾਨ ਦੇ ਖੂਹ ਉਤੇ ਉਤਰੇ। ਥਾਂ ਥਾਂ ਇਹੋ ਲੇਖਾਂ ਦਾ ਆਉਂਣਾਂ ਬਦੋ ਬਦੀ ਬੰਦੇ ਨੂੰ ਸ਼ੱਕੀ ਬਣਾਉਂਦਾ ਹੈ ਕਿ ਇਸ ਵਿਚ ਜ਼ਰੂਰ ਕੁਝ ਭੇਦ ਹੈ ? ਜਦ ਕਿ ਅਸੀਂ ਉਪਰ ਦਸ ਆਇ ਹਾਂ ਕਿ ਚੰਦਰ ਭਾਨ ਕਿਸੇ ਸੂਰਤ ਵੀ ਭਟੀਆਂ ਦੀ ਰਾਜਧਾਨੀ ਵਿਚ ਰਹਿ ਨਹੀਂ ਸਕਦਾ ਤਦ ਇਹ ਕਹਿਣਾਂ ਬਿਲਕੁਲ ਠੀਕ ਹੋਇਗਾ ਕਿ ਇਹ ਖੂਹ ਭਾਈ ਬਾਲੇ ਦਾ ਨਹੀਂ ਸੀ"

> ਨੋਟ—ਇਹ ਖਿਆਲ ਸ਼ਰਦਾਰ ਕਰਮ ਸਿੰਘ ਦੇ ਪੜਕੇ ਮੈਨੂੰ ਹਾਸੀ ਆਈ, ਪਰ ਪਾਠਕਾਂ ਨੇ ਵਿਚਾਰਨਾਂ ਹੈ ਕਿ ਕੀ ਭੱਟੀ ਕੋਈ ਰਾਕਸ਼ ਸਨ ? ਜੋ ਚੰਦਰ ਭਾਨ (ਬੰਦਾ) ਓਥੇ ਰਹਿ ਨਹੀਂ ਸਕਦਾ ਸੀ। ਇਸ ਵਾਸਤੇ ਉਨ੍ਹਾਂ ਯਕੀਨ ਕਰ ਲਿਆ ਕਿ ਇਹ ਖੂਹ ਵੀ ਬਾਲੇ ਦਾ ਨਹੀਂ ਹੈ।—ਉਤਰ ਇਹ ਹੈ—

———

੧. ਪਹਿਲੀ ਗਲ ਤਾਂ ਇਹ ਦਿਸਦੀ ਹੈ ਕਿ ਰਾਇ ਬੁਏ-(ਰਾਇ ਭੱਟੀ) ਨਾਮ ਦਾ ਇਹ ਜਗੀਰ ਦਾਰ ਭੱਟੀ-(ਗੁਰੂ ਨਾਨਕ ਦਾ ਪਿਆਰਾ) ਹਿੰਦੂ ਖਾਨਦਾਨ ਵਿਚੋਂ ਪੈਦਾ ਹੋਕੇ ਸ਼ਾਇਦ ਪਿਛੋਂ ਮੁਸਲਮਾਨ ਬਣਿਆ ਹੋਵੇ ਜਾਂ ਇਸ ਦਾ ਵਡੇਰਾ ਕੋਈ ਹਿੰਦੂ ਸੀ ਉਹ ਜ਼ਰੂਰ ਮੁਸਲਮਾਨ ਬਣਿਆ ਸੀ। ਕਿਉਂਕੇ "ਰਾਇ ਸ਼ਬਦ" ਦੀ ਸੰਗਿਆ ਹਿੰਦੂ ਖਾਨਦਾਨਾਂ ਨਾਲ ਪੁਰਾਤਨ ਸਮੇਂ ਤੋਂ ਹੁਣ ਤੀਕ ਸਬੰਧਤ ਹੈ। "ਰਾਇ ਸਾਹਿਬ" ਤੇ ਰਾਇ ਬਹਾਦਰ ਖਤਾਬ ਹਿੰਦੂਆਂ ਨੂੰ ਅਤੇ ਖਾਨ ਸਾਹਿਬ-ਮੁਸਲਮਾਨਾਂ ਨੂੰ ਅੰਗ੍ਰੇਜ਼ੀ ਰਾਜ ਵੇਲੇ ਮਿਲੇ ਸਨ।

ਫਿਰ-"ਦੌਲਤ ਰਾਇ" ਆਦਿਕ ਨਾਮ ਅਤੇ "ਰਾਇ ਜ਼ਾਦਾ" ਆਦਿਕ

(ਵੰਸ਼ਕ ਸੰਗਿਆ) ਹੁਣ ਤੀਕ ਹਿੰਦੂ ਘਰਾਣਿਆਂ ਵਾਸਤੇ ਮਖਸੂਸ ਹੈ। ਐਸੇ ਹੀ "ਰਾਇ ਬੁਲਾਰ" "ਰਾਇ ਭੁਇ ਦੀ ਤਲਵੰਡੀ ਦਾ ਮਾਲਕ ਸੀ ਜੋ ਗੁਰੂ ਨਾਨਕ ਦਾ ਸ਼ਰਧਾਲੂ ਬਣਿਆ ਤੇ ਹਿੰਦੂ ਮੁਸਲਮਾਨਾਂ ਨਾਲ ਪਿਆਰ ਰਖਦਾ ਸੀ। ਉਸ ਨੇ ਕਿਸੇ ਹਿੰਦੂ ਜੱਟ ਜਾਂ ਖਤ੍ਰੀ ਬ੍ਰਹਮਨ ਨੂੰ ਨਹੀਂ ਉਜਾੜਿਆ ਸੀ।

੨. ਫਿਰ ਜੇਕਰ ਤਲਵੰਡੀ ਵਿਚ ਰਾਇ ਭੋਇ (ਜਾਂ ਰਾਇ ਭੱਟੀ) ਦੇ ਹੁੰਦਿਆਂ ਉਥੇ ਗੁਰੂ ਨਾਨਕ ਦੇ ਪਿਤਾ ਕਲਿਆਨ ਚੰਦ, ਚਾਚਾ ਲਾਲ ਚੰਦ ਬੇਦੀ ਖਤ੍ਰੀ ਪੰਡਤ ਹਰਿ ਦਿਆਲ ਬ੍ਰਹਮਣ ਤੇ ਪਾਧੇ ਹਿੰਦੂ ਵਸ ਸਕੱਦੇ ਤਾਂ ਚੰਦਰ ਭਾਨ ਸੰਧੂ ਜੱਟ ਕਿਵੇਂ ਨਹੀਂ ਵਸ ਸਕਦਾ ਸੀ ? ਉਸ ਵੇਲੇ ਚੰਦ੍ਰ ਭਾਨ ਦਾ ਖੂਹ ਤੇ ਬਗੀਚਾ ਪਿੰਡ ਤੋਂ ਬਾਹਰ ਇਕਾਂਤ ਵਿਚ ਤੇ ਸੰਘਣੇ ਬ੍ਰਿਛਾ ਦੀ ਛਾਂਏ ਵਾਲਾ ਸ਼ਾਇਦ ਹੋਵੇ ਤਾਂ ਇਥੇ ਹੀ ਚਾਰ ਵੇਰ (ਉਦਾਸੀਆਂ ਤੋਂ ਆਕੇ) ਬੈਠੇ ਹੋਣਗੇ। ਇਹ ਕੋਈ ਹੈਰਾਨੀ ਦੀ ਗਲ ਨਹੀਂ ਹੈ। ਹੁਣ ਵੀ ਪਿੰਡਾਂ ਦੇ ਕਈ ਖੂਹ ਵਗਦੇ ਅਤੇ ਸੋਹਣੀ ਸੰਘਣੀ ਛਾਂ ਵਾਲੇ ਹੁੰਦੇ ਹਨ। ਲੋਕੀਂ ਘਰਾਂ ਤੋਂ ਉਠ ਆਕੇ ਗਰਮੀ ਦੇ ਦਿਨਾਂ ਵਿਚ ਉਥੇ ਹੀ ਬੈਠਦੇ, ਨਹਾਂਦੇ ਧੋਂਦੇ ਤੇ ਅਰਾਮ ਕਰਦੇ ਹਨ। ਇਸ ਵਾਸਤੇ ਸਰਦਾਰ ਕਰਮ ਸਿੰਘ ਦੀ ਇਹ ਦਲੀਲ ਵਜ਼ਨ ਦਾਰ ਨਹੀਂ ਕਿ ਭਟੀਆਂ ਨੇ ਕਿਸੇ ਨੂੰ ਉਥੇ ਵਸਣ ਨਹੀਂ ਦਿਤਾ ਹੋਣਾ ! ਫਿਰ ਬਾਰ ੨ ਚੰਦ੍ਰ ਭਾਨ ਦੇ ਖੂਹ ਦਾ ਜ਼ਿਕਰ ਕਿਉਂ ਹੈ ! ਨਿਰਨਾਂ ਦਸ ਦਿਤਾ ਹੈ।

ਸਰਦਾਰ ਜੀ ਇਹ ਵੀ ਮੰਨਦੇ, ਕਿ ਜ਼ਮਾਨੇ ਬੀਤੇ ਹਨ, ਹੋ ਸਕਦਾ ਹੈ ਰਾਏ ਭੁਇ ਦੇ ਭਟੀਆਂ ਵੇਲੇ ਅਗਰ ਉਨ੍ਹਾਂ ਦੀ ਰਾਜਧਾਨੀ ਵਿਚ ਇਹ ਲੋਕੀ (ਚੰਦ੍ਰ ਭਾਨ) ਸੰਧੂ ਜੱਟ ਆ ਕੇ ਵਸੇ ਵੀ ਹੋਣ ! ਤਾਂ ਇਤਨਾਂ ਵਡਾ ਜਬਰ ਜੰਗ ਖੂਹ ਕੀਕੂੰ ਲਵਾ ਲਿਆ ? ਜੱਟਾਂ ਵਾਸਤੇ ਖੂਹ ਲਵਾਣਾਂ ਕੋਈ ਮਾਮੂਲੀ ਗੱਲ ਨਹੀਂ ਹੈ। ਉਸ ਸਮੇਂ ਜਦ ਕਿ ਜੱਟਾਂ ਦੀ ਉਕਾਤ ਘੋੜੀ ਬਲਦ ਤੇ ਹੱਲ ਹੁੰਦਾ ਸੀ, ਐਡਾ ਵਡਾ ਖੂਹ ਲਵਾ ਲੈਣਾ ਮੂਲੋਂ ਅਸੰਭਵ ਜਾਪਦਾ ਹੈ। (ਕਤਕ ਕਿ ਵਸਾਖ ਸਫਾ ੧੭੩-੭੪) ਉਹ ਫਿਰ ਲਿਖਦੇ ਕਿ ਅਗਰ ਉਕਾਤ ਹੈ ਸੀ ? ਹੈਰਾਨੀ ਹੈ ਐਸਾ ਦੌਲਤ ਮੰਦ ਜੱਟ, ਦੂਜੇ ਸਰਦਾਰ ਦੇ ਮਾਤਿਹਤ ਕਿਵੇਂ ਰਿਹਾ ?

ਹੁਣ ਪਾਠਕ ਵਿਚਾਰ ਕਰਨ, ਕਿ ਇਕ ਤਾਂ ਉਹ ਹੈਰਾਨ ਹਨ ਕਿ ਸੰਧੂ ਜਟ ਵੀ ਤ੍ਰਾਰੀਖੀ ਤੌਰ ਤੇ ਬਹੁਤ ਤਾਕਤਵਰ ਸਨ। ਉਹ ਦੂਜੇ ਭੱਟੀ ਸਰਦਾਰਾਂ ਦੇ ਮਾਤਿਹਤ ਕੀਕੂੰ ਰਿਹਾ ਸੀ ਲਿਖਦੇ ਹਨ ? ਪਰ ਨਾਲ ਹੀ ਦਸਦੇ ਕਿ ਜੱਟਾਂ ਦੀ ਉਕਾਤ ਮੱਸਾਂ ਉਨ੍ਹਾਂ ਦੀ ਘੋੜੀ, ਬਲਦ ਤੇ ਹੱਲ ਹੁੰਦਾ ਹੈ। ਉਹ ਐਡਾ ਵੱਡਾ

**ਜਬਰ ਜੰਗ** ਖੂਹ ਬਣਵਾ ਕਿਵੇਂ ਸਕੇ ਸਨ ?

ਦਾਸ (ਲੇਖਕ) ਨੂੰ ਸਰਦਾਰ ਕਰਮ ਸਿੰਘ ਦੀ ਖੋਜ ਦੀ ਇਤਨੀ ਛੋਟੀ ਤੇ ਸੁਕੜਵੀਂ ਸੀਮਾਂ ਦੇਖ ਕੇ ਤਰਸ ਆਉਂਦਾ ਹੈ, ਕਿ ਕੀ ਕੁਝ ਬੇਥੱਵੀਆਂ ਗਲਾਂ ਲਿਖਦੇ ਰਹੇ ਹਨ। ਉਸ ਵੇਲੇ ਉਨ੍ਹਾਂ ਨੂੰ ਤੇ ਉਨ੍ਹਾਂ ਦੇ ਸਮਕਾਲੀ ਲਿਖਾਰੀਆਂ ਨੂੰ ਗੁਰੂ ਨਾਨਕ ਤੇ ਭਾਈ ਬਾਲਾ ਮਰਦਾਨਾਂ ਬਾਬਤ ਕੁਝ ਲਿਖਣ ਤੋਂ ਪਹਿਲੇ ਗੁਰੂ ਨਾਨਕ ਦੀ ਬੇਦੀ ਬੰਸ-(ਬੇਦੀ ਸੰਤਾਨਾਂ) ਪਾਸ ਜਾ ਕੇ ਪੁਛਣਾਂ ਚਾਹੀਦਾ ਸੀ। ਕਿ ਅਸਲੀਅਤ ਕੀ ਹੈ ? ਕੋਈ ਪੁਰਾਤਨ ਲਿਖਤਾਂ ਵੀ ਦੇਖਦੇ । ਤਦ ਬਾਲੇ ਦੇ ਖੂਹ ਦੀ ਗੱਲ ਦਾ ਪਤਾ ਹੁੰਦਾ ਤੇ ਉਹ ਗਲਤੀ ਨ ਕਰਦੇ !

# ਗੁਰੂ ਨਾਨਕ ਦੇ ਵੰਸ਼ਕ ਘਰਾਣੇ

ਗੁਰੂ ਨਾਨਕ ਸਾਹਿਬ ਬੇਦੀ ਦੇ ਛੋਟੇ ਸਾਹਿਬ ਜ਼ਾਦੇ ਬਾਬਾ ਲਖਮੀ ਚੰਦ ਬੇਦੀ ਜੀ ਦੀ ਸੰਤਾਨ ਦੇ ਕਈ ਬੇਦੀ ਘਰਾਣੇ ਡੇਹਰਾ ਬਾਬਾ ਨਾਨਕ ਵਿਚ ਵਸਦੇ ਸਨ। ਇਨ੍ਹਾਂ ਤੋਂ ਵਖਰੇ ਊਨਾਂ ਸਾਹਿਬ ਦੇ ਬਾਬਾ ਸੁਜਾਨ ਸਿੰਘ ਜੀ ਬੇਦੀ ਅਤੇ ਕਲਰ (ਜ਼ਿਲਾ ਰਾਵਲਪਿੰਡੀ) ਦੇ ਬਾਬਾ ਖੇਮ ਸਿੰਘ ਜੀ ਬੇਦੀ ਦੇ ਵਡੇ ਸਾਹਿਬ ਜ਼ਾਦੇ (ਰਾਜਾ ਸਰ ਬਾਬਾ ਗੁਰਬਖਸ਼ ਸਿੰਘ ਬੇਦੀ) ਉਸ ਵੇਲੇ ਮੌਜੂਦ ਸਨ। ਜੋ ਪੋਲੀਟੀਕਲ ਪੰਡਤ ਹੋਣ ਤੋਂ ਵਖਰੇ ਸੰਸਕ੍ਰਿਤ ਹਿੰਦੀ ਦੇ ਵਿਦਵਾਨ, ਹੁੰਦਿਆਂ ਉਹ ਗੁਰਬਾਣੀ ਅਤੇ ਗੁਰ ਇਤਿਹਾਸ ਦੇ ਗਿਆਨੀ ਸਨ। (ਦਾਸ ਲੇਖਕ ਨੂੰ ਉਨ੍ਹਾਂ ਪਾਸੋਂ ਬਹੁਤ ਕੁੱਝ ਸੋਝੀ ਪ੍ਰਾਪਤਿ ਹੋਈ ਸੀ) ਇਨ੍ਹਾਂ ਦੇ ਪਾਸ ਅਤੇ ਊਨੇ ਸਾਹਿਬ ਬੇਦੀ ਘਰਾਣੇ ਵਿਚ ਬਹੁਤ ਪੁਰਾਤਨ ਗ੍ਰੰਥ ਸਨ।

ਇਕ ਦੋ ਗ੍ਰੰਥਾਂ ਦਾ ਜ਼ਿੱਕਰ ਅਸੀਂ ਪਿਛੇ ਕੀਤਾ ਹੈ, ਜਿਨ੍ਹਾਂ ਵਿਚ ਗੁਰੂ ਨਾਨਕ ਜਨਮ ਕਤਕ ਪੂਰਨ ਮਾਸ਼ੀ ਦਾ ਲਿਖਿਆ ਦਸਿਆ ਹੈ। ਜਿਨ੍ਹਾਂ ੨ ਪਾਸ ਐਸੇ ਗ੍ਰੰਥ ਸਨ ਉਤੇ ਜਿੱਕਰ ਕੀਤਾ ਹੈ-ਕਿ ਉਹ ਸਰਕਾਰ ਅੰਗਰੇਜ਼ੀ ਵੇਲੇ ਦੇ ਸਾਧਾਰਨ ਵਿਅਕਤੀਆਂ ਨਹੀਂ ਸ਼ਨ, ਤਵਾਰੀਖੀ ਸਨ। ਸਰਦਾਰ ਕਰਮ ਸਿੰਘ ਬਗਦਾਦ ਜਾ ਕੇ ਗੁਰੂ ਨਾਨਕ ਫੇਰੀ ਦਾ ਹਾਲ ਲਭਦੇ ਰਹੇ, ਪਰ ਉਨ੍ਹਾਂ ਨੂੰ ਇਥੋਂ ਦੀ ਬੇਦੀ ਬੰਸ (ਗੁਰੂ ਨਾਨਕ ਘਰਾਣਿਆਂ) ਪਾਸੋਂ ਵੀ ਪੁਛਣਾ ਚਾਹੀਦਾ ਸੀ। ਕਿ ਵਡਿਆਂ ਦੀ ਕੋਈ ਲਿਖਤ ਹੈ ਤਾਂ ਦਸੀਏ ! ਸਰਦਾਰ ਜੀ ਨੇ ਐਸਾ ਨਹੀਂ ਕੀਤਾ ਤੇ ਭਰਮ ਭੁਲੇਖੇ ਦਾ ਕੂੜਾ ਬਿਖੇਰ ਦਿਤਾ ਹੈ।

ਐਸੇ ਦਸੇ ਉੱਕਤ ਗ੍ਰੰਥਾਂ ਵਿਚੋਂ '**ਗੁਰ ਜੱਸ ਹੁਲਾਮ**' ਦੇ ਅਧਾਰ ਤੇ ਦਾਸ ਲੇਖਕ ਨੇ ੧੦ ਸਾਲਾ ਮਿਹਨਤ ਅਤੇ ਸਿਖ ਰਾਜ ਨਾਲ ਸਬੰਧਤ ਇਤਹਾਸਾਂ ਦੀ ਪੜਚੋਲ ਮਗਰੋਂ **ਰਾਜਾ ਜੋਗੀ**' ਪੁਸਤਕ (ਇਤਿਹਾਸ ਬਾਬਾ ਸਾਹਿਬ ਸਿੰਘ ਜੀ ਬੇਦੀ) ਨੂੰ ਲਿਖਿਆ ਸੀ। ਜਿਸ ਵਿਚ ਭਾਈ ਬਾਲਾ ਜੀ ਦੇ ਖੂਹ ਦਾ ਖਾਸ ਜ਼ਿਕਰ ਹੈ। ਜੋ ਦਸਦੇ ਹਾਂ ਕਿ ਕਿਵੇਂ ਇਹ ਖੂਹ '**ਜੱਬਰ ਜੰਗ ਹੈ**'।

ਸਰਦਾਰ ਕਰਮ ਸਿੰਘ ਦੀ ਇਤਨੀ ਗਲ ਨਾਲ ਮੈਂ ਸਹਿਮਤ ਹਾਂ ਕਿ ਉਨ੍ਹਾਂ ਵਕਤਾਂ ਵਿਚ ਇਹ ਸੰਧੂ ਜੱਟ ਤਕੜੇ ਜ਼ਿਮੀਂਦਾਰ ਸਨ। ਮੇਰੇ ਵਿਚਾਰ ਵਿਚ ਚੰਦਰ ਭਾਨ (ਸੰਧੂ ਜੱਟ) ਵੀ ਰਜਿਆ ਪੁਜਿਆ ਸੀ ਤੇ ਇਸੇ ਕਾਰਨ ਇਹਦੇ ਪੁੱਤਰ (ਬਾਲਾ ਜੀ) ਦਾ ਮਨ ਵੀ ਰਜਿਆ ਪੁਜਿਆ ਸੀ। ਉਸ ਨੇ ਕਦੀ ਕੋਈ ਵੀ ਮੰਗ ਨਹੀਂ ਕੀਤੀ ਸੀ।

ਮਰਦਾਨੇ ਨੂੰ ਭੁਖ ਦਾ ਵਾਪਰਨਾਂ ਵੀ ਗੁਰੂ ਨਾਨਕ ਦੀ ਅਪਣੀ ਪ੍ਰੇਰਨਾਂ ਦਾ ਕ੍ਰਿਸ਼ਮਾਂ ਸੀ। ਉਹਦੀ ਭੁੱਖ ਵੇਲੇ ਕਦੀ ਇਹਨੂੰ ਰੇਤੇ ਵਿਚੋਂ ਲਾਲ ਲੱਭਾ ਕੇ ਸਾਲਸ ਜੋਹਰੀ ਦਾ ਨਾਮ ਪਤਾ ਦੱਸ ਕੇ ਭੇਜਦੇ ਸਨ। ਜਾਂ ਹੋਰ ਕੋਈ ਕਾਰਨ ਬਣਾਂ ਦਿੰਦੇ ਸਨ। ਨਵੀਂ ਸਾਖੀ ਚਲਦੀ ਸੀ। ਭੁਖ ਤੋਂ ਬਿਨਾਂ ਸਾਰੇ ਪੈਂਡੇ ਵਿਚ ਮਰਦਾਨੇ ਨੂੰ ਹੋਰ ਕੋਈ ਬੀਮਾਰੀ ਨਹੀਂ ਹੋਣ ਦਿਤੀ ਗਈ।

ਐਸਾ ਗੁਰੂ ਨਾਨਕ ! ਜੋ ਸਰਬ ਕਲਾ ਸਮਰਥ ਸੀ। ਉਸਦੀ ਬਖਸ਼ਸ਼ ਤੇ ਸੰਗਤ ਦੇ ਪ੍ਰਭਾਓ ਕਰਕੇ ਵੀ ਜੱਟ ਪੁੱਤਰ (ਭਾਈ ਬਾਲਾ) ਸੰਤੋਖੀ ਸੀ। ਉਹ ਮਨ ਕਰਕੇ ਨਿਰਮੋਹ ਹੋ ਚੁਕਾ ਸੀ। ਕਈ ਜੱਟ ਪੁੱਤਰਾਂ ਵਿਚ ਕੁਝ ਖਾਸ ਵਿਸ਼ੇਸ਼ਣ ਹੁੰਦੇ ਹਨ। ਚੰਗੀ ਸੰਗਤ ਨਾਲ ਸੰਤ ਹੋ ਜਾਂਦੇ, ਜੇ ਵਿਗੜ ਜਾਣ ਤਾਂ ਨਸ਼ੇ ਵਿਚ ਮਸਤ ਅਤੇ ਖਰੂਦੀ ਬਣਦੇ ਹਨ। ਇਕ ਮਸ਼ਹੂਰ ਮੁਹਾਵਰਾ ਹੈ, ਜੋ ਕੋਈ ਵੀ ਵਿਗੜਿਆ ਹੋਵੇ ਉਹਨੂੰ ਜੱਟ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ।

"ਕੁਕੱੜ—ਕਾਂ—ਕਮੋ ਕਬੀਲਾ ਪਾਲਦਾ।
ਜੱਟ - ਮੇਹਾਂ੧ ਸੈਂਸਰ੨ ਕਬੀਲਾ ਗਾਲਦਾ।"

(੧ ਭੈਂਸਾ ੨ ਮਗਰ ਮੱਛ)

ਦੂਜਾ ਅਸਲੀ ਪੱਖ ਇਹ ਹੈ-ਕਿ ਜੱਟ ਦੀ ਕਠਨ ਕਮਾਈ ਹੁੰਦੀ। ਉਹ ਤਾਂ ਅਪਣੀ ਕਿਰਤ ਕਰਕੇ ਕਬੀਲਾ (ਧੀਆਂ ਪੁਤਾਂ) ਨੂੰ ਪਾਲਦਾ ਹੈ। ਉਹਦੇ ਕਿਸੇ ਪੁਤਰ ਦੇ ਚੰਗੇ ਭਾਗ ਉਦੇ ਹੋਣ ! (ਪੂਰਬ-ਕਰਮ ਅੰਕੁਰ ਜਬ ਪ੍ਰਗਟੇ)

ਹੋਣ, ਤਾਂ ਉਹਨੂੰ ਕਿਸੇ ਪੂਰਨ ਸੰਤ ਰਾਜ ਬੈਰਾਗੀ (ਵੈਰਾਗ ਵਾਨ) ਦਾ ਮਿਲਾਪ ਹੁੰਦਾ ਤਾਂ ਉਹ "ਧੰਨਾਂ ਜੱਟ" ਵਾਂਗੂੰ ਰੱਬ ਨਾਲ ਇਕ ਮਿਕ ਹੋ ਜਾਂਦਾ ਹੈ। ਕਦੀ ਸੰਤ ਅੱਤਰ ਸਿੰਘ ਮਸਤੂਆਣਾਂ ਬ੍ਰਹਮ ਗਿਆਨੀ ਹੋ ਪ੍ਰਗਟਾਂਦਾ ਹੈ* ਜੇ ਹਠ ਕਰ ਬੈਠੇ ਤਾਂ ਸਰਦਾਰ ਤੇਜਾ ਸਿੰਘ ਸਮੁੰਦਰੀ, ਸਰਦਾਰ ਭਗਤ ਸਿੰਘ, ਸਰਦਾਰ ਊਧਮ ਸਿੰਘ ਅਤੇ ਸਰਦਾਰ ਦਰਸ਼ਨ ਸਿੰਘ (ਫੇਰੂਮਾਨ) ਹੋ ਕੇ ਕੌਮੀ ਸ਼ਹੀਦ ਬਣ ਜਾਂਦਾ ਹੈ।

ਭਾਈ ਬੁੱਢਾ ਸਾਹਿਬ ਵੀ ਜੱਟ ਪੁੱਤਰ ਸਨ। ਇਹ ਵੀ ਛੋਟੀ ਉਮਰੇ ਹੀ ਗੁਰੂ ਨਾਨਕ ਦੇ ਬਣੇ ਸਨ। ਫਿਰ ਸਦਾ ਲਈ ਗੁਰੂ ਕੇ ਰਹੇ। ਐਸੇ ਹੀ ਉਕਤ ਸਾਰੇ ਨਿਰਮੋਹ ਹੋ ਬੀਤੇ ਜੱਟਾਂ ਵਿਚੋਂ ਭਾਈ ਬਾਲਾ ਜੀ ਦੇ ਭਾਗ ਜਾਗੇ ਸਨ। ਉਹ ਬਚਪਨ ਤੋਂ ਗੁਰੂ ਨਾਨਕ ਦੇ ਬਾਲ ਸਖਾਈ ਰਹੇ। ਅਕੱਠੇ ਪੜ੍ਹੇ ਤੇ ਖੇਡੇ ਸਨ! "ਪੂਰਬ ਕਰਮ ਅੰਕੁਰ ਜੱਬ ਪ੍ਰਗਟੇ" ਤਦੋ ਪੂਰਨ ਸੰਤ (ਬਾਲ ਸਰੂਪ) ਗੁਰੂ ਨਾਨਕ ਦੀ ਸੰਗਤ ਕਰਕੇ ਸੰਤੋਖ ਬ੍ਰਿਤੀ ਅਤੇ ਮਨ ਦੀ ਅਵਸਥਾ ਨਿਰਮੋਹ ਹੋ ਚੁਕੀ ਸੀ। ਜਿਸ ਤੇ ਉਹ ਅਪਣੇ ਘਰ ਦਰ ਤੇ ਖੂਹ ਖੇਤੀ ਦਾ ਤਿਆਗ ਕਰਕੇ ਗੁਰੂ ਨਾਨਕ ਨਾਲ ਹੋ ਤੁਰੇ ਸਨ।

ਇਹ ਵੀ ਕਾਰਨ ਸੀ ਕਿ ਗੁਰੂ ਨਾਨਕ ਤੋਂ ਤਿੰਨ ਸਾਲ ਵਡੇ (ਜਾਂ ਛੋਟੇ) ਹੁੰਦਿਆਂ ਜੱਟ ਪੁੱਤਰ ਸ੍ਰੀ ਬਾਲਾ ਜੀ ਨੇ ਚੰਗੀ ਖੁਰਾਕ ਖਾਧੀ ਹੋਈ ਸੀ। ਹੱਲ ਵਾਹੁੰਦੇ ਖੇਤੀ ਕਰਦੇ ਸਰੀਰ ਦੀ ਬਣਤਰ ਤਕੜੀ ਤੇ ਦਾਹੜਾ ਵੀ ਚਿਰ ਤੀਕ ਕਾਲਾ ਰਿਹਾ ਸੀ। ਪਰ ਗੁਰੂ ਨਾਨਕ ਤਾਂ ਬਚਪਨ ਤੋਂ ਵੈਰਾਗ ਚਿਤ-ਕਈ ਕਈ ਦਿਨ ਫਾਕੇ ਨ ਬੋਲਦੇ ਨ ਖਾਂਦੇ ਸਨ, ਸਰੀਰ ਉਤੇ ਬੁਢੇਪੇ ਦਾ ਅਸਰ ਛੇਤੀ ਹੋਇਆ ਤੇ ਛੇਤੀ ਦਾਹੜਾ ਸਫੈਦ ਹੋਣਾ ਇਸੇ ਕਰਕੇ ਸੀ।

ਸਰਦਾਰ ਕਰਮ ਸਿੰਘ ਨੇ ਬਾਲਾ ਜੀ ਨੂੰ ਕਲਪਤ ਸਾਬਤ ਕਰਨ ਵਾਸਤੇ ਇਹ ਦਲੀਲ ਦਿਤੀ ਹੈ ਕਿ ਗੁਰੂ ਨਾਨਕ ਤੇ ਮਰਦਾਨੇ ਦਾ ਦਾਹੜਾ ੭੦ ਸਾਲ ਦੀ ਉਮਰ ਵੇਲੇ ਸੁਫੈਦ ਸੀ ਬਾਲੇ ਦਾ ਕਿਉਂ ਕਾਲਾ ਰਿਹਾ? ਇਸ ਵਾਸਤੇ ਉਹ ਕਲਪਤ ਹੈ ਤੇ ਬਣਾਉਟੀ ਤਸਵੀਰਾਂ ਵਿਚ ਵਿਖਾਇਆ ਹੈ।" ਪਰ ਇਸ ਗੱਲ ਵਲ ਧਿਆਨ ਨਹੀਂ ਦਿਤਾ ਕਿ ਬ੍ਰਿਧ ਕਾਲ ਕੀਤਿਆਂ ਹੁਣ ਵੀ ਪਿੰਡਾਂ

*ਸੰਤ ਗੁਰਬਖਸ਼ ਸਿੰਘ ਜੰਡਿਆਲਾ ਵੀ ਜਟ ਪੁਤਰ ਸਨ। ਸੰਤ ਅਤਰ ਸਿੰਘ ਜੀ ਤੋਂ ਵਰੋਸਾਏ ਤੇ ਨਾਮ ਰਸੀਏ ਗੁਰਮੁਖ ਸਨ। ਦਾਸ ਨੇ ਇਨ੍ਹਾਂ ਦੀ ਜੀਵਨੀ (ਨਿਰਮਲ ਜੀਵਨ) ਪੁਸਤਕ ਲਿਖੀ ਹੈ।

ਵਿਚ ਐਸੇ ਕਈ ਜੱਟ ਮੌਜੂਦ ਹਨ ਜੋ ੮੦ ਸਾਲਾਂ ਦੇ ਹੋਏ ਹਨ ਪਰ ਦਾਹੜੇ ਦੇ ਵਾਲ ਅਤੇ ਕੇਸ ਅਜੇ ਵੀ ਪੂਰੇ ਚਿਟੇ ਨਹੀਂ, ਅਤੇ ਸ਼ਹਿਰਾਂ ਵਿਚ ਵਸਦੇ ਕਈ ਜਵਾਨਾਂ ਦੇ ਚਿਟੇ ਹਨ।

ਤਾਂਤੇ ਯਕੀਨ ਕਰਨਾਂ ਚਾਹੀਏ ਕਿ ਪੇਂਡੂ ਚੰਦਰ ਭਾਨ ਜੱਟ ਦੇ ਪੁਤਰ ਦਾ ਦਾਹੜਾ ਜਵਾਨੀ ਵੇਲੇ ਜ਼ਰੂਰ ਲੰਮਾਂ ਤੇ ਕਾਲਾ ਸੀ। ਉਸ ਵੇਲੇ (ਤ੍ਰਿੰਨ ਸਾਧੂਆਂ ਦੇ ਰੂਪ) ਅਕਠੇ ਇਨ੍ਹਾਂ ਨੂੰ ਜੈਸਾ ਕਿਸੇ ਨੇ ਦੇਖਿਆ ਸੀ ਗੁਰੂ ਚੇਲੇ ਜਾਣਿਆ ਤੇ ਪੱਥਰ ਜਾਂ ਕਾਗਜਾਂ ਉਤੇ ਇਨ੍ਹਾਂ ਦੀਆਂ ਮੂਰਤਾਂ ਬਣਾ ਕੇ ਲੋਕਾਂ ਸੰਭਾਲ ਰਖੀਆਂ ਸਨ। ਇਹੋ ਵਜਾਹ ਹੈ ਕਿ ਦੂਰ ਦਰਾਜ ਦੇ ਪਹਾੜੀ ਅਲਾਕਿਆਂ ਦੀਆਂ ਕਈ ਥਾਂਵਾਂ ਵਿਚ ਐਸੇ ਸਬੂਤ ਮਿਲਦੇ ਕਿ ਗੁਰੂ ਨਾਨਕ ਦੇ ਦੋਵੇਂ ਸਾਥੀ ਬਾਲਾ ਤੇ ਮਰਦਾਨਾ ਨਾਲ ਸਨ। ਇਹ ਮੰਨਿਆ ਨਹੀਂ ਜਾ ਸਕਦਾ ਕਿ ਭਾਈ ਬਾਲੇ ਨੂੰ ਜਨਮ ਸਾਖੀ ਵਿਚ ਕਲਪਤ ਲਿਖਨ ਵਾਲੇ ਨੇ ਦੂਰ ਥਾਂਵਾਂ ਵਿਚ ਜਾ ਕੇ ਐਸੀਆਂ ਕਈ ਮੂਰਤਾਂ ਬਨਾਣ ਨੂੰ ਤੇ ਪੂਜਨ ਵਾਸਤੇ ਲੋਕਾਂ ਨੂੰ ਮਜਬੂਰ ਕੀਤਾ ਹੋਵੇ। ਕੋਈ ਸਬੂਤ ਐਸਾ ਨਹੀਂ ਜੋ ਇਸ ਪਪੰਡ ਦੇ ਬਿਖੇਰਨ ਦੀ ਕਿਸੇ ਨੂੰ ਕੀ ਲੋੜ ਸੀ? ਤਾਂਤੇ ਨਿਸਚੱਤ ਹੀ ਬਾਲਾ ਜੀ ਨੂੰ ਸਾਥੀ ਮੰਨਣਾਂ ਚਾਹੀਏ। ਹੁਣ ਖੂਹ ਦੀ ਵਾਰਤਾ ਪੜੀਏ।

——

# ਭਾਈ ਬਾਲੇ ਦਾ ਖੂਹ ਤੇ ਵਾਰਤਾ

ਪਿਛੇ ਦਸਿਆ ਹੈ ਕਿ ਸਰਦਾਰ ਮਹਾਂ ਸਿੰਘ ਦੀ ਮੌਤ ਪਿਛੋਂ ੧੧ ਸਾਲਾਂ ਦੇ ਰਣਜੀਤ ਸਿੰਘ ਨੂੰ ਸਰਦਾਰੀ ਦੀ ਦਸਤਾਰ ਬੰਦੀ ਮਗਰੋਂ ਬਾਬਾ ਸਾਹਿਬ ਸਿੰਘ ਬੇਦੀ ਜੀ ਨੇ ਇਨ੍ਹਾਂ ਨੂੰ ਸ੍ਰੀ ਨਨਕਾਣੇ ਸਾਹਿਬ ਦੀ ਯਾਤਰਾ ਕਰਾਈ ਤੇ ਉਥੇ ਜਨਮ ਅਸਥਾਨ ਵਾਸਤੇ ਭਾਰੀ ਜਾਗੀਰ ਲਵਾਈ ਸੀ। ਉਸ ਵੇਲੇ ਸਾਰਿਆਂ ਨੂੰ ਬਹੁਤ ਖੁਸ਼ੀ ਹੋਈ। ਦੂਰ ਨੇੜੇ ਦੇ ਪਿੰਡਾਂ ਦੀਆਂ ਸੰਗਤਾਂ ਦਾ ਬਹੁਤ ਇਕੱਠ ਸੀ। ਲੋਕਾਂ ਨੇ ਖੁਸ਼ੀ ਵਿਚ ਆ ਕੇ ਵਧਾਈਆਂ ਦਿਤੀਆਂ ਤੇ ਬਾਬਾ ਜੀ ਦੇ ਦਰਸ਼ਨ ਉਪਦੇਸ਼ ਤੋਂ ਲਾਭ ਲਿਆ ਸੀ। ਇਸ ਵੇਲੇ ਸਮੂਹ ਸੰਗਤਾਂ ਦਾ ਭਾਰੀ ਅਕੱਠ ਅਤੇ ਸਣੇ ਛੋਟੇ ਸਰਦਾਰ (ਰਣਜੀਤ ਸਿੰਘ) ਦੇ ਭਾਰੀ ਦੀਵਾਨ ਸਜਿਆ ਪਿਆ ਸੀ। ਤਦ ਬਾਬਾ ਸਾਹਿਬ ਸਿੰਘ ਬੇਦੀ ਜੀ ਨੇ ਵਕਤ ਦੀ ਸੰਭਾਲ ਕਰਦੇ ਹੋਇਆਂ ਸੰਗਤ ਪ੍ਰਤੀ ਜੋ ਫੁਰਮਾਇਆ ਸੀ ਉਹ ਗੁਰ ਬਿਲਾਸ਼ (ਗੁਰ ਜੱਸ ਹੁਲਾਸ) ਦੇ ਆਧਾਰ ਤੇ 'ਰਾਜਾ ਜੋਗੀ' ਪੁਸਤਕ ਸਫਾ ੨੧੯ ਉਤੇ ਐਸਾ

ਲਿਖਿਆ ਤੇ ਸੰਨ ੧੯੫੪ ਵਿਚ ਛਪਿਆ ਸੀ, ਇਹ ਬਾਬਾ ਸਾਹਿਬ ਸਿੰਘ ਜੀ ਨੇ ਅਪੀਲ ਕੀਤੀ ਸੀ।

> 'ਹੇ ਗੁਰੂ ਕੀ ਸਾਧ ਸੰਗਤ ! ਬਾਬੇ ਨਾਨਕ ਨੇ ਧਰਤੀ ਉਤੋਂ ਪਾਪਾਂ ਦਾ ਭਾਰ ਦੂਰ ਕਰਨ ਨੂੰ ਅਵਤਾਰ ਧਾਰਿਆ ਸੀ, ਅਤੇ ਨਾਨਾ ਪ੍ਰਕਾਰ ਦੀ ਬਾਲ ਲੀਲਾ ਤੋਂ ਉਪ੍ਰੰਤ ਦੇਸ਼ਾਂਤਰਾਂ ਵਿਚ ਜਾ ਕੇ ਸਤਿਨਾਮ ਦਾ ਚੱਕ੍ਰ ਚਲਾ ਕੇ ਪ੍ਰਮੇਸਰ ਤੋਂ ਭੁਲੇ ਭਟਕਿਆਂ ਨੂੰ ਉਹਦੇ ਰਾਹੇ ਪਾਇਆ ਸੀ। ਇਸ ਸਾਰੇ ਯਤਨ ਵਿਚ ਭਾਈ ਬਾਲਾ ਜੀ ਨੇ ਅਨਿੰਨ ਸਵਾ ਭਗਤੀ ਕਮਾਈ ਅਤੇ ਆਂਯੂ ਪ੍ਰਜੰਤ ਬਾਬੇ ਦਾ ਸਾਥ ਦਿਤਾ ਸੀ। **'ਉਸ ਭਾਈ ਬਾਲੇ ਦੀ ਯਾਦ ਵਿਚ ਉਸਦੇ ਨਾਮ ਦਾ ਜੋ ਖੂਹ ਹੈ ਉਹ ਡਿਗ ਪਿਆ** ਤੇ ਧਰਤੀ ਵਿਚ ਦਬਿਆ ਜਾ ਚੁੱਕਾ ਹੈ। ਉਹਦੀ ਯਾਦ ਨੂੰ ਮੁੜ ਨਵੇਂ ਸਿਰੇਂ ਪ੍ਰਗਟ ਕਰਨ ਲਈ ਦੁਬਾਰਾ ਚਿਨਾਈ ਦੀ ਲੋੜ ਹੈ। ਜੋ ਤੁਸਾਡੇ ਉਦਮ ਨਾਲ ਹੋਣੀ ਚਾਹੀਦੀ ਹੈ।

——

ਹੁਣ ਪਾਠਕ ਸੋਚ ਸਕਦੇ ਹਨ ਕਿ ਇਸ ਖੂਹ ਨੂੰ ਪਹਿਲੇ ਹੀ ਭਾਈ ਬਾਲੇ ਦੇ ਨਾਮ ਦਾ ਜੇ ਨਹੀਂ ਸੀ ਮੰਨਿਆ ਗਿਆ ਸੀ ਨ ਮਸ਼ਹੂਰ ਹੁੰਦਾ ਤਾਂ ਬਾਬਾ ਸਾਹਿਬ ਸਿੰਘ ਜੀ ਨੂੰ ਕੀ ਔੜ ਪਈ ਸੀ ਕਿ ਉਹ ਸਰਦਾਰ ਰਣਜੀਤ ਸਿੰਘ ਪਾਸੋਂ ਭਾਰੀ ਜਾਗੀਰ (ਜਨਮ ਅਸਥਾਨ ਨਾਲ) ਲਵਾਏ ਮਗਰੋਂ ਹੁਣ ਭਾਰੀ ਗਿਣਤੀ ਦੀ ਸੰਗਤ ਪਾਸ ਖੂਹ ਦੀ ਅਪੀਲ ਕਰਦੇ ? ਐਸਾ ਤਦੇ ਕੀਤਾ ਸੀ ਜੋ ਅਪਣੇ ਵਡਿਆਂ ਪਾਸੋਂ ਸੁਣਿਆ ਹੋਇਆ ਸੀ ਕਿ ਭਾਈ ਬਾਲਾ (ਗੁਰੂ ਨਾਨਕ ਜੀ ਦਾ) ਸਾਥੀ ਰਿਹਾ ਹੈ। ਉਸ ਵੇਲੇ ਤੂੰ ਇਸ ਵੇਲੇ ਤੀਕ ੩੦੦ ਸਾਲ ਬੀਤੇ ਸਨ, ਉਹ ਪੇਂਡੂ ਖੂਹ ਬੇ ਖਸਮਾਂ ਹੋ ਕੇ ਡਿਗ ਪਿਆ ਤੇ ਦਬਿਆ ਜਾ ਚੁੱਕਾ ਸੀ। ਸਿਰਫ ਥੇਹ ਖੱਡੇ ਦਾ ਨਾਮ ਹੀ ਬਾਕੀ ਸੀ। ਹੁਣ ਬਾਬਾ ਜੀ ਨੇ ਆਬਾਦ ਕਰਨਾ ਚਾਹਿਆ ਤੇ ਸੰਗਤਾਂ ਨੂੰ ਅਪੀਲ ਕਰਕੇ ਇਸ ਪਾਸੇ ਧਿਆਨ ਦਿਲਾਇਆ ਸੀ।

ਛੋਟਾ ਸਰਦਾਰ ਰਣਜੀਤ ਸਿੰਘ ਮਸਾਂ ਅਜੇ ਅਪਣੀ (ਸੁਕ੍ਰ ਚਕੀਆ) ਮਿਸਲ ਦਾ ਸਰਦਾਰ ਬਣਿਆ ਸੀ, ਛੇਤੀ ਵਾਪਸ ਜਾਣਾ ਸੀ। ਤੇ ਖੂਹ ਦੀ ਖੁਦਾਈ ਦਾ

ਕੰਮ, ਅਤੇ ਇੱਟਾਂ ਪਥਾਈ ਦਾ ਇਹ ਸਾਰਾ ਕੰਮ ਸੰਗਤ ਨੇ ਕਈ ਮਹੀਨਿਆਂ ਵਿਚ ਕਰਨਾਂ ਸੀ। ਇਸ ਵਾਸਤੇ ਸੰਗਤ ਪਾਸ ਅਪੀਲ ਕੀਤੀ ਸੀ ਜਰੂਰੀ ਸੀ ਕਿ ਮਹਾਰਾਜਾ ਰਣਜੀਤ ਸਿੰਘ ਨੇ ਬਿਨਾਂ ਮੰਗੇ ਦੇ ਇਸ ਕੰਮ ਵਾਸਤੇ ਬਹੁਤ ਨਕਦੀ ਵੀ ਦਿਤੀ ਹੋਵੇਗੀ। ਫਿਰ ਇਸ ਦੀ ਚਿਨਾਈ ਵਾਸਤੇ ਬਾਬਾ ਜੀ ਨੇ ਅਪਣੇ ਖ਼ਰਚੇ ਨਾਲ ਵਧ ਤੋਂ ਵਧ ਚੌੜੀ ਇੱਟਾਂ ਦੀ ਪਥਾਈ ਤੇ ਪਕਾਈ ਵਾਸਤੇ ਕਈ ਆਵੇ ਤਿਆਰ ਕਰਾਏ ਸੀ। ਇਸ ਵਾਸਤੇ ਇਸ ਖੂਹ ਦੀ ਇਟਾਂ ਵਡੀਆਂ ਤੇ ਚੌੜੀਆਂ ਸਨ ਜੋ ਸ਼ਾਹੀ ਤਰੀਕੇ ਦਾ ਵਡਾ ਖੂਹ ਤਿਆਰ ਕਰਾਇਆ ਸੀ। ਜਿਸ ਨੂੰ ਜਬਰ ਜੰਗ ਖੂਹ ਖੂਹ ਦਸ ਕੇ ਕਿਸੇ ਜੱਟ ਪਾਸੋਂ ਐਸਾ ਤਿਆਰ ਹੋਣਾਂ ਸਰਦਾਰ ਜੀ ਨੇ ਨਹੀਂ ਮੰਨਿਆ ਹੈ।

ਸਰਦਾਰ ਕਰਮ ਸਿੰਘ ਇਸ ਵਿਚਾਰ ਵਿਚ ਸਚੇ ਹਨ ਕਿ ਐਡਾ ਵਡਾ ਖੂਹ ਕਿਸੇ ਵਡੇ ਪੇਂਡੂ ਜਿੰਮੀਦਾਰ ਪਾਸੋਂ ਬਣਨਾਂ ਮੁਸ਼ਕਿਲ ਹੈ। ਪਰ ਉਹਨਾਂ ਨੂੰ ਪਤਾ ਨਹੀਂ ਸੀ ਕਿ ਇਸ ਖੂਹ ਦੀ ਸੇਵਾ ਤਾਂ ਭਾਈ ਬਲੇ ਦੀ ਯਾਦ ਵਿਚ ਬਾਬਾ ਸਾਹਿਬ ਸਿੰਘ ਬੇਦੀ ਜੀ ਨੇ ਕਰਾਈ ਸੀ। ਇਸ ਵਸਤੇ ਇਹ ਜਬਰ ਜੰਗ ਖੂਹ (ਉਨ੍ਹਾਂ ਦੇ ਖਿਆਲ ਵਿਚ ਬਹੁਤ ਚੌੜਾ) ਡੂੰਘਾ ਤੇ ਆਮ ਇਟਾਂ ਨਾਲੋਂ ਉਚੇਰੀ ਤਿਆਰ ਕਰਵਾਈਆਂ ਇਟਾਂ ਨਾਲ ਬਣਵਾਇਆ ਗਿਆ ਸੀ।

# ਨੋਟ

ਬਾਬਾ ਸਾਹਿਬ ਸਿੰਘ ਬੇਦੀ ਜੀ ਨੇ ਜੰਤਾਂ ਦੇ ਭਲੇ ਵਾਸਤੇ ਕਈ ਤਾਲਾਬ ਅਤੇ ਭਾਰੀ ਭਾਰੀ ਖੂਹ ਬਣਵਾਏ ਸਨ। ਉਹਨਾਂ ਦੇ ਬਣਵਾਏ ਖੂਹਾਂ ਦਾ ਨਮੂਨਾਂ ਦੇਖਣਾਂ ਹੋਵੇ ਤਾਂ ਉਨ੍ਹਾਂ ਸਾਹਿਬ ਕਿਲ੍ਹੇ ਅੰਦਰ ਦਾ ਅਤੇ ਦਮਦਮਾ ਨੇੜੇ ਦੋ ਖੂਹਾਂ ਦਾ ਸਬੂਤ ਮੌਜੂਦ ਹੈ। ਹੇਠਾਂ ਉਤਰ ਵਲ ਨੂੰ ਖੇਤਾਂ ਨੇੜੇ-(ਹੁਸ਼ਿਆਰ ਪੁਰ ਜਾਂਦੀ ਸੜਕ ਕਿਨਾਰੇ) ਤਾਲਾਬ ਵੀ ਕਾਇਮ ਹੈ। ਉਨ੍ਹਾਂ ਨੇ ਨਗਰ ਨਿਵਾਸੀਆਂ ਦੇ ਸੁਖ ਲਈ ਦਖਣ ਪੂਰਬ ਵਲ ਹੇਠਾਂ ਖੱਡ ਤੀਕ ੮੪ ਪੌੜੀਆਂ ਬਣਵਾਈਆਂ ਤਾਕੇ ਪਾਂਣੀ ਦਾ ਸੁਖ ਹੋਵੇ ਤੇ ਆਉਣ ਜਾਂਣ ਵਾਲਿਆਂ ਨੂੰ ਬਰਸਾਤਾਂ ਵਿਚ ਦੁਖ ਨ ਹੋਵੇ! ਐਸੇ ਪਰਉਪਕਾਰੀ ਬਾਬਾ ਸਾਹਿਬ ਸਿੰਘ ਜੀ ਦੀ ਕਿਸੇ ਪਖੋਂ ਤਾਰੀਫ ਕਰਨੀ ਵੀ ਕਠਨ ਹੈ-ਅਥਵਾ ਐਸਾ ਹੀ ਕਿਹਾ ਬਣਦਾ ਹੈ—

"ਕਹੈ ਰਵਿਦਾਸ ਅਕਥ ਕਥਾ ਬਹੁ ਕਾਹੇ ਕਰੀਜੈ।
ਜੈਸਾ ਤੂ ਤੈਸਾ ਤੂਹੀ ਕਿਆ ਉਪਮਾਂ ਦੀਜੈ।=(

——

ਉਸੇ ਗੁਰ ਬਿਲਾਸ (ਗੁਰ ਜੱਸ ਹੁਲਾਸ) ਵਿਚ ਇਹ ਵੀ ਲਿਖਿਆ ਹੈ ਕਿ ਇਸ ਖੂਹ ਦੀ ਖੁਟਾਈ ਵੇਲੇ ਹੇਠਾਂ ਤੋਂ ਕੁਝ ਬਰਤਨ ਨਿਕਲੇ,-੧ ਕਰਮੰਡਲ ਪਿਤਲ ਦਾ ਦੋ ਗੜਵੇ ਤੇ ਦੋ ਮੂਰਤਾਂ ਪਥਰ ਦੀਆਂ ਸਨ, ਕਰਮੰਡਲ ਤੇ ਪਿਤਲ ਦੇ ਗੜਵਿਆਂ ਉਤੇ—ਸ੍ਰੀ ਨਾਨਕ ! ਸ੍ਰੀ ਨਾਨਕ ਨਾਮ ਲਿਖਿਆ ਸੀ। ਇਹ ਭਾਈ ਬਾਲਾਂ ਦੇ ਖੂਹ ਦੀ ਵਾਰਤਾ ਹੈ। ਜਿਸ ਨੂੰ ਸਰਦਾਰ ਕਰਮ ਸਿੰਘ ਨੇ ਕਲਪਤ ਦਸਿਆ ਹੈ। ਇਹ ਇਸ ਵਾਸਤੇ ਕਿ ਉਨ੍ਹਾਂ ਨੇ ਬੇਦੀ ਘਰਾਂਣੇ ਦੀ ਪੁਰਾਂਤਨ ਲਿਖਤਾਂ ਨੂੰ ਨਹੀਂ ਦੇਖਿਆ ਸੀ, ਬਗਦਾਦ ਨੂੰ ਉਠ ਦੌੜੇ ਸੀ।

ਸਰਦਾਰ ਜੀ ਦੀ ਪੜਚੋਲ ! ਸਕੂਲ ਕਾਲਜਾਂ ਦੀਆਂ ਤਵਾਰੀਖਾਂ ਤੇ ਇਕ ਹੱਦ ਅੰਦਰ ਸੀਮਤ ਲਿਖਤਾਂ ਤੀਕ ਸੀ। ਉਹ ਨਾ ਹੀ ਕਿਸੇ ਵਿਦਵਾਨ (ਪੁਰਾਤਨ ਮਹਾਤਮਾਂ) ਦੀ ਸੇਵਾ ਵਿਚ ਰਹੇ, ਕਿ ਜਿਨਾਂ ਨੇ ਘਾਲਾਂ ਘਾਲੀਆਂ ਤੇ ਪੈਦਲ ਸਫਰ ਕੀਤੇ ਸਨ । ਫਿਰ ਕਠਨ ਥਾਂਵਾ ਵਿਚ ਅਪੜ ਕੇ ਗੁਰੂ ਜੱਸ ਨੂੰ ਸੰਚਿਤ ਕੀਤਾ ਸੀ ਜੋ ਉਨ੍ਹਾਂ ਦੇ ਘਰਾਂ ਵਿਚ ਹੁਣ ਤੀਕ ਸੰਭਾਲ ਕੇ ਰਖਿਆ ਹੈ।

ਸਰਦਾਰ ਕਰਮ ਸਿੰਘ ਨੇ ਅਪਣੀ ਸੁਕੜਵੀਂ ਸਮਝ ਮੁਤਾਬਕ ਇਕ ਦੋ ਭਦੀਆਂ ਦਲੀਲਾਂ ਦੇ ਕੇ ਆਪੇ ਨਤੀਜਾ ਕਢ ਲਿਆ ਕਿ ਖੂਹ ਬਾਲੇ ਦਾ ਨਹੀਂ ਸੀ ਬਲਿਕੇ ਬਾਲੇ ਦੀ ਜਨਮ ਸਾਖੀ ਦੇ ਪ੍ਰਚਾਰ ਨਾਲ ਲੋਕਾਂ ਨੇ ਇਕ ਪੁਰਾਣਾਂ ਖੂਹ ਡਿੱਠਾ ਤੇ ਨਾਮ ਭਾਈ ਬਾਲੇ ਦਾ ਧਰ ਦਿਤਾ ਸੀ। ਬੱਸ ! ਇਤਨਾਂ ਹੀ ਲਿਖੇ ਪਿਛੋਂ ਉਹ ਸਫਾ ੧੭੯ ਉਤੇ ਲਿਖਦੇ ਕਿ-"ਖੂਹ ਦਾ ਫੈਸਲਾ ਵੀ ਹੋਇਆ"—

ਕੀ ਇਹ ਜੱਜ ਸਨ ? ਜੋ ਆਪੇ ਫੈਸਲਾ ਕੀਤਾ ਹੈ ? ਇਤਹਾਸ ਕਾਰਾਂ ਦੀ ਲਿਖਤ ਦਾ ਫੈਸਲਾ ਸਦਾ ਪਾਠਕਾਂ ਨੇ ਦੇਣਾਂ ਹੈ ਕਿ ਉਨ੍ਹਾਂ ਨੂੰ ਐਸੀ ਲਿਖਤ ਜਚੱਦੀ ਹੈ ਕਿ ਨਹੀਂ ? ਫਿਰ ਸਮੇਂ ਦੇ ਪੜਚੋਲੀਏ ਵਿਦਵਾਨਾਂ ਨੇ ਫੈਸਲਾ ਕਰਨਾ ਹੈ ਕਿ ਦਲੀਲ ਅਤੇ ਇਤਹਾਸ ਦੀ ਕਸੌਟੀ ਉਤੇ ਗਲ ਟਿਕਦੀ ਹੈ ਕਿ ਨਹੀਂ ? ਅਸੀਂ ਅਪਣੇ ਵਿਚਾਰ ਬਹੁਤ ਖੋਹਲ ਕੇ ਪਾਠਕਾਂ ਸਾਹਮਣੇ ਰਖੇ ਹਨ ਕਿ ਇਹ ਖੂਹ ਭਾਈ ਬਾਲੇ ਦੇ ਨਾਮ ਦਾ ਮਸ਼ਹੂਰ ਸੀ ਤਦੇ ਬਾਬਾ ਸਾਹਿਬ ਸਿੰਘ ਜੀ ਨੇ ਸੇਵਾ ਕਰਾਈ ਹੈ। ਫਿਰ ਇਹਦੇ ਵਿਚੋਂ ਸ੍ਰੀ ਨਾਨਕ-ਨਾਨਕ ਨਾਮ ਵਾਲੇ ਤਿਨ ਬਰਤਨ ਨਿਕਲੇ ਸਨ, ਜੋ ਬਾਲਾ ਜੀ ਪਾਸੋਂ ਡਿਗੇ ਹੋਣੇ ਜ਼ਰੂਰੀ ਹੈ।

ਇਹ ਖੂਹ ! ਕਿਸੇ ਹੋਰ ਦਾ ਹੁੰਦਾ ਤਾਂ ਲਾ ਵਾਰਸ ਜਾਣ ਕੇ ਦੂਜਾ ਕੋਈ ਜ਼ਰੂਰ ਮਾਲਕ ਬਣਦਾ, ਕਿ ਪਿੰਡ ਦੇ ਲੋਕੀਂ ਚੱਪਾ ਚੱਪਾ ਜ਼ਮੀਨ ਵਾਸਤੇ ਲੜਦੇ ਤੇ ਆੜ ਬੰਨੇ ਜਾਂ ਖੂਹ ਪਾਣੀ ਵਾਸਤੇ ਭਿੜਦੇ ਰਹਿੰਦੇ ਹਨ, ਫਿਰ ਇਥੇ ਜਾਬਰ

ਭੱਟੀ ਵਸਦੇ ਸਨ। ਪਰ ਠੀਕ ਇਹ ਖੂਹ ਭਾਈ ਬਾਲੇ ਦਾ ਸੀ। ਜਿਸ ਨੂੰ ਗੁਰੂ ਨਾਨਕ ਜੀ ਦਾ ਪਿਆਰਾ ਸੇਵਕ ਜਾਣ ਕੇ ਹਿੰਦੂ ਮੁਸਲਮਾਨ ਆਦਰ ਕਰਦੇ ਰਹੇ ਸਨ। ਉਥੋਂ ਦੇ ਲੋਕਾਂ ਨੇ ਖੁਦ ਵਡਿਆਂ ਪਾਸੋਂ ਸੁਣਿਆ ਸੀ ਤੇ ਡਰਦੇ ਨ ਬੇਅਦਬੀ ਕਰਦੇ ਨ ਕਬਜਾ ਕੀਤਾ ਸੀ। ਤਦ ਪਿਆ ਰਿਹਾ ਸੀ। ਫਿਰ ਅਸਲੀਅਤ ਸੀ ਕਿ ਜਦੋਂ ਗੁਰੂ ਨਾਨਕ ਕਰਤਾਰ ਪੁਰ ਆ ਕੇ ਰਹੇ ਸੀ, ਤਾਂ ਬਾਲਾ ਜੀ ਅਪਣੇ ਘਰ ਨੂੰ (ਤਲਵੰਡੀ) ਚਲੇ ਆਏ ਸਨ। ਉਹ ਵੈਰਾਗ ਵਿਚ ਭਰੇ ਹੁੰਦੇ ਇਥੇ ਹੀ ਅਪਣੇ ਖੂਹ ਉਤੇ ਇਕਾਂਤ ਵਾਸੀ ਰਹੇ ਸੀ। ਪਾਣੀ ਭਰਦੇ ਕਈ ਵੇਰ ਬਰਤਨ ਡਿਗੇ ਤੇ ਉਹੀ ਨਿਕਲੇ ਸਨ ਇਹ ਸਚਾਈ ਹੈ, ਖੂਹ ਬਾਲਾ ਜੀ ਦਾ ਹੈ।

ਸਰਦਾਰ ਕਰਮ ਸਿੰਘ ਤਾਂ ਐਸਾ ਲਿਖਦੇ ਕਿ ਭਾਈ ਬਾਲਾ ਗੁਰੂ ਨਾਨਕ ਦਾ ਦੂਜਾ ਸਾਥੀ ਹੀ ਨਹੀਂ ਸੀ। ਉਹ ਕਤਕ ਕਿ ਵਸਾਖ ਪੁਸਤਕ ਦੇ ਸਫਾ ੧੭੮ ਉਤੇ ਲਿਖਦੇ—

> "ਦੇਖਣਾਂ ਇਹ ਹੈ ਕਿ ਆਇਆ ਗੁਰੂ ਜੀ ਦੇ ਵੇਲੇ ਆਪ ਦਾ ਸਾਥੀ ਕੋਈ ਬਾਲਾ ਨਾਮ ਦਾ ਸਿਖ ਹੋਇਆ ਵੀ ਕਿ ਨਹੀਂ ?" ਪਹਿਲੀ ਗਲ ਇਹ ਲਿਖਦੇ ਕਿ ਬਾਲੇ ਦੀ ਔਲਾਦ ਕਿਤੇ ਨਹੀਂ।

੧. ਉੱਤਰ ਇਹ ਹੈ-ਜੋ ਹੁਣ ਸਰਦਾਰ ਜੀ ਦੇ ਸਹਿਮਤ ਪਾਠਕਾਂ ਵਾਸਤੇ ਹੈ ਤੇ ਐਸਾ ਜ਼ਰੂਰੀ ਨਹੀਂ ਕਿ ਜਿਸ ਦੇ ਔਲਾਦ ਹੋਵੇ ਉਹੀ ਸਿਖ ਹੋ ਸਕਦਾ ਹੈ। ਸਿਖ ਪੰਥ ਵਿਚ ਪਹਿਲੇ ਵੀ ਗੁਰੂ ਨਾਨਕ ਜੀ ਦੇ ਅਪਣੇ ਵਡੇ ਸਾਹਿਬ ਜ਼ਾਦੇ (ਬਾਬਾ ਸ੍ਰੀ ਚੰਦ) ਜਤੀ ਰਹੇ। ਨ ਸ਼ਾਦੀ ਕੀਤੀ ਨ ਸੰਤਾਨ ਹੋਈ ਸੀ ਫਿਰ ਇਨ੍ਹਾਂ ਤੋਂ ਇਨਕਾਰ ਨਹੀਂ ਹੈ। ਨ ਇਨ੍ਹਾਂ ਦੇ ਸੇਵਕ ਭਾਈ ਕਮਲੀਆ ਜੀ ਤੋਂ ਇਨਕਾਰ ਹੈ। ਇਤਹਾਸਕ ਹਸਤੀਆਂ ਹਨ।

੨. ਇਨ੍ਹਾਂ ਪਿਛੋਂ ਗੁਰੂ ਹਰੀ ਰਾਇ ਜੀ ਦੇ ਵਡੇ ਸਾਹਿਬ ਜ਼ਾਦੇ (ਸ੍ਰੀ ਰਾਮ ਰਾਇ ਡੇਹਰਾਦੂਨ) ਚਾਰ ਸ਼ਾਦੀਆਂ ਕੀਤੀਆਂ ਸਨ ਸੰਤਾਨ ਨਹੀਂ ਹੋਈ ਸੀ ਜਿਨ੍ਹਾਂ ਦੇ ਅਪਣੇ ਚਲਾਣੇ ਮਗਰੋਂ ਡੇਰਾਦੂਨ ਡੇਰੇ ਦੀ ਮਹੰਤੀ ਗੱਦੀ ਉਤੇ 'ਖਾਲੂਹਸਨਾ' ਜੀ ਉਦਾਸੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸਥਾਪਤ ਕੀਤਾ ਸੀ । ਉਨ੍ਹਾਂ ਦੀ ਹੋਂਦ ਤੋਂ ਇਸ ਲਈ ਇਨਕਾਰ ਕਰੀਏ ਕਿ ਔਲਾਦ ਨਹੀਂ ਸੀ ਕਿਤਨੀ ਹਾਸੋ ਹੀਣੀ ਗੱਲ ਹੈ ? ਫਿਰ ਇਸ ਚਾਲੂ ਸਦੀ ਸੰਨ ੧੯੬੯ ਤੀਕ ਸਿਖਾਂ ਵਿਚ ਬੇਅੰਤ ਮਾਨ ਯੋਗ ਹਸਤੀਆਂ-(ਸੰਤ ਅਤਰ ਸਿੰਘ ਮਸਤੂਆਣਾਂ ਤੇ ਹੋਰ

ਨਿਰਮਲੇ ਉਦਾਸੀ) ਬਹੁਤ ਹੋਇ। ਜਿਨ੍ਹਾਂ ਨੇ ਸ਼ਾਦੀ ਨਹੀਂ ਕੀਤੀ ਹੈ ਪਰ ਜਤੀ ਸੱਤੀ ਬੇ-ਔਲਾਦੇ ਪਰਮ ਸਿਖ ਸਨ। ਤਾਂਤੇ ਸਰਦਾਰ ਕਰਮ ਸਿੰਘ ਦੀ ਇਹ ਦਲੀਲ ਗਲਤ ਹੈ ਕਿ ਬਾਲਾ ਜੀ ਦੀ ਕੋਈ ਔਲਾਦ ਨਹੀਂ ਇਸ ਵਾਸਤੇ ਉਨ੍ਹਾਂ ਦਾ ਹੋਣਾਂ ਯਕੀਨੀ ਨਹੀਂ ਹੈ।

ਸ੍ਰੀਮਾਨ ਸਰਦਾਰ ਕਰਮ ਸਿੰਘ ਇਹ ਵੀ ਲਿਖਦੇ ਕਿ "ਅਗਰ ਭਾਈ ਬਾਲੇ ਦਾ ਪ੍ਰਵਾਰ ਹੁੰਦਾ ਤਾਂ ਉਹ ਵੀ ਮਰਦਾਨੇ ਵਾਂਗੂੰ ਜ਼ਰੂਰ ਬਾਲ ਬਚੇ ਨੂੰ ਤਾਂਘਦਾ—"ਤਾਂ ਕੀ ਭਾਈ ਬਾਲੇ ਦਾ ਜੀਅ! ਅਪਣੇ ਬਾਲ ਬੱਚੇ ਵਾਸਤੇ ਇਕ ਵਾਰ ਵੀ ਨ ਭਟਕਿਆ ਸੀ ? ਇਸ ਤੋਂ ਸਾਫ ਸਿਧ ਹੈ ਕਿ ਭਾਈ ਬਾਲੇ ਦਾ ਟੱਬਰ ਉੱਬਰ ਕੋਈ ਨਹੀਂ ਸੀ, ਤਾਂ ਕੀ ਇਸ ਦਾ ਭਾਵ ਇਹ ਕਿ ਇਕ ਧਨਾਢ ਜੱਟ ਦਾ ਪੁਤਰ ਸਾਰੀ ਉਮਰ ਕੰਵਾਰਾ ਹੀ ਰਿਹਾ ਸੀ ? ਇਹ ਵੀ ਉਸ ਸਮੇਂ ਅਨੁਸਾਰ ਇਕ ਅਣਹੋਣੀ ਗਲ ਸੀ ਇਸ ਲਈ ਮੰਨਣਾਂ ਪਵੇਗਾ ਕਿ ਬਾਲਾ ਕੋਈ ਨਹੀਂ ਸੀ ਹੋਇਆ ਇਹ ਨਾਮ ਕਲੱਪਤ ਹੈ" (ਕਤਕ ਕਿ ਵਸਾਖ ਸਫਾ ੧੨੮-੨੯) ਉੱਤਰ ਇਹ ਹੈ—

ਭਾਈ ਬਾਲਾ ਜੀ ਨੂੰ ਕਿਸੇ ਨੇ ਤਿੰਨ ਸਾਲ ਛੋਟਾ ਕਿਸੇ ਨੇ ਉਮਰ ਕਰਕੇ ਵਡਾ ਲਿਖਿਆ। ਪਰ ਇਸ ਨੂੰ ਤਕੜਾ ਜਾਣ ਕੇ ਗੁਰੂ ਨਾਨਕ ਦਾ ਸਾਥੀ ਬਣਾ ਕੇ ਪਿਤਾ ਕਾਲੂ ਨੇ ਸੌਦਾ ਖ੍ਰੀਦਨ ਨੂੰ ਭੇਜਿਆ ਸੀ, ਪਿਛੇ ਵੀ ਐਸਾ ਲਿਖਿਆ ਹੈ ਕਿ ਸੌਦਾ ਸੰਭਾਲਣ ਤੇ ਲਿਆਉਣ ਵਿਚ ਸਹਾਇਕ ਰਹੇਗਾ। ਇਸ ਵੇਲੇ ਹੀ ਭਾਈ ਬਾਲਾ ਜੀ ਦੀ ਸ਼ਾਦੀ ਹੋ ਚੁੱਕੀ ਸੀ ਕਿ ਜਟ ਘਰਾਣਿਆਂ ਵਿਚ ਰੱਜੇ ਪੁਜੇ ਲੋਕੀ ਪੁਤਾਂ ਨੂੰ ਨਿਕੀ ਉਮਰੇ ਵਿਆਹ ਦਿੰਦੇ ਸਨ। ਸਮੇਂ ਦਾ ਰਿਵਾਜ ਸੀ ਹੁਣ ਕਾਨੂੰਨ ਕਰਕੇ ਬੰਦ ਹੈ ਫਿਰ ਵੀ ਕਈ ਥਾਈਂ ਪਿੰਡਾਂ ਵਿਚ ਨਾਬਾਲਗ ਸ਼ਾਦੀਆ ਹੁੰਦੀਆਂ ਦੇਖੀਆਂ ਹਨ, ਮਾਪੇ ਅਪਣੀ ਖੁਸ਼ੀ ਵਾਸਤੇ ਐਸਾ ਕਰਦੇ ਸਨ ਤੇ ਫਿਰ ਕਈ ਸਾਲਾਂ ਪਿਛੋਂ ਮੁਕਲਾਵੇ ਹੁੰਦੇ ਸਨ।

ਇਸ ਵਾਸਤੇ ਨਿਸਚਤ ਹੈ ਕਿ ਭਾਈ ਬਾਲਾ ਪਹਿਲੇ ਤੋਂ ਸ਼ਾਦੀ ਸ਼ੁਦਾ ਸੀ। ਪ੍ਰਦੇਸ ਜਾਣ ਵੇਲੇ ਤੀਕ ਬਾਲ ਬਚੇ ਵੀ ਹੋ ਗੇ ਸਨ। ਗੁਰੂ ਨਾਨਕ ੩੨ ਸਾਲ ਦੀ ਉਮਰ ਵਿਚ ਪਹਿਲੀ ਉਦਾਸੀ ਨੂੰ ਤੁਰੇ ਸਨ ਤੇ ਦੋ ਸਾਹਿਬ ਜ਼ਾਦੇ (ਸ੍ਰੀ ਚੰਦ ੭ ਸਾਲ ਦੇ ਲਖਮੀ ਚੰਦ ੪ ਸਾਲ ਦੇ) ਛਡ ਕੇ ਗਏ ਸਨ। ਐਸੈ ਹੀ ਭਾਈ ਬਾਲਾ ਦੀ ਸੰਤਾਨ (ਪਤਾ ਨਹੀਂ ਕਿਤਨੇ ਬਚੇ ਸਨ) ਜਰੂਰ ਹੋ ਗੇ ਸਨ। ਜਰੂਰੀ ਨਹੀਂ ਸੀ ਕਿ ਜਨਮ ਸਾਖੀ ਲਿਖਾਏ ਵੇਲੇ ਭਾਈ ਬਾਲਾ ਅਪਣੇ ਪ੍ਰਵਾਰ ਦੀ

ਗਿਣਤੀ ਲਿਖਾਂਦਾ। ਉਸ ਨੇ ਸਿਰਫ ਜਨਮ ਸਾਖੀ ਲਿਖਾਣੀ ਸੀ। ) ਉਸ ਤੋਂ ਪਹਿਲੇ ਅਗਰ ਉਸ ਦਾ ਪ੍ਰਵਾਰ ਨ ਹੁੰਦਾ ਤਾਂ ਵਾਪਸ ਕਰਤਾਰ ਪੁਰ ਆਏ ਵੇਲੇ ਉਹ ਗੁਰੂ ਜੀ ਨੂੰ ਐਸੀ ਬੇਨਤੀ ਨ ਕਰਦਾ, ਨ ਛੁਟੀ ਲੈਂਦਾ, ਕਿ ਤੁਸੀਂ ਅਪਣੇ ਪ੍ਰਵਾਰ ਵਿਚ ਆ ਕੇ ਵਸੇ ਹੋ ਮੈਨੂੰ ਅਪਣੇ ਘਰ ਜਾਣ ਦੀ ਆਗਿਆ ਕੀਜੀਏ ! ਸ੍ਰੀ ਨਾਨਕ ਪ੍ਰਕਾਸ਼ ਵਿਚ ਐਸਾ ਲਿਖਿਆ ਹੈ—

"ਪ੍ਰਭ ਜੀ ਅਬ ਮੁਝ ਦਿਹੁ ਰਜ਼ਾਈ"
ਤਲਵੰਡੀ ਮਹਿ ਰਹਿ ਹੋ ਜਾਈ"—

ਇਸ ਵੇਲੇ ਆਗਿਆ ਪਾਕੇ ਸੰਮਤ ੧੫੯੯ ਵਿਚ ਭਾਈ ਬਾਲਾ ਤਲਵੰਡੀ ਨੂੰ ਗਏ ਸੀ। ਅਗਰ ਪਰਵਾਰ ਨ ਹੁੰਦਾ, ਤਾਂ (੩੦ ਸਾਲ ਚਾਰ ਉਦਾਸੀਆਂ-੧੩ ਸਾਲ ਸੁਲਤਾਨ ਪੁਰ ਰਹੇ, ਪਹਿਲੇ ਤਲਵੰਡੀ ਦੇ ਬਾਲ ਸਖਾਈ ਸਨ) ਇਸ ਉਮਰ ਭਰ ਦੇ ਸਾਥੀ ਨੂੰ ਗੁਰੂ ਜੀ ਨੇ ਵਿਛੋੜਨਾਂ ਨਹੀਂ ਸੀ। ਸਗੋਂ ਆਖਦੇ ਤੇਰਾ ਕੋਈ ਟਬਰ ਪਰਵਾਰ ਨਹੀਂ ਹੈ ਜਾ ਕੇ ਕੀ ਕਰੇਂਗਾ ? ਪਰ ਗੁਰੂ ਜੀ ਜਾਣਦੇ ਸਨ ਕਿ ਸਾਡੇ ਪ੍ਰਵਾਰ ਵਾਂਗੂ ਇਸਦਾ ਬਾਲ ਬਚਾ (ਪ੍ਰਵਾਰ) ਵੀ ਤਾਂਘਦਾ ਹੈ ਤਦ ਗੁਰੂ ਨਾਨਕ ਨੇ ਛੁਟੀ ਦਿਤੀ ਸੀ ਉਹ ਗਏ ਸੀ। ਤਲਵੰਡੀ ਜਾਕੇ ਭਾਈ ਬਾਲਾ ਜੀ ੮ ਸਾਲ ਪ੍ਰਵਾਰ ਨਾਲ ਰਹੇ।

ਸਰਦਾਰ ਕਰਮ ਸਿੰਘ ਖੁਦ ਮੰਨਦੇ ਕਿ ਤਲਵੰਡੀ ਉੱਜੜ ਗਈ ਸੀ ਜੋ ਮੁੜ ਸਿਖ ਰਾਜ ਵੇਲੇ ਵਸੀ। ਇਹ ਵੀ ਠੀਕ ਹੈ ਕਿ ਪਿਤਾ ਕਾਲੂ ਤੇ ਮਾਤਾ ਤ੍ਰਿਪਤਾਂ ਜੀ ਦੇ ਚਲਾਣੇ ਮਗਰੋਂ ਗੁਰੂ ਜੀ ਨੇ ਕਰਤਾਰ ਪੁਰ ਵਸਾਇਆ ਸੀ ਤੇ ਅਖੀਰ ਨੂੰ ਉਥੇ ਹੀ ਜਾ ਕੇ ਵਸੇ ਸੀ। ਉਥੇ ਹੀ ਸੰਮਤ ੧੫੯੬ ਦੇ ਅਸੂ ਵਿਚ ਜੋਤੀ ਜੋਤ ਸਮਾਏ ਸਨ। ਫਿਰ ਇਕ ਸਾਲ ਮਗਰੋਂ ਸੰਮਤ ੧੫੯੭ ਵਿਚ ਭਾਈ ਬਾਲਾ ਖਡੂਰ ਜਾਕੇ ਗੁਰੂ ਅੰਗਦ ਪਾਸ ਰਹੇ ਸਨ।

ਭਾਈ ਬਾਲਾ ਮਗਰੋਂ ਇਧਰ ਤਲਵੰਡੀ ਵਿਚ ਚਾਚਾ ਲਾਲੂ ਵੀ ਸੁਰਗ ਵਾਸ ਹੋ ਗਏ ਸੀ ਤਾਂ ਇਨ੍ਹਾਂ ਦੇ ਕੁਝ ਚਿਰ ਪਿਛੋਂ ਬਾਬਾ ਸ੍ਰੀ ਚੰਦ ਜੀ ਨੇ ਡੇਹਰਾ ਬਾਬਾ ਨਾਨਕ ਵਸਾਇਆ ਸੀ ਇਹ ਸਾਰੇ ਬੇਦੀ ਉਥੇ ਚਲੇ ਗਏ ਸੀ। ਕੀ ਪਤਾ ਇਸ ਵੇਲੇ ਹੀ ਜਦੋਂ ਕਿ ਤਲਵੰਡੀ ਦਾ ਉਜਾੜਾ ਹੋਇਆ ਸੀ ਭਾਈ ਬਾਲਾ ਦੇ ਸਪੁਤ੍ਰ ਕਿਸੇ ਹੋਰ ਥਾਂ ਜਾ ਕੇ ਵਸੇ ਹੋਣ ? ਕੌਣ ਢੂਂਢ ਭਾਲ ਕਰਦਾ ? ਫਿਰ ਵੀ ਇਕ ਉਦਾਸੀ ਮਹਾਂਤਮਾ ਕਲਿਆਨ ਦਾਸ (ਲਿਖਾਰੀ) ਨੇ ਅਪਣੀ ਖੋਜ ਦੀ ਸੋਕ ਮੁਤਾਬਕ ਖੋਜ ਲਭੀ ਤੇ "ਸੱਚੀ ਖੋਜ" ਦੇ ਸਫਾ ੨੩੩ ਉਤੇ ਐਸਾ ਲਿਖਿਆ ਹੈ।

"ਸੰਮਤ ਨਾਨਕ ਸ਼ਾਹੀ ੪੬੪-੬੫ -(ਸੰਨ ੧੯੩੪) ਦੇ ਸਮੇਂ ਲਿਖਾਰੀ ਡੇਰੇ ਗੁਰੂ ਨਾਨਕ ਸਾਹਿਬ ਦੇ ਗੁਰਦਵਾਰੇ ਦਰਸ਼ਨ ਕਰਨ ਗਿਆ ਸੀ। ਉਥੇ ਭਾਈ ਟਹਿਲ ਸਿੰਘ, ਮਿਲੇ ਸਨ। ਉਹ ਦਸਦੇ ਸਨ ਕਿ ਮੈਂ ਭਾਈ ਬਾਲੇ ਦੀ ਤੇਹਰਵੀਂ ਕਿ ਚੋਧਵੀ ਪੀਹੜੀ ਹਾਂ। ਸੋ ਇਸ ਵੇਲੇ ਪਿੰਡ-"ਹਰੂ ਵਾਲ" ਗੁਰਦਵਾਰੇ ਦੇ ਗ੍ਰੰਥੀ ਸਨ"— ——

ਇਹ ਬਿਲਕੁਲ ਠੀਕ ਜਾਪਦਾ ਹੈ ਕਿ ਇਸ ਵੇਲੇ ਗੁਰੂ ਨਾਨਕ ਸਾਹਿਬ ਦੀ ਪੀਹੜੀ ਚੋਧਵੀਂ ਕਿ ਪੰਧਰਵੀਂ ਚਾਲੂ ਹੈ। ਬਾਬਾ ਖੇਮ ਸਿੰਘ ਬੇਦੀ ਜੀ ਦੀ ਅੰਸ਼ ਬੰਸ ਦੇ ਪਹਿਲੇ ਕਲੱਰ ਸਨ, ਹੁਣ ਇਧਰ ਆਕੇ ਕਈ ਥਾਂ ਵਸੇ ਹਨ। ਐਸੇ ਹੀ ਊਨਾ ਸਾਹਿਕ, ਅਤੇ ਡੇਹਰਾ ਬਾਬਾ ਨਾਨਕ ਵਿਚ ਕਈ ਘਰਾਂਣੇ ਬੇਦੀ ਵਸਦੇ ਉਹ ਤੇਹਰਵੀਂ, ਚੋਧਵੀਂ ਪੀਹੜੀ ਦੇ ਹਨ, ਤਵਾਰੀਖੀ ਸ਼ਜਰੇ ਮੌਜੂਦ ਹਨ, ਜਿਸ ਤੇ ਭਾਈ ਬਾਲਾ ਦੀ ਸੰਤਾਨ ਦਾ ਤੇਹਰਵੀਂ ਕਿ ਚੋਧਵੀਂ ਪੀਹੜੀ ਦਾ ਹੋਣਾਂ ਤਵਾਰੀਖੀ ਹਵਾਲਾ ਹੈ। ਸਰਦਾਰ ਕਰਮ ਸਿੰਘ ਨੇ ਬਿਨਾਂ ਐਸੀ ਖੋਜ ਕੀਤੇ, ਅਤੇ ਬਿਨਾ ਇਸ਼ਤਹਾਰਾਂ ਅਖਬਾਰਾਂ ਰਾਂਹੀ ਪੁਛ ਕੀਤੇ ਦੇ ਲਿਖ ਦਿਤਾ ਕਿ ਬਾਲਾ ਦੀ ਕੋਈ ਸੰਤਾਨ ਨਹੀਂ ਹੈ ਇਸ ਵਾਸਤੇ ਹੋਇਆ ਨਹੀਂ ਹੈ।

ਭਾਈ ਬਾਲਾ ਜੀ ਜਨਮ ਸਾਖੀ ਲਿਖਾਏ ਪਿਛੋਂ ਗੁਰੂ ਅੰਗਦ ਜੀ ਪਾਸ ਰਹੇ। ਤੇ ਸੰਮਤ ੧੬੦੧ ਵਿਚ ਇਥੇ ਹੀ ਸ੍ਰੀਰ ਛਡਿਆ ਸੀ। ਇਨਾਂ ਦਾ ਸਸਕਾਰ ਗੁਰੂ ਅੰਗਦ ਸਾਹਿਬ ਨੇ ਹਥੀਂ ਲੰਬੂ ਲਾ ਕੇ ਕੀਤਾ ਸੀ* ਅਜੇ ਤੀਕ ਖਡੂਰ ਵਿਚ ਭਾਈ ਬਾਲਾ ਜੀ ਦੀ ਸਮਾਧ ਮੌਜੂਦ ਹੈ ਜਿਸ ਉਤੇ ਲਿਖਿਆ ਹੈ ਜੋ ਵੀ ਜਾਂਦਾ ਪੜ੍ਹਦਾ ਹੈ ਇਹ ਅਖਰ ਹਨ —"ਭਾਈ ਬਾਲੇ ਦੀ ਸਮਾਧ" ਦਾਸ ਲੇਖਕ ਨੇ ਆਪ ਦੇਖੀ ਹੈ। ਫਿਰ ਐਸੀ ਹਾਲਤ ਵਿਚ ਅਸੀਂ ਬਾਲਾ ਜੀ ਤੋਂ ਕਿਵੇਂ ਇਨਕਾਰ ਕਰੀਏ? ਕੀ ਇਹ ਸਾਰਾ ਨਾਟਕ ਸੀ? ਤੇ ਪਿਛਲੇ ਸਮੇਂ ਦੇ ਸਿਖਾਂ ਨੇ ਗੁਰੂ ਅੰਗਦ ਦਰਬਾਰ ਦੇ ਸਾਹਮਣੇ ਪਖੰਡ ਦੀ ਫਰਜੀ ਸਮਾਧ ਬਣਾਏ ਰਖੀ ਸੀ? ਜਾਂ ਝੂਠੀ ਹੁੰਦੀ ਤਾਂ ਕਿਵੇਂ ਆਗਿਆ ਦੇ ਸਕਦੇ ਸਨ? ਕੋਈ ਜਵਾਬ ਨਹੀਂ ਹੈ।

## ਭਾਈ ਗੁਰਦਾਸ ਦਾ ਹਵਾਲਾ

ਸਰਦਾਰ ਕਰਮ ਸਿੰਘ ਇਹ ਵੀ ਲਿਖਦੇ ਕਿ ਭਾਈ ਗੁਰਦਾਸ ਨੇ ਹੋਰ

*ਨਵਾਂ ਮਹਾਂ ਕੋਸ਼ ਭਾਈ ਕਾਹਨ ਸਿੰਘ ਨਾਭਾ ਸਫਾ ੬੪੩ ਉਤੇ ਲਿਖਿਆ।

ਬਹੁਤ ਸਿਖਾਂ ਦੇ ਨਾਮ ਵਾਰਾਂ ਵਿਚ ਲਿਖੇ ਹਨ, ਭਾਈ ਬਾਲੇ ਦਾ ਜ਼ਿਕਰ ਨਹੀਂ ਕੀਤਾ ਅਤੇ ਭਾਈ ਮਰਦਾਨੇ ਬਾਬਤ ਐਸਾ ਲਿਖਿਆ ਹੈ।

"ਬਾਬਾ ਗਿਆ ਬਗਦਾਦ ਨੂੰ ਬਾਹਰ ਜਾਇ ਕੀਆ ਅਸਥਾਨਾਂ।
ਇਕ ਬਾਬਾ ਅਕਾਲ ਰਪ ਦੂਜਾ ਰਬਾਬੀ ਮਰਦਾਨਾਂ।"

ਉੱਤਰ ਇਹ ਹੈ ਕਿ ਇਸ ਪਉੜੀ ਵਿਚ ਬਗਦਾਦ ਜਾਣਾ ਤੇ ਬਾਹਰ ਵਾਰ ਅਸਥਾਨਾ ਕਰਨਾ ਦਸਿਆ ਹੈ ਕਿ ਇਕ ਗੁਰੂ ਨਾਨਕ ਆਪ ਅਕਾਲ ਰੂਪ ਲਿਖ ਕੇ ਪਦ ਪੂਰਤੀ ਵਾਸਤੇ ਦੂਜਾ ਰਬਾਬੀ ਮਰਦਾਨਾਂ ਲਿਖਿਆ ਹੈ, ਇਸ ਪਉੜੀ ਵਿਚ ਭਾਈ ਗੁਰਦਾਸ ਵਲੋਂ ਗੁਰੂ ਨਾਨਕ ਦੇ ਸਾਰੇ ਸਿਖਾਂ ਤੇ ਸਾਥੀਆਂ ਦੀ ਗਿਨਤੀ ਦਸਣ ਤੋਂ ਮੁਰਾਦ ਨਹੀਂ ਹੈ ਬਲਕਿ ਗੁਰੂ ਨਾਨਕ ਨੇ ਬਗਦਾਦ ਜਾ ਕੇ ਜੋ ਕਉਤਕ ਕਰ ਵਖਾਇਆ ਸੀ, ਕਿ ਉਥੇ ਬਾਂਗ ਦਿਤੀ ਨਾਲ ਸਾਰੇ ਪਾਸੇ ਜਹਾਨ ਵਿਚ ਕਿਵੇਂ ਸੁੰਨਸਾਨ ਵਰਤੀ ਸੀ ਇਹ ਦਸਿਆ ਹੈ।

ਉਕਤ ਪਉੜੀ ਵਿਚ ਭਾਈ ਗੁਰਦਾਸ ਨੇ—"ਬਾਹਿਰ ਜਾਇ ਕੀਆ ਅਸਥਾਨਾਂ" ਸ਼ਬਦ ਵਰਤਿਆ ਸੀ। ਇਸ ਵਾਸਤੇ ਕਿ ਜਿਸ ਜ਼ਿਕਰ ਨੂੰ ਇਸ ਪਉੜੀ ਵਿਚ ਪ੍ਰਗਟ ਕਰਨਾਂ ਸੀ, ਉਸ ਦੀ ਕਥੱਨ ਗੀਤ ਵਿਚ-"ਅਸਥਾਨਾਂ" ਜਿਹੇ ਹੋਰ ਬਹੁਤ ਸ਼ਬਦ ਵਰਤਣੇ ਸਨ। ਜਿਸ ਕਰਕੇ ਇਕ ਬਾਬਾ (ਅਕਾਲ ਰੂਪ) ਨੂੰ ਲਿਖਣਾਂ ਜ਼ਰੂਰੀ ਸੀ। ਦੂਜਾ "ਰਬਾਬੀ ਮਰਦਾਨਾਂ" ਲਿਖਿਆ ਹੈ। ਇਥੇ ਅਗਰ ਉਹ ਰਬਾਬੀ ਸ਼ਬਦ ਨ ਵਰਤਦੇ ਤਦ ਵੀ ਮਰਦਾਨਾਂ ਰਬਾਬੀ ਜਾਣਿਆਂ ਜਾਂਦਾ। ਪਰ ਕਵਿਤਾ ਚਾਲ ਵਿਚ ਇਥੇ ਪੰਜ ਮਾਤ੍ਰਾ ਵਾਧੇ ਦੀ ਲੋੜ ਸੀ, ਅਤੇ "ਰਬਾਬੀ" ਸ਼ਬਦ ਪੰਜ ਮਾਤ੍ਰਾ ਦਾ ਢੁਕੱਦਾ ਦਿਸਿਆ ਤੇ ਰਬਾਬੀਮਰਦਾਨਾਂ ਲਿਖਿਆ ਹੈ। ਫਿਰ 'ਮਰਦਾਨਾਂ ਰਬਾਬੀ' ਨਹੀਂ, ਰਬਾਬੀ ਪਹਿਲੇ ਤੇ ਮਰਦਾਨਾਂ ਪਿਛੇ ਲਿਖਿਆ ਤਾਕੇ-ਉਤੇ ਅਸਥਾਨਾਂ ਸ਼ਬਦਾਂ ਨਾਲ ਮਰਦਾਨਾਂ ਬੋਲ ਬਰਾਬਰ ਦਾ ਰਹੇ।

ਫਿਰ ਮਰਦਾਨੇ ਦਾ ਜ਼ਿਕਰ ਇਸ ਵਾਸਤੇ ਵੀ ਜ਼ਰੂਰੀ ਸੀ ਕਿ ਇਸੇ ਦੀ ਖਾਹਸ਼ ਪੂਰੀ ਕਰਨ ਨੂੰ ਗੁਰੂ ਨਾਨਕ ਨੇ ਮੱਕਾ ਮਦੀਨਾਂ ਜਾ ਦਿਖਾਇਆ ਸੀ। ਬਗਦਾਦ ਤੀਕ ਲਿਜਾ ਕੇ ਸਭ ਕੁਝ ਦਿਖਾ ਦਿਤਾ ਸੀ। ਭਾਈ ਗੁਰਦਾਸ ਨੇ ਵਾਰ ੧ ਪਉੜੀ ੩੫ ਇਸ ਪ੍ਰਕਾਰ ਲਿਖੀ ਹੈ—

੧. ਬਾਬਾ ਗਿਆ ਬਗਦਾਦ ਨੂੰ ਬਾਹਰ ਜਾਇ ਕੀਆ ਅਸਥਾਨਾਂ।
੨. ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।

੩. ਦਿਤੀ ਬਾਂਗ ਨਿਮਾਜ਼ ਕਰ ਸੁੰਨ ਸਮਾਨ ਹੋਆ ਜਹਾਨਾਂ ।
੪. ਸੁੰਨ ਮੁੰਨ ਨਗਰੀ ਭਈ ਦੇਖ ਪੀਰ ਭਇਆ ਹੈਰਾਨਾਂ ।
੫. ਵੇਖੈ ਧਿਆਨ ਲਗਾਇ ਕਰ ਇਕ ਫਕੀਰ ਵਡਾ ਮਸਤਾਨਾਂ ।
੬. ਪੁਛਿਆ ਫਿਰ ਕੇ ਦਸਤਗੀਰ, ਕੌਣ ਫਕੀਰ ਕਿਸ ਕਾ ਘਰਾਨਾ ।
੭. ਨਾਨਕ ਕਲ ਵਿਚ ਆਇਆ ਰਬ ਫਕੀਰ ਇਕ ਪਹਿਚਾਨਾਂ ।
੮. ਧਰਤ ਅਕਾਸ ਚਹੁੰ ਦਿਸ ਜਾਨਾਂ ।

---

ਇਥੇ ਪਾਠਕਾਂ ਨੇ ਦੇਖ ਲਿਆ ਕਿ 'ਅਸਥਾਨਾਂ' ਸ਼ਬਦ ਦੇ ਬੋਲ ਜਿਹੇ, ਹੋਰ ਸ਼ਬਦ ਉਨ੍ਹਾਂ ਨੂੰ ਅਪਣਾ ਬਿਆਨ ਪ੍ਰਗਟ ਕਰਨ ਵਾਸਤੇ ਚਾਹੀਦੇ ਸਨ। ਭਾਈ ਜੀ ਨੇ ਰਬਾਬੀ ਮਰਦਾਨਾਂ ਨੂੰ ਐਸੇ ਹੀ ਵਰਤਿਆ ਜੈਸਾ ਕਿ ਬਾਕੀ ਦੀਆਂ ਤੁੱਕਾਂ ਵਿਚ "ਜਹਾਨਾਂ, ਹੈਰਾਨਾਂ, ਮਸਤਾਨਾਂ, ਘਰਾਨਾਂ, ਪਹਿਚਾਨਾ ਤੇ ਜਾਨਾਂ ਨੂੰ ਵਰਤਿਆ ਸੀ। ਇਸ ਪਉੜੀ ਵਿਚ ਇਕ, ਜਾਂ ਦੂਜਾ ਲਿਖਣ ਦਾ ਭਾਵ ਇਹ ਨਹੀਂ ਸੀ ਕਿ ਉਨ੍ਹਾਂ ਦਾ ਤੀਜਾ ਹੋਰ ਸਾਥੀ ਕੋਈ ਨਹੀਂ ਸੀ। ਬਲਕਿ ਕਵਿਤਾ ਚਾਲ ਨੂੰ ਬਰਾਬਰੀ ਵਿਚ ਰਖਣ ਵਾਸਤੇ-"ਇਕ ਬਾਬਾ ਅਕਾਲ ਰੂਪ" ਕਿਹਾ ਹੈ ਅਗਰ ਉਹ ਇਕ ਨ ਲਿਖਦੇ ਤਦ ਵੀ ਗੁਰੂ ਨਾਨਕ ਦੋ ਨਹੀਂ ਸਨ, ਜੋ ਭੁਲੇਖਾ ਪੈ ਜਾਂਦਾ। ਸਿਰਫ "ਬਾਬਾ" ਲਿਖੇ ਨਾਲ ਦੋ ਮਾਤ੍ਰਾ ਵਜ਼ਨ ਦੀ ਕੰਮੀ ਸੀ, ਜੋ "ਇਕ ਬਾਬਾ" ਲਿਖੇ ਨਾਲ ਪੂਰਾ ਕਰ ਲਿਆ ਸੀ। ਇਹੋ ਹਸਾਬ ਦੂਜਾ "ਰਬਾਬੀ ਮਰਦਾਨਾਂ" ਲਿਖੇ ਨਾਲ ਪੂਰਾ ਕਰਨਾ ਸੀ। ਜੋ ਚਾਰ ਮਾਤ੍ਰਾ ਦਾ (ਦੂਜਾ) ਸ਼ਬਦ ਬੋਲ ਹੈ ਲਿਖਿਆ ਸੀ।

ਇਸ ਵਾਸਤੇ ਐਸਾ ਜਾਣਿਆ ਜਾਇ ਕਿ ਸਾਰੀ ਪਉੜੀ (ਛੰਦ) ਦੀ ਮਾਤ੍ਰਾ ਅਵਾਜ਼ ਨੂੰ ਬਰਾਬਰੀ ਦੇਣ ਵਾਸਤੇ ਐਸੇ ਸਾਰੇ ਸ਼ਬਦਾਂ ਦਾ ਲਿਖਣਾਂ ਜਰੂਰੀ ਸੀ। ਅਗਰ ਉਹ (ਭਾਈ ਗੁਰਦਾਸ ਜੀ) ਐਸੇ ਸ਼ਬਦ ਬੋਲ ਨਾਲ ਪਉੜੀ ਨੂੰ ਸ਼ੁਰੂ ਕਰਦੇ ਤਾਂ ਸ਼ਾਇਦ ਇਸ ਰੀਤ ਨਾਲ ਬਾਲਾ ਜੀ ਲਿਖਦੇ।

"ਬਾਬਾ ਗਿਆ ਬਗਦਾਦ ਨੂੰ ਨਗਰ ਦੇ ਬਾਹਿਰ ਡੇਰਾ ਡਾਲਾ।
ਇਕ ਬਾਬਾ ਅਕਾਲ ਰੂਪ ਦੂਜਾ ਸੇਵਕ ਨਾਲ ਸੀ ਬਾਲਾ।

ਜਾਂ ਫਿਰ ਐਸਾ ਲਿਖਦੇ-

ਬਾਬਾ ਗਿਆ ਬਗਦਾਦ ਨੂੰ ਪੈ ਗਈ ਰਾਤ ਸੀ ਅੰਬਰ ਕਾਲਾ।
ਇਕ ਬਬਾ ਅਕਾਲ ਰੂਪ ਤੇ ਦੂਜਾ ਸੇਵਕ ਨਾਲ ਸੀ ਬਾਲਾ।

ਐਸੀ ਲਿਖਤ ਨਾਲ ਅਗਰ ਭਾਈ ਗੁਰਦਾਸ ਨੇ ਗੁਰੂ ਜੀ ਦਾ ਬਗਦਾਦ ਜਾਣਾ ਲਿਖਿਆ ਹੁੰਦਾ ਤਾਂ ਕੀ ਫਿਰ ਸਰਦਾਰ ਕਰਮ ਸਿੰਘ ਤੇ ਉਨ੍ਹਾਂ ਨਾਲ ਸਹਿਮਤ ਲੋਕਾਂ ਨੇ ਭਾਈ ਮਰਦਾਨੇ ਤੋਂ ਮਨੁੱਕਰ ਹੋਣਾ ਸੀ ? ਤਾਂਤੇ ਐਸਾ ਨ ਜਾਣੀਏ ਕਿ ਇਸ ਪਉੜੀ ਵਿਚ ਬਾਲੇ ਦਾ ਨਾਮ ਨਹੀਂ ਹੈ ਜਿਸ ਤੇ ਬਾਲਾ ਕੋਈ ਹੈਗਾ ਨਹੀਂ ਸੀ, ਇਸ ਪਉੜੀ ਵਿਚ ਭਾਈ ਗੁਰਦਾਸ ਦੇ ਵਰਨੱਣ ਦਾ ਇਤਨਾਂ ਹੀ ਮਤਲਬ ਹੈ ਕਿ ਉਨ੍ਹਾਂ ਨੇ ਬਗਦਾਦ ਵਿਚ ਗੁਰੂ ਨਾਨਕ ਸਾਹਿਬ ਦੀ ਬਰਕਤ (ਕਰਾਮਾਤ ਸ਼ਕਤੀ) ਪ੍ਰਗਟਾਈ ਦਾ ਵਰਨਣ ਕਰਨਾਂ ਸੀ। ਜੋ ਉਥੇ ਜਾ ਕੇ ਗੁਰੂ ਨਾਨਕ ਨੇ ਅਪਣੇ ਢੰਗ ਦੀ ਨਿਮਾਜ਼ ਕੀਤੇ ਪਿਛੋਂ ਬਾਂਗ ਦਿਤੀ ਤੇ ਸਾਰੀ ਨਗਰੀ ਕਿਵੇਂ ਸੁੰਨ ਮੁੰਨ (ਚੁੱਪ ਚਾਪ) ਹੋ ਗਈ ਸੀ ? ਇਹੋ ਦਸਿਆ ਹੈ। ਇਸ ਵਿਚ ਸਾਥੀਆਂ ਦੀ ਗਿਨਤੀ ਦਾ ਸਵਾਲ ਨਹੀਂ ਹੈ ਕਿਉਂਕਿ ਉਨ੍ਹਾਂ ਨੇ "ਅਸਥਾਨਾਂ-ਮਰਦਾਨਾਂ-ਜਹਾਨਾਂ-ਹੈਰਾਨਾਂ ਆਦਿਕ ਸ਼ਬਦਾਂ ਦੀ ਵਰਤੋਂ ਕਾਫੀਏ ਦੀ ਅਵਾਜ਼ ਮੇਲਣ ਨੂੰ ਕੀਤੀ ਹੈ।

ਭਾਈ ਗੁਰਦਾਸ ਜੀ ਨੇ ਜਿਸ ੧੧ਵੀਂ ਵਾਰ ਵਿਚ ਕੁਝ ਮੁਖੀਏ ਸਿਖਾਂ ਦੇ ਨਾਮ ਦੱਸੇ ਹਨ ਉਸ ਵਿਚ ਭਾਈ ਬਾਲਾ ਜੀ ਦਾ ਨਾਮ ਬੜੇ ਸਤਿਕਾਰ ਨਾਲ ਲਿਖਿਆ ਹੈ, ਪਰ ਸਰਦਾਰ ਕਰਮ ਸਿੰਘ ਨੂੰ ਕਾਵਿ ਮਰਿਯਾਦਾ ਦਾ ਗਿਆਨ ਨਹੀਂ ਸੀ। ਉਹ ਸਮਝੇ ਨਹੀਂ ਜਿਵੇਂ ਬਚਿਆਂ ਦੀ ਇਕ ਬੁਝਾਰਤ ਹੈ।

ਚੱੜ ਬੈਠੀ ਚੱੜ੍ਹ ਉਚੇ ਮਹਿਲ।
ਧੁੱਪ ਤਾਂ ਉਸ ਨੂੰ ਲਗਦੀ ਜ਼ਹਿਰ।
ਨਾਮ ਵੀ ਉਸ ਦਾ ਵਿੱਚੇ ਧਰਾਂ।
ਨ ਸਮਝੇ ਤਾਂ ਮੈਂ ਕੀ ਕਰਾਂ ?

ਪੋਠੋਹਾਰੀ ਪੰਜਾਬੀ ਵਿਚ **ਖੱਟਮੱਲ** ਨੂੰ ਚੜ੍ਹ ਆਖਦੇ ਹਨ। ਉਚੇ ਮਹਿਲ (ਮੰਜੇ) ਉਤੇ ਵਸਦੀ ਹੈ। ਧੁੱਪੇ ਮੰਜਾ ਰਖੀਏ ਤਾਂ ਮਰ ਜਾਂਦੀ ਹੈ। ਬੁਝਾਰਤ ਵਾਲੇ ਨੇ ਵਿਚੇ ਨਾਮ ਰਖਿਆ ਹੈ ਪਰ ਬੁਝਾਰਤ ਆਖਣ ਵਾਲਾ ਕਹਿੰਦਾ ਹੈ ਨਾਮ ਵੀ ਉਸ ਦਾ ਵਿਚੇ ਧਰਾਂ (ਪਰ) ਨ ਸਮਝੇਂ ਤਾਂ ਮੈਂ ਕੀ ਕਰ ਕਰਾਂ ? ਦਸੋ ਕੀ ਹੈ ?

ਠੀਕ ਐਸੀ ਗਲ ! ਸਰਦਾਰ ਕਰਮ ਸਿੰਘ ਤੇ ਢੁਕਦੀ ਹੈ। ਭਾਈ ਗੁਰਦਾਸ ਜੀ ਨੇ ਬਾਲਾ ਜੀ ਨੂੰ ਵਿਸਾਰਿਆ ਨਹੀਂ ਪਰ ਕਾਵਿ ਮਾਤਰਾ ਦੇ ਖਿਆਲ ਨਾਲ (ਕਿ ਵਧ ਨ ਜਾਏ) ਉਨ੍ਹਾਂ **'ਬਾਲ ਸਭਾਇ ਉਦਾਸੀ'** ਲਿਖਿਆ ਹੈ।

ਇਸ ਵਾਸਤੇ ਕਿ ਬਾਲਾ ਜੀ ਦਾ ਸੁਭਾਓ ਬਾਲ ਅਵਸਥਾ ਤੋਂ ਉਦਾਸ ਬ੍ਰਿਤੀ ਵਾਲਾ ਸੀ । ਗੁਰੂ ਨਾਨਕ ਵੀ ਬਾਲ ਅਵਸ਼ਥਾ ਤੋਂ ਉਦਾਸ ਬ੍ਰਿਤੀ ਰਹਿੰਦੇ ਰਹੇ ਸੀ । ਦੋਹਾਂ ਦਾ ਸੁਭਾਉ ਮਿਲ ਗਿਆ ਸੀ, ਸੁਭਾਉ ਅਨੁਸਾਰ ਬਾਲਾ ਜੀ ਗੁਰਮੁਖ ਸਿਖ ਸਨ—ਤੱਦ ਇਨ੍ਹਾਂ ਨੂੰ "ਗੁਰਮੁਖ ਬਾਲ ਸੁਭਾਉ ਉਦਾਸੀ" ਕਿਹਾ ਹੈ । ਪਰ ਸਰਦਾਰ ਜੀ ਨੇ ਕਾਵਿ ਰੀਤ-ਪਿੰਗਲ ਨੂੰ ਸਿਖਿਆ ਨਹੀਂ ਸੀ, ਤੇ ਕਵੀਆਂ ਦੇ ਕਟਾਖਿਜ ਦਾ ਮਨ ਮਰਜੀ ਮੁਤਾਬਕ ਅਰਥ ਕੀਤਾ । ਸਰਦਾਰ ਕਰਮ ਸਿੰਘ ਨੇ ਖ਼ੁਦ ਵੀ, ਵਾਰ ੧੧ਵੀਂ ਵਿਚੋਂ ਗੁਰੂ ਨਾਨਕ ਦੇ ਸਿਖਾਂ ਵਾਲੀ ਪਉੜੀ ਲਿਖੀ ।

'ਤਾਰੂ ਪੋਪਟ ਤਾਰਿਆ, ਗੁਰਮੁਖ ਬਾਲ ਸੁਭਾਇ ਉਦਾਸੀ ।
ਮੂਲਾ ਕੀੜ ਵਖਾਣੀਏ, ਚਲਿਤ ਅਚਰਜ਼ ਲੁਭਤ ਗੁਰਦਾਸੀ ।
ਪਿਰਥਾ ਖੇਡਾ ਸੋਇਨੀ, ਚਰਣ ਸਰਣ ਸੁਖ ਸਹਿਜ ਨਿਵਾਸੀ ।
ਭਲਾ ਰਬਾਬ ਵਜਾਇੰਦਾ, ਮਜਲਸ ਮਰਦਾਨਾ ਮੀਰਾਸੀ ।
ਪਿਰਥੀ ਮਲ ਸਹਿਗਲ ਭਲਾ, ਰਾਮਾ ਡਿਡੀ ਭਗਤ ਅਭਿਆਸੀ ।
ਦੌਲਤ ਖਾਂ ਲੋਧੀ ਭਲਾ ਹੋਆ ਜਿੰਦ ਪੀਰ ਅਬਿਨਾਸੀ ।
ਮਾਲੋ ਮਾਗਾ ਸਿਖ ਦੋਇ, ਗੁਰਬਾਣੀ ਰੱਜ ਰਸਿਕ ਬਿਲਾਸੀ ।
ਸਨ ਮੁਖ ਕਾਲੂ ਆਸ ਧਰ, ਗੁਰਬਾਣੀ ਦਰਗਹਿ ਸਾਬਾਸੀ ।
ਗੁਰ ਮਤਿ ਭਾਉ ਭਗਤਿ ਪਰਗਾਸੀ । ੧੩।-(
ਭਗਤ ਜੋ ਭਗਤਾ ਜੋਹਰੀ, ਜਾਪੂ ਵੰਸੀ ਸੇਵ ਕਮਾਵੈ ।
ਸੀਹਾਂ ਉਪਲ ਜਾਣੀਏ ਗਜਨ ਉੱਪਲ ਸਤਿਗੁਰ ਭਾਵੈ ।
ਮੈਲਸੀਆ ਵਿਚ ਆਖੀਏ ਭਾਗੀਰਥ ਕਾਲੀ ਗੁਨ ਗਾਵੈ ।
ਜਿੱਤਾ ਰੰਧਾਵਾ ਭਲਾ ਬੂੜਾ, ਬੁੱਢਾ ਇਕ ਮਨ ਧਿਆਵੈ ।

———

ਇਥੇ ਸਰਦਾਰ ਕਰਮ ਸਿੰਘ ਨੇ ਅਪਣੇ ਖਿਆਲ ਮੁਤਾਬਕ (ਭਾਈ ਬਾਲਾ ਛੱਡ ਕੇ) ਸਿਰਫ ੧੯ ਸਿਖ ਦਸੇ ਹਨ—

"ਤਾਰੂ ਪੋਪਟ ੧, ਮੂਲਾ ਕੀੜ ੨, ਪਿਰਥਾ ੩, ਖੇਡਾ ੪, ਮਰਦਾਨਾ ੫, ਪਿਰਥੀ ੬, ਮਲੀ ਰਾਮ ੭, ਦੌਲਤ ਖਾਂ ੮, ਮਾਲੋ ੯, ਮਾਂਗਾ ੧੦ ਕਾਲੂ ੧੧, ਭਗਤਾ ੧੨, ਸ਼ੀਹਾਂ ੧੩, ਗੱਜਨ ੧੪,ਮੈਲਸੀਆਂ ਦਾ ਭਾਗੀਰਥ ੧੫,ਅਜਿਤ ਰੰਧਾਵਾ ੧੬, ਭਲਾ ਬੂੜਾ ੧੭, ਬੁੱਢਾ ਜੀ ੧੮ । (ਇਤਨੇ ਹੀ ਲਿਖੇ)

ਪਰ ਸਰਦਾਰ ਜੀ ਨੂੰ ਅਗੇ ਲਿਖੇ ਸਿਖਾਂ ਉਤੇ ਸ਼ੰਕਾ ਹੈ। ਕਿ ਉਹ ਗੁਰੂ ਅਮਰ ਦੇਵ ਦੇ ਵੇਲੇ ਤੀਕ ਰਹੇ ਸਨ। ਸ਼ਾਇਦ ਉਨ੍ਹਾ ਨੇ ਜਾਂ ਗੁਰੂ ਅੰਗਦ ਦੇਵ ਜਾਂ ਗੁਰੂ ਅਮਰ ਦੇਵ ਤੋਂ ਸਿਖੀ ਧਾਰਨ ਕੀਤੀ ਹੋਵੇ ਇਸ ਵਾਸਤੇ ਇਹ ਨਾਮ ਨਹੀਂ ਲਿਖੇ। ਇਹ ਸਿਖ ਵੀ ਗੁਰੂ ਨਾਨਕ ਤੋਂ ਵਰੋਸਾਏ ਸਨ—

"ਪਾਰੋ ਜੁਲਕਾ ਪਰਮ ਹੰਸ ਪੂਰੇ ਸਤਿਗੁਰ ਕਿਰਪਾ ਧਾਰੀ।
ਮਲੂ ਸ਼ਾਹੀ ਸੂਰਮਾਂ ਵਡਾ ਭਗਤ ਭਾਈ ਕੇਦਾਰੀ।
(ਇਤਾਦਿਕ ਹੋਰ ਹਨ)

ਹੁਣ ਅਸਲ ਗਲ ਤੇ ਆਉਂਦੇ ਹਾਂ, ਅਤੇ ਪਾਠਕਾਂ ਸਾਹਮਣੇ ਇਹ ਵਿਚਾਰ ਰਖਦੇ ਹਾਂ ਕਿ ਸਰਦਾਰ ਕਰਮ ਸਿੰਘ ਨੇ ਗੁਰੂ ਨਾਨਕ ਦੇ ਸਿਰਫ ੧੯ ਮਸ਼ਹੂਰ ਸਿਖ ਦਸੇ ਹਨ। ਅਗਰ ਦਾਸ (ਲੇਖਕ) ਹੋਰ ੧੦੦ ਨਾਮ ਵੀ ਲਿਖ ਦੇਵੇ ਤਾਂ ਫਿਰ ਜੋ ਨਾਮ ਅਸੀਂ ਇਥੇ ਲਿਖ ਸਕਾਂਗੇ, ਬੱਸ! ਇਤਨੇ ਹੀ ਗੁਰੂ ਨਾਨਕ ਦੇ ਸਿਖ ਸਮਝੇ ਜਾਣਗੇ ? ਉਪ੍ਰੰਤ ਅਜ ਤੋਂ ਹੋਰ ੫੦੦ ਸਾਲ ਪਿਛੋਂ ਸਰਦਾਰ ਕਰਮ ਸਿੰਘ (ਅਗਰ ਪੁੰਨਿਰ ਜਨਮ) ਦੁਬਾਰਾ ਆ ਕੇ ਐਸਾ ਲਿਖਿਆ ਪੜ੍ਹਨਗੇ ਤਾਂ ਕੀ ਫਿਰ ਗੁਰੂ ਨਾਨਕ ਦੇ ਸਿਰਫ ੧੦੦ ਸਿਖ ਮੰਨਣਗੇ ? ਤਾਂ ਐਸ਼ਾ ਕੌਣ ਰੋਕ ਸਕਦਾ ਹੈ ? ਇਹ ਤਾਂ ਲਿਖਾਰੀ ਦੇ ਲਿਖਣ ਵੇਲੇ ਧਿਆਨ ਵਿਚ ਆਇ ਜਾਂ ਰਹਿ ਗਏ ਦੀ ਗੱਲ ਹੈ, ਭਾਈ ਬਾਲਾ ਜਰੂਰ ਸੀ, ਪਰ ਸਰਦਾ ਰਕਰਮ ਸਿੰਘ ਦੇ ਖਿਆਲ ਮੁਤਾਬਿਕ ਨਹੀਂ ਲਿਖਿਆ ਸੀ। ਦੇਖੀਏ !

ਪਾਠਕਾਂ ਦੀ ਜਾਣਕਾਰੀ ਵਾਸਤੇ ਇਕ ਮਿਸਾਲ ਹੈ। ਅਜ ਕਲ ਰਿਵਾਜ ਮੁਤਾਬਿਕ ਵਿਆਹਾਂ ਸ਼ਾਦੀਆਂ ਵੇਲੇ ਸੇਹਰੇ ਤੇ ਸਿਖਿਆਂ ਸੁਣਾਂਦੇ ਹਨ। ਸਾਰਿਆਂ ਨੂੰ ਖੁਸ਼ ਕਰਨ ਵਾਸਤੇ ਕਵੀ ਲੋਕ ! ਨਾਨਕੇ ਦਾਦਕੇ ਪਰਵਾਰਾਂ ਦੇ ਨਿਕੇ ਮੋਟੇ ਨਾਂਮ ਲਿਖ ਵਖਾਂਦੇ ਹਨ। ਜੇਕਰ ਕਿਸੇ ਕਵੀ ਪਾਸੋਂ ਯਾਦ ਵਿਚੋਂ ਕੋਈ ਨਾਮ ਲਿਖਣਾਂ ਰਹਿ ਜਾਏ, ਤਾਂ ਉਸ ਨੂੰ ਅਣ ਹੋਇਆ ਨਹੀਂ ਜਾਣਿਆ ਜਾਂਦਾ। ਫਿਰ ਕਵੀ ਲੋਕ ਕਈ ਕਈ ਐਸੇ ਨਾਮਾਂ ਨੂੰ ਜ਼ਰੂਰੀ ਲਿਖਦੇ, ਜੋ ਮਾਤਰਾ ਵਿਚ ਛੰਦ ਚਾਲ ਨਾਲ ਸਮਾਈ ਨਹੀਂ ਖਾਦੇ, ਬੇਢੱਬੇ ਭਾਸਦੇ ਹਨ, ਪਰ ਉਨ੍ਹਾਂ ਕਵੀਆਂ ਨੂੰ ਪੂਰੇ ਨਾਮ ਜ਼ਰੂਰ ਲਿਖਣੇ ਤੇ ਸੁਨਾਂਣੇ ਹੁੰਦੇ ਹਨ ਕਿ ਉਨ੍ਹਾਂ ਪਾਸੋਂ ਇਨਾਮ ਦੀ ਆਸ ਹੁੰਦੀ ਹੈ।

ਭਾਈ ਗੁਰਦਾਸ ਨੇ ਕੁਤਾਹੀ ਨਹੀਂ ਕੀਤੀ। ਉਨ੍ਹਾ ਭਾਈ ਬਾਲਾ ਜੀ ਨੂੰ ਭੁਲਾਇਆ ਵੀ ਨਹੀਂ ਸੀ। ਜਰੂਰ ਨਾਮ ਲਿਖਿਆ ਹੈ-ਪਰ ਮਹਾਂ ਕਵੀ (ਭਾਈ

ਗੁਰਦਾਸ) ਨੇ ਕਿਸੇ ਤੋਂ ਇਨਾਮ ਨਹੀਂ ਲੈਣਾਂ ਸੀ, ਜੋ ਕਵਿਤਾ ਵਿਚ ਮਾਤਰਾ ਵੱਧਾ ਕੇ ਬੇਵੱਕੀ ਕਰਦੇ, ਉਨ੍ਹਾਂ ਨੂੰ ਸ਼ੌਕ ਹੋ ਆਈ, ਕਿ ਕੁੱਝ ਸਿਖਾਂ ਦੇ ਨਾਮ ਲਿਖੀਏ, ਜੋ ਗੁਰੂ ਨਾਨਕ ਦੇ ਨਿਕਟ ਵਰਤੀ ਰਹੇ। ਤਦ ਲਿਖਿਆ ਸੀ। ਚੂੰਕਿ ਸਤਿ ਗੁਰੂ ਨਾਨਕ ਨੇ ਦੇਸ਼ ਯਾਤਰਾ (ਪਹਿਲੀ ਉਦਾਸੀ) ਉਤੇ ਜਾਣ ਤੋਂ ਪਹਿਲੇ ਖੁਦ ਉਦਾਸੀ ਬਾਣਾਂ (ਭਗਵੇ ਰੰਗ ਦਾ) ਸਾਧੂ ਭੇਖ ਬਣਾਇਆ ਸੀ ਉਹ ਜ਼ਿੱਕਰ ਵੀ ਲਿਖਿਆ ਹੈ।

"ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ।
ਚੜ੍ਹਿਆ ਸੋਧਨ ਧਰਤਿ ਲੁਕਾਈ-(ਭਾਈ ਗੁਰਦਾਸ)

ਇਸ ਵਾਸਤੇ ਜ਼ਰੂਰੀ ਸੀ ਕਿ ਉਹ ਅਪਣੇ ਜੈਸੇ ਭਗਵੇ ਬਸੱਤ੍ਰ (ਉਦਾਸੀ ਭੇਖ) ਭਾਈ ਬਾਲਾ ਤਾਂਈਂ ਵੀ ਧਾਰਨ ਕਰਾਂਦੇ ਕਿ ਉਹ ਵੀ ਮੋਦੀ ਖਾਨੇ ਦੀ ਕਾਰ ਵੇਲੇ ਨਾਲ ਕਾਰ ਮੁਖਤਾਰ ਸੀ। ਇਸ ਭੇਖ ਵਿਚ ਭਾਈ ਬਾਲਾ ਤੇ ਗੁਰੂ ਨਾਨਕ ਦੋਵੇਂ ਹੀ ਸੁਲਤਾਨ ਪੁਰ ਮਸਾਣਾਂ ਵਿਚ ਜਾਏ ਬੈਠੇ ਸਨ। ਤੀਜਾ ਮਰਦਾਨਾਂ ਤਾਂ ਪਿਤਾ ਕਾਲ ਜੀ ਦਾ ਭੇਜਿਆ ਖਬਰ ਲੈਣ ਨੂੰ ਤਲਵੰਡੀ ਤੋਂ ਆਇਆ ਸੀ, ਉਸ ਨੂੰ ਵੀ ਨਾਲੇ ਲਿਆ ਤੇ ਪਹਿਲੀ ਉਦਾਸੀ ਨੂੰ ਤੁਰੇ ਸਨ! ਇਸ ਵਾਸਤੇ ਯਕੀਨ ਨਾਲ ਕਿਹਾ ਜਾਂਦਾ ਹੈ-ਕਿ ਵਾਰ ੧੧ਵੀਂ ਵਿਚ ਭਾਈ ਗੁਰਦਾਸ ਜੀ ਨੇ—(ਗੁਰਮੁਖ ਬਾਲ ਸੁਭਾਇ ਉਦਾਸੀ) ਭਾਈ ਬਾਲਾ ਪ੍ਰਥਾਂਇ ਕਿਹਾ ਹੈ-ਜਿਸ ਪਉੜੀ ਦਾ ਅਰੰਭ ਐਸਾ ਕੀਤਾ ਹੈ—

## 'ਤਾਰੂ ਪੋਪਟ ਤਾਰਿਆ, ਗੁਰਮੁਖ ਬਾਲ ਸੁਭਾਇ ਉਦਾਸੀ'

ਇਥੇ ਅਗਰ ਸਵਾਲ ਕੀਜਾ ਜਾਇ-(ਜੈਸਾ ਸਰਦਾਰ ਕਰਮ ਸਿੰਘ ਨੇ ਲਿਖਿਆ) ਕਿ ਇਹ ਸਾਰੀ ਪੰਗਤੀ 'ਤਾਰੂ ਪੋਪਟ ਸਿਖ ਪ੍ਰਥਾਂਏ ਹੈ-ਕਿ ਉਹਾ-'ਗੁਰਮੁਖ ਬਾਲ ਸੁਭਾਏ ਉਦਾਸੀ', ਹੈ ਤਾਂ ਦਸਿਆ ਜਾਇ ਕਿ ਕਿਹੜੇ ਹੋਰ ਗ੍ਰੰਥ ਵਿਚ 'ਤਾਰੂ ਪੋਪਟ' ਦਾ ਨਾਮ ਆਇਆ ਹੈ। ਕਿ ਉਹ ਗੁਰਮੁਖ ਸੀ, ਅਤੇ 'ਬਾਲ' ਉਮਰ ਦਾ ਉਦਾਸੀ ਸੁਭਾਉ ਵਾਲਾ ਸੀ ? ਫੇਰ ਇਸ ਉਦਾਸੀ ਸੁਭਾਿਦ ਦੇ ਬਾਲਕ ਨੇ ਕਿਹੜੀ ਐਸੀ ਸੇਵਾ ਕਰਕੇ ਗੁਰੂ ਨਾਨਕ ਨੂੰ ਰੀਝਾਇਆ ਸੀ ਜੋ ਇਸ ਦਾ ਨਾਮ ਪਹਿਲੇ ਆਇਆ ਹੈ ?

ਕਈ ਲੋਕਾਂ ਦਾ ਖਿਆਲ ਹੈ ਕਿ 'ਤਾਰੂ ਪੋਪਟ' ਨਾਮ ਵੀ ਬਚਪਨ ਦਾ ਭਾਈ ਬੁੱਢਾ ਜੀ ਦਾ ਸੀ। ਐਸਾ ਤਦ ਮੰਨਿਆ ਜਾਇ ਜੇਕਰ 'ਅਜਿਤ' ਰੰਧਾਵਾ

'ਭੱਲਾ ਬੂੜਾ' ਬੁੱਢਾ ਇਕ ਮਨ ਧਿਆਵੈ' ਨ ਲਿਖਿਆ ਹੁੰਦਾ* ਇਸ ਵਾਸਤੇ ਪੇਪਟ ਨਾਮ ਦਾ ਕੋਈ ਹੋਰ ਸਿਖ ਸੀ ਐਸਾ ਜ਼ਾਣਿਆ ਜਾਏ। ਜਿਸ ਦਾ ਨਾਮ ਸ਼ਾਇਦ ਇਕ ਦੋ ਵੇਰ ਕਿਤੇ ਜਨਮ ਸਾਖੀ ਵਿਚ ਆਇਆ ਹੋਵੇ ! ਪਰ ਉਹ ਐਸਾ ਪ੍ਰਸਿੱਧ ਨਹੀਂ ਸੀ ਕਿ ਉਸ ਨੂੰ ਪਹਿਲੇ ਲਿਖਿਆ ਜਾਇ! ਭਾਈ ਗੁਰਦਾਸ ਨੇ ਵਾਰ ਦੀ ਪਉੜੀ ਦਾ ਅਰੰਭ ਜੋ ਇਥੋਂ ਹੀ ਕਰ ਦਿਤਾ ਸੀ ਤਦ ਐਸਾ ਪਹਿਲੇ ਲਿਖਿਆ ਹੈ। ਹਾਲਾਂ ਕਿ ਸਭ ਤੋਂ ਵੱਧ ਅਤੇ ਮਸ਼ਹੂਰ ਕਈ ਸਿਖਾਂ ਦਾ ਨਾਮ ਨਹੀਂ ਲਿਖਿਆ ਹੈ। ਇਸ ਵਾਸਤੇ ਕਿ ਭਾਈ ਸਾਹਿਬ ਦੇ ਖਿਆਲ ਵਿਚ ਹੋਰ ਕੋਈ ਨਹੀਂ ਆਇਆ ਸੀ ਵਰਨਾ ਜ਼ਰੂਰ ਲਿਖਦੇ।

ਸੁਲਤਾਨ ਪੁਰ ਤੋਂ ਪਹਿਲੀ ਉਦਾਸੀ ਨੂੰ ਚਲਦੇ ਤੇ ਕਈ ਥਾਂ ਟਿਕਦੇ ਗੁਰੂ ਨਾਨਕ ਦੇਵ ਸੈਦਪੁਰ (ਐਮਨਾਬਾਦ) ਆਏ ਸਨ। ਇਥੇ ਭਾਈ ਲਾਲੋ ਪਾਸ ਕਰੀਬਨ ੨੫ ਦਿਨ ਰਹੇ ਸੀ। ਇਥੇ ਭਾਈ ਲਾਲੋ ਪ੍ਰਥਾਇ ਭਵਿਖਤ ਬਾਣੀ ਦਾ ਉਚਾਰਨ ਕੀਤਾ ਸੀ ਇਹ ਸੀ—

"ਜੈਸੀ ਮੈ ਆਵੈ ਖਸਮ ਕੀ ਬਾਣੀ,
ਤੈਸੜਾ ਕਰੀ ਗਿਆਨ ਵੇ ਲਾਲੋ ! (੭੨੨)

ਇਸ ਸ਼ਬਦ ਵਿਖ ੭ ਵੇਰ ਭਾਈ ਲਾਲੋ ਦਾ ਨਾਮ ਗੁਰੂ ਨਾਨਕ ਨੇ ਆਪ ਸੁਣਾਇਆ ਸੀ ਇਹ ਸ਼ਬਦ ਤਿਲੰਗ ਰਾਗ ਦਾ ਗੁਰੂ ਗ੍ਰੰਥ ਜੀ ਵਿਚ ਲਿਖਿਆ ਹੈ। ਭਾਈ ਗੁਰਦਾਸ ਨੇ ਗੁਰੂ ਨਾਨਕ ਤੋਂ ੯੦ ਸਾਲ ਬਾਦ (ਛੇਵੇਂ ਪਾਤਸ਼ਾਹ ਵੇਲੇ) ਵਾਰਾਂ ਲਿਖੀਆਂ। ਜਾਂ ਮੁਕੰਮਲ ਕੀਤੀਆਂ ਸਨ, ਅਗਰ ਉਨ੍ਹਾਂ ਪਾਸੋਂ ਉਸ ਵੇਲੇ ਭਾਈ ਲਾਲੋ ਜੈਸੇ ਸਿਖ ਦਾ ਨਾਮ ਲਿਖਣਾਂ ਰਹਿ ਗਿਆ ਸੀ ਤਾਂ ਕੀ ਆਖੀਏ ! ਕਿ ਲਾਲੋ ਕੋਈ ਹੋਇਆ ਨਹੀਂ ਅਤੇ ਗੁਰੂ ਗ੍ਰੰਥ ਵਿਚ ਬਣਾਉਟੀ ਲਿਖਿਆ ਹੈ ? ਐਸਾ ਨਹੀਂ ਕਿਹਾ ਜਾ ਸਕਦਾ। ਫਿਰ ਭਾਈ ਗੁਰਦਾਸ ਨੇ ਹੋਰ ਵੀ ਕਈ ਸਿਖਾਂ ਦੇ ਨਾਮ ਛੱਡੇ ਜੋ ਮਸ਼ਹੂਰ ਸਿਖ ਹੋਇ।

ਭਾਈ ਗੁਰਦਾਸ ਜੀ ਨੇ ਜਿਥੇ ਭਾਈ ਲਾਲੋ ਨੂੰ ਲਿਖਣਾਂ ਭੁਲਿਆ ਹੈ ਭਾਈ ਝੰਡਾ ਬਾਢੀ, ਚਤਰ ਦਾਸ, ਸਜਣ ਠੱਗ-(ਇਸ ਪ੍ਰਥਾਇ ਵੀ ਸ਼ਬਦ ਹੈ) ਮੂਲਾ ਖਤ੍ਰੀ

---

*ਇਸ ਪੰਗਤੀ ਵਿਚ ੪ ਮਾਤ੍ਰਾ ਘੱਟ ਹਨ, ਜੋ "ਭਾਈ" ਬੁੱਢਾ ਲਿਖੇ ਨਾਲ ਵਜ਼ਨ ਪੂਰਾ ਹੁੰਦਾ ਹੈ ਇਥੇ ਭਾਈ ਗੁਰਦਾਸ ਨੇ ਠੀਕ ਭਾਈ ਬੁੱਢਾ ਲਿਖਿਆ ਹੋਣਾ, ਪਰ ਪ੍ਰੈਸ ਕੰਪੋਜ਼ ਵੇਲੇ ਰਿਹਾ ਦਿਸਦਾ ਹੈ। ਛਪਿਆ ਨਹੀਂ।

(ਸਿਆਲ ਕੋਟੀ) ਸਾਨੀ ਸ਼ੇਖ ਫਰੀਦ ਪੀਰ ਜਲਾਲ, ਉਬਾਰੇ ਖਾਨ, ਸ਼ਾਹ ਸ਼ਰਫ, ਬੁਦਣ ਸ਼ਾਹ ਤੇ ਭਾਈ ਮਨ ਸੁਖ ਆਦਿਕ ਕਈ ਪ੍ਰਸਿਧ ਨਾਮ ਨਹੀਂ ਲਿਖੇ, ਪਰ ਹਇ ਜ਼ਰੂਰ ਹਨ। ਇਸ ਵਾਸਤੇ ਸਰਦਾਰ ਕਰਮ ਸਿੰਘ ਦੀ ਇਹ ਦਲੀਲ ਮੰਨਣ ਦੇ ਯੋਗ ਨਹੀਂ, ਕਿ ਭਾਈ ਗੁਰਦਾਸ ਨੇ ਭਾਈ ਬਾਲੇ ਦਾ ਨਾਮ ਨਹੀਂ ਲਿਖਿਆ, ਜਾਂ ਸਾਫ ਸਾਫ ਨਹੀਂ ਲਿਖਿਆ ਤੇ ਹੋਇਆ ਨਹੀਂ। ਇਹ ਕਿਤਨਾਂ ਅਨਰਥ ਹੈ? ਅਰਥ ਨਹੀਂ।

ਸਰਦਾਰ ਕਰਮ ਸਿੰਘ ਨੂੰ ਜੇਕਰ ਕਵਿਤਾ ਕਾਰੀ ਦਾ ਥੋੜਾ ਵੀ ਗਿਆਨ ਹੁੰਦਾ ਤਾਂ ਭਾਈ ਗੁਰਦਾਸ ਵਲੋਂ ਭਾਈ ਬਾਲਾ ਪ੍ਰਥਾਂਏ ਕਾਵਿ ਚਾਲ ਵਿਚ (ਗੁਰਮੁਖ ਬਾਲ ਸਭਾਇ ਉਦਾਸੀ) ਲਿਖੇ ਦਾ ਅਰਥ ਪਤਾ ਲਗ ਜਾਂਦਾ। ਫਿਰ ਸਰਦਾਰ ਜੀ ਕਥਾ ਵਾਚਕ ਵੀ ਨਹੀਂ ਸਨ, ਜੋ ਪਦ ਛੇਦ ਕਰਕੇ-"ਗੁਰਮੁਖ ਬਾਲ-ਸੁਭਾਏ ਉਦਾਸੀ" ਪੜ੍ਹਦੇ। ਭਾਵ-ਭਾਈ ਬਾਲਾ ਗੁਰਮੁਖ ਸੀ, ਜਿਸ ਦਾ ਉਦਾਸੀਨ-ਸੁਭਾਏ (ਗੁਰੂ ਨਾਨਕ ਵਰਗਾ) ਰਿਹਾ ਸੀ।

ਫਿਰ ਕਵੀ ਨੂੰ ਹੱਕ ਹੁੰਦਾ ਹੈ ਕਿ ਉਹ ਮਾਤ੍ਰਾ ਦਾ ਵਜ਼ਨ ਪੂਰਾ ਰਖੇ। ਚਾਹੇ ਕਿਸੇ ਸ਼ਬਦ ਨਾਲ ਮਾਤ੍ਰਾ ਵਧਾਕੇ ਜਾਂ ਘਟਾ ਕੇ ਲਿਖੇ ਕੋਈ ਦੋਸ਼ ਨਹੀਂ ਹੈ। ਪਰ ਇਤਹਾਸ ਕਾਰ ਜਾਂ ਕਥਾ ਵਾਚਕ ਦਾ ਫਰਜ ਹੁੰਦਾ ਹੈ ਕਿ ਉਹ ਵਿਸਥਾਰ ਨਾਲ, ਜਾਂ ਸੰਕੋਚਵੇਂ ਢੰਗ ਨਾਲ ਕਵੀ ਦੇ ਲਿਖੇ ਨੂੰ ਖੋਹਲ ਕੇ ਦਸੇ। ਭਾਈ ਗੁਰਦਾਸ ਮਹਾਂ ਕਵੀ ਸਨ, ਉਹਨਾਂ ਨੇ ਛੰਦ ਚਾਲ ਦੀ ਮਾਤ੍ਰਾ ਦਾ ਪੂਰਾ ਧਿਆਨ ਰਖਿਆ ਤੇ ਅਪਣੇ ਹੱਕ ਦੀ ਵਰਤੋਂ ਕੀਤੀ ਜਾਪਦੀ ਹੈ, ਜੋ ਕਈ ਥਾਂ ਮਾਤ੍ਰਾ ਦਾ ਵਾਧਾ ਘਾਟਾ ਕੀਤਾ ਪਰ ਵਜ਼ਨ ਨੂੰ ਬਰਾਬਰ ਰਖਿਆ ਹੈ—

ਭਾਈ ਗੁਰਦਾਸ ਨੇ ਵਾਰ ੧੦ ਵੀਂ ਦੇ ਅਖੀਰ ਨੂੰ ਪਉੜੀ ੨੩ ਵਿਚ-(ਕ੍ਰਿਸ਼ਨ ਭਗਵਾਨ ਨੂੰ ਬਧੱਕ ਨੇ ਤੀਰ ਮਾਰਿਆ) ਐਸਾ ਲਿਖਿਆ-ਕਿ ਉਸ ਨੇ ਫਿਰ ਭਗਵਾਨ ਦੇ ਨੇੜੇ ਆਕੇ ਕੂਕ ਪੁਕਾਰ ਨਾਲ ਬਹੁਤ ਪਛਤਾਵਾ ਕੀਤਾ ਸੀ—

"ਜਾਇ ਸੁਤਾ ਪਰਭਾਸ ਵਿਚ ਗੋਡੇ ਉਤੇ ਪੈਰ ਪਸਾਰੇ।
ਚਰਨ ਕਮਲ ਵਿਚ ਪਦਮ ਹੈ, ਝਿਲਮਿਲ ਝਿਲਕੇ ਵਾਂਗੂ ਤਾਰੇ।
ਬਧਕ ਆਇਆ ਭਾਲਦਾ ਮਿਰਗੈ ਜਾਣ ਬਾਣ ਲੈ ਮਾਰੇ।
ਦਰਸ਼ਨ ਡਿਠੋਸੁ ਜਾਇਕੇ ਕਰਣ ਪਲਾਵ ਕਰੇ ਪੁਕਾਰੇ।
(ਅਗੇ ਹੋਰ ਹੈ।

ਇਥੇ ਚੋਥੀ ਪੰਗਤੀ ਵਿਚ ਭਾਈ ਗੁਰਦਾਸ ਨੇ-"ਦਰਸ਼ਨ ਡਿਠੋਸੁ ਜਾਇਕੇ"

ਲਿਖਿਆ ਹੈ। ਉਨਾਂ-(ਡਿਠੋਸੁ) ਸ਼ਬਦ ਵਿਚ (ਸੁ) ਅੱਖਰ ਹੇਠਾਂ ਅੰਕੜਾਂ (—) ਮਾਤ੍ਰਾ ਲਾਕੇ ਉਤੇ ਦਾ ਕੰਮ ਲਿਆ ਹੈ ਭਾਵ—ਉਸ ਬਧਕ ! ਨੇ ਤੀਰ ਮਾਰੇ ਪਿਛੋਂ ਜਦੋਂ ਜਾਇਕੇ ਡਿਠਾ ਕਿ ਨਸ਼ਾਨਾਂ ਬੰਦੇ ਨੂੰ (ਕ੍ਰਿਸ਼ਨ ਨੂੰ) ਲਗਾ ਹੈ ਤਾਂ ਪਛਤਾਂਦੇ ਹੋਇਆਂ ਕੂਕ ਪੁਕਾਰ ਕੀਤੀ। ਇਸ ਥਾਂ ਭਾਈ ਗੁਰਦਾਸ ਨੇ ਮਾਤ੍ਰਾ ਦਾ ਵਜ਼ਨ ਪੂਰਾ ਕਰਨ ਦੇ ਖਿਆਲ ਨਾਲ-(ਪੂਕਾਰੇ) ਐਸਾ ਲਿਖਿਆ ਹੈ। ਅਸਲ ਸ਼ਬਦ ਪੁਕਾਰ ਹੈ। ਪਰ ਉਨ੍ਹਾਂ ਨੇ ਇਥੇ ੬ ਮਾਤ੍ਰਾ ਪੂਰੀਆਂ ਕੀਤੇ ਨਾਲ ਛੰਦ ਦੀ ਚਾਲ ਤੇ ਵਜ਼ਨ ਨੂੰ ਬਰਾਬਰ ਕੀਤਾ ਹੈ।

ਸ਼ਬਦ-"ਪੁਕਾਰ" ਦੀਆਂ ਚਾਰ ਮਾਤਰਾ-(ਪੁ ਕ ਾ ਰ) ਹੁੰਦੀਆਂ ਹਨ।- ਪੁਕਾਰ (ਪਪੇ ਹੇਠਾਂ) ਦਾ (—) ਮਾਤ੍ਰਾ ਵਿਚ ਸ਼ੁਮਾਰ ਨਹੀਂ, ਪਰ (=) ਇਹ ਪੂਰੀ ਮਾਤ੍ਰਾ ਹੈ। ਭਾਈ ਜੀ ਨੇ 'ਪੁਕਾਰ" ਦੀ ਥਾਂ-ਪੂਕਾਰੇ ਲਿਖਿਆ ਹੈ। ਉਨ੍ਹਾਂ ਨੇ ਪੂਕਾਰੇ ਵਿਚ ਪਪੇ ਹੇਠਾਂ (=)ਅਤੇ ਰਾਰੇ ਉਤੇ ( ੇ ) ਦੋ ਮਾਤ੍ਰਾ ਵਧਾ ਕੇ ੬ ਮਾਤ੍ਰਾ ਦਾ ਸ਼ਬਦ ਪੂਕਾਰੇ ਲਿਖਿਆ ਹੈ, ਇਸ ਵਾਸਤੇ ਕਿ **'ਪੈਰ ਪਸਾਰੇ' ਵਾਂਗੀ ਤਾਰੇ, ਬਾਣ ਲੈ ਮਾਰੇ** ਲਿਖਿਆ ਸੀ-ਐਸੇ ਪੂਕਾਰੇ ਲਿਖਿਆ ਹੈ।

ਕਾਵਿ ਰੀਤ ਤੋਂ ਨਾਵਾਕਫ ਬੰਦੇ ਆਖ ਸਕਦੇ ਕਿ ਬੱਧਕਿ ਨੇ ਬਾਣ ਤਾਂ ਇਕੋ ਮਾਰਿਆ ਸੀ ਭਾਈ ਸਾਹਿਬ ਨੇ ਬਹੁ ਵਾਚਕ ਸ਼ਬਦ (ਬਾਣ ਲੈ ਮਾਰੇ) ਕਿਉਂ ਲਿਖਿਆ ਹੈ ? ਤਾਂ ਉਨ੍ਹਾਂ ਨੂੰ ਪਤਾ ਹੋਵੇ ਕਿ ਭਾਈ ਜੀ ਨੇ ਕਾਵ ਚਾਲ ਪੂਰੀ ਕੀਤੀ ਹੈ। ਅਗਲਾ ਕੰਮ ਕਥਾ ਵਾਚਕਾਂ ਜਾਂ ਇਤਿਹਾਸਕ ਕਾਰਾਂ ਦਾ ਸੀ, ਉਹ ਕਥਾ ਕਰਦੇ ਇਕੋ ਬਾਣ ਮਾਰਿਆ ਦਸਦੇ ਅਤੇ ਇਤਿਹਾਸ ਕਾਰ ਇਕੋ ਵਾਰ ਦਾ ਇਕੋ ਬਾਣ ਲਿਖਦੇ ਹਨ। ਭਾਈ ਗੁਰਦਾਸ ਜੀ ਨੇ ਵਾਰ ੧ ਪਉੜੀ ੩੯ ਵਿਚ ਐਸਾ ਵੀ ਲਿਖਿਆਂ ਹੈ—

"ਮੇਲਾ ਸੁਣ ਸ਼ਿਵਰਾਤ ਦਾ,
ਬਾਬਾ ਅਚੱਲ ਵਟਾਲੇ ਆਈ।
ਦਰਸ਼ਨ ਵੇਖਣ ਕਾਰਨੇ,
ਸਗਲੀ ਉਲਟ ਪਈ ਲੋਕਾਈ।"

ਇਥੇ ਕਾਵ ਚਾਲ ਤੋਂ ਨਾਵਾਕਫ ਕੋਈ ਇਹੋ ਆਖੇਗਾ ਕਿ ਭਾਈ ਗੁਰਦਾਸ ਨੇ ਵਿਆਕਰਣ ਨਹੀਂ ਪੜਿਆ ਸੀ, ਤੇ ਗਲਤ ਲਿਖਿਆ ਹੈ, ਜਾਂ ਐਸਾ ਲਿਖਦੇ ਕਿ 'ਬਾਬਾ ਅਚੱਲ ਵਟਾਲੇ ਆਇਆ, ਤਾਂ ਠੀਕ ਸੀ। ਪਰ ਮਹਾਂ ਕਵੀ ਨੇ ਅਪਣਾਂ ਹੱਕ ਵਰਤਿਆ ਹੈ। ਉਨ੍ਹਾਂ ਠੀਕ ਲਿਖਿਆ ਕਿ ਅੱਗੇ ਬਹੁਤ

ਵੇਰੀ ਐਸਾ ਲਿਖਣਾਂ ਸੀ—

"ਦਰਸ਼ਨ ਵੇਖਣ ਕਾਰਨੇ, ਸਗਲੀ ਉਲਟ ਪਈ ਲੋਕਾਈ।
ਲਗੀ ਬਰਸਨ ਲਛਮੀਂ ਰਿਧ ਸਿੱਧ ਨਉ ਨਿਧ ਸਵਾਈ।
ਜੋਗੀ ਵੇਖ ਚਲਿਤ੍ਰ ਨੂੰ ਮਨ ਵਿਚ ਰਸ਼ੱਕ ਘਨੇਰੀ ਖਾਈ।
(ਅਗੇ ਹੋਰ ਹੈ)

ਐਸੀ ਹਾਲਤ ਵਿਚ ਜਦੋਂ ਕਿ ਹੋਰ ੭ ਵੇਰੀ ਪੰਗਤੀਆਂ ਵਿਚ 'ਲੋਕਾਈ, ਸਵਾਈ, ਖਾਈ" ਆਦਿਕ ਜ਼ਰੂਰੀ ਲਿਖਣਾਂ ਸੀ ? ਜ਼ੱਦ ਕਵਿਤਾ ਦੇ ਹੱਕ ਨੂੰ ਵਰਤਦੇ ਹੋਇਆਂ ਪਹਿਲੀ ਤੁਕ ਵਿਚ ਐਸਾ (ਬਾਬਾ ਅਚਲ ਵਟਾਲੇ ਅ ਈ) ਠੀਕ ਲਿਖਿਆ ਹੈ। ਐਸਾ ਹੀ ਜਾਣਿਆ ਜਾਇ ਕਿ ਭਾਈ ਬਾਲਾ ਜੀ ਵਾਸਤੇ ਵੀ ਭਾਈ ਗੁਰਦਾਸ ਨੇ ਇਸੇ ਹੱਕ ਨੂੰ ਵਰਤਿਆ ਤੇ (ਗੁਰਮੁਖ ਬਾਲ ਸੁਭਾਏ ਉਦਾਸੀ) ਲਿਖਿਆ ਸੀ।

ਬੱਧਕ ਤੇ ਸ੍ਰੀ ਕ੍ਰਿਸ਼ਨ ਦੇ ਜ਼ਿਕਰ ਵਿਚ ਭਾਈ ਜੀ ਨੇ ਦੋ ਮਾਤਰਾ ਵਧਾ ਕੇ 'ਪੁਕਾਰ ਦੀ ਥਾਂ ਪੂਕਾਰੇ' ਲਿਖਿਆ ਤੇ ਛੰਦ ਵਜ਼ਨ ਨੂੰ ਪੂਰਾ ਕੀਤਾ ਹੈ, ਤੇ ਇਥੇ ਬਾਲਾ ਜੀ ਬਾਬਤ ਲਿਖਦੇ ਹੋਇਆਂ ( ਾ ) ਇਕ ਮਾਤ੍ਰਾ ਕੰਨਾਂ ਘਟਾ ਕੇ ਵਜ਼ਨ ਬਰਾਬਰ ਕੀਤਾ ਹੈ। ਅਗਰ ਉਹ ਐਸਾ ਲਿਖਦੇ !

'ਗੁਰਮੁਖ ਬਾਲਾ ਸੁਭਾਇ ਉਦਾਸੀ'

ਤਾਂ ਮਾਤ੍ਰਾ ਵੱਧ ਜਾਣ ਨਾਲ ਛੰਦ ਚਾਲ ਬੇ ਢੱਬੀ ਜਾਪਦੀ। ਇਸ ਭੇਦ ਨੂੰ ਕਵਿਤਾ ਦੇ ਗਿਆਨੀ ਜਾਣਦੇ ਹਨ। ਜਿਸ ਤੇ ਐਸਾ ਜਾਣਿਆ ਜਾਇ ਕਿ ਭਾਈ ਗੁਰਦਾਸੀ ਨੇ ਬਾਲਾ ਜੀ ਨੂੰ ਸਗੋਂ ਬੜੇ ਅਦਬ ਸਤਿਕਾਰ ਨਾਲ (ਗੁਰਮੁਖ ਬਾਲ, ਸੁਭਾਏ ਉਦਾਸੀ) ਲਿਖਿਆ ਹੈ। ਸੰਸ਼ਾ ਨ ਕੀਤਾ ਜਾਏ।

——

# ਗਿਆਨੀ ਗਿਆਨ ਸਿੰਘ ਪ੍ਰਸਿਧ ਵਿਦਵਾਨ ਦੀ ਰਾਇ

**'ਕਤਕ ਕਿ ਵਸਾਖ'**—ਪੁਸਤਕ ਦੇ ਸਫਾ ੧੦ ਉਤੇ ਮਸ਼ਹੂਰ ਵਿਦਵਾਨ ਗਿਆਨੀ ਗਿਆਸ਼ ਸਿੰਘ ਦੀ ਰਾਇ ਲਿਖੀ ਹੈ। ਜੋ ਸਰਦਾਰ ਕਰਮ ਸਿੰਘ ਵਲੋਂ ਭੇਜੀ ਪੁਸਤਕ ਪੜ੍ਹ ਮਗਰੋਂ ਉਨ੍ਹਾਂ ਨੇ ਲਿਖ ਭੇਜੀ ਤੇ ਛਪੀ ਹੈ। ਇੱਕ ਸਮਝਦਾਰ

ਲੇਖਕ ਵਾਸਤੇ ਲਿਖਤੀ ਰੂਪ ਦੀ ਤਰਕ ਭਰੀ ਸੱਟ ਹੈ। ਜਿਸ ਦੀ ਤਰਦੀਦ ਵੀ ਨਹੀਂ ਕੀਤੀ ਸੀ ਇਹ ਹੈ—

"ਪੰਥ ਦੇ ਮਾਨੇ ਹੋਇ ਪ੍ਰਾਚੀਨ ਪਰਚਲਤ ਪੁਸਤਕ (ਜਨਮ ਸਾਖੀ ਭਾਈ ਬਾਲੇ ਦੀ) ਦਾ ਸਰਬਥਾ ਖੰਡਨ ਪੰਥ ਵਿਚ "ਰੌਲ ਘਚੋਲਾ" ਪੈ ਜਾਣ ਦਾ ਡਰ ਹੈ। ਔਰ ਫਾਇਦਾ ਲੰਬਾ ਨਹੀਂ ਹੈ। ਜੇ ਕੋਈ ਤਰਕ ਬਾਜ਼ ਅਨਮਤੀ ਜਨਮ ਸਾਖੀ ਦੀਆਂ ਕਹਾਣੀਆਂ ਨੂੰ ਨਿਰਮੂਲਕ ਜਾਂ ਗੱਪਾਂ ਦਸੇ ਤਾਂ ਹਿੰਦੂ ਪੁਰਾਣ, ਮੁਹੰਮਦੀ ਹਦੀਸਾਂ, ਈਸਾਈ ਅੰਜੀਲ ਤੌਰੇਤ ਵਗੈਰਾ ਨੂੰ ਪੜ ਦੇਖੋ ! ਸਭ ਦੇ ਘਰ ਵਿਚ ਅੰਧੇਰ ਢੋਈ ਦਾ ਹੈ ਫੇਰ ਸਾਧਕ ਬਾਧਕ ਤਾਂ ਸਭ ਨੂੰ ਮੰਨਣੀ ਪੈਂਦੀ ਹੈ।

—ਹੋਰ ਇਕ ਬਾਲੇ ਦਾ ਨਾਮ ਭਾਈ ਗੁਰਦਾਸ ਨੇ ਨਹੀਂ ਲਿਖਿਆ ਤਾਂ ਸਿਖਾਂ ਦੀ ਫੈਰਿਸਤ ਵਿਚ ਹੋਰ ਵੀ ਬਹੁਤੇ ਪ੍ਰਸਿਧ ਸਿਖ, ਭਾਈ ਭਗਤੂ-ਬਹਲੋ— ਭੂੰਦੜ, ਦਿਆਲਾ ਵਗੈਰਾ ਨਹੀਂ ਲਿਖੇ। ਅਪਰਸਿੱਧ ਬਹੁਤੇ ਲਿਖੇ ਹਨ, ਇਸ ਕਰਕੇ ਸਾਫ ਨਹੀਂ ਲਿਖਿਆ-(ਗੁਰ ਮੁਖ ਬਾਲ ਸੁਭਾਏ ਉਦਾਸੀ) ਛੰਦ ਵਿਚ ਲਘੂ ਦੀਰਘ, ਦੀਰਘ ਲਘੂ ਵਰਤਿਆ ਜਾਂਦਾ ਹੈ। ਹੋਰ ਜੇ ਕਰ ਉਲਾਦ ਵਾਲੇ ਹੀ ਸਿਖ ਮੰਨੇ ਜਾਣ ! ਤਾਂ ਪੰਜ ਪਿਆਰਿਆਂ ਦੀ ਸੰਤਾਨ ਨਹੀਂ ਸੀ। ਪਰ ਮੰਨੇ ਜਾਂਦੇ ਹਨ*ਹੋਇ ਠੀਕ ਹਨ, ਜਿਸ ਪੱਖ ਨੂੰ ਜਤਾਣਾਂ ਹੁੰਦਾ ਹੈ, ਉਸ ਦੀਆਂ ਜੁਗਤੀਆਂ ਪ੍ਰਮਾਣ ਬਹੁਤੇ ਅਤੇ ਨਿਖੇਧੀ ਦੇ ਬੀ ਬਹੁਤ ਮਿਲਦੇ ਹਨ। ਮਸੰਦ ਤੀਸਰੇ ਗੁਰੂ ਸਾਹਿਬ ਦੇ ਵੇਲੇ ਭੀ ਕਾਇਮ ਹੋਇ ਹਨ। ਹੁਣ ਸਿਟਾ ਇਹ ਹੈ ਜੇ ਕਰ ਪੰਥ ਜਨਮ ਸਾਖੀ ਦੇ ਖੰਡਨ ਵਿਚ ਫਾਇਦਾ ਸਮਝਦਾ ਹੈ ਤਾਂ ਜੋ ਕੁਝ ਆਪ ਨੇ ਲਿਖਿਆ ਹੈ ਮੰਨਜ਼ੂਰ ਹੈ।

(੫ ਚੇਤ ਸੰਮਤ ੧੯੬੯ ਆਪ ਦਾ ਧੰਨਵਾਦੀ ਗਿਆਨੀ ਗਿਆਨ ਸਿੰਘ)

---

*ਭਾਈ ਗਿਆਨ ਸਿੰਘ ਨ ਪੰਜ ਪਿਆਰਿਆ ਦੀ ਸੰਤਾਨ ਨਹੀਂ ਦਸੀ, ਪਰ ਇਹ ਯਕੀਨੀ ਨਹੀਂ ਹੈ। ਭਾਈ ਦਿਆ ਸਿੰਘ ਦੀ ਸੰਤਾਨ ਦਾ ਸਬੂਤ ਮੌਜੂਦ ਹੈ ਦੂਜਿਆਂ ਦੀ ਦੂਜੇ ਸੂਬਿਆਂ ਦਾ ਪਤਾ ਨਹੀਂ—

ਸਰਦਾਰ ਕਰਮ ਸਿੰਘ ਨੇ ਕਈ ਹੋਰ ਵਿਦਵਾਨਾਂ ਨੂੰ ਅਪਣੀ ਪੁਸਤਕ— "ਕਤਕ ਕਿ ਵਸਾਖ" ਭੇਜੀ ਅਤੇ ਪੜ੍ਹੇ ਮਗਰੋਂ ਬਹੁਤਿਆਂ ਨੇ ਸ਼ਲਾਘਾ ਪਤ੍ਰ ਉਨ੍ਹਾਂ ਨੂੰ ਭੇਜੇ ਸਨ। ਜਿਨ੍ਹਾਂ ਵਿਚ ਡਾਕਟਰ ਭਾਈ ਵੀਰ ਸਿੰਘ ਵੀ ਸਨ, ਪਰ ਇਕੋ ਇਕ ਇਹ ਪੁਰਾਤਨ ਵਿਦਵਾਨਾਂ ਗਿਆਨੀ ਗਿਆਨ ਸਿੰਘ ਸਨ ਜਿਨ੍ਹਾਂ ਨੇ ਬੜੀ ਸਚਾਈ ਭਰਿਆ ਲਿਖ ਭੇਜਿਆ ਸੀ। ਹੁਣ ਪਾਠਕ ਵਿਚਾਰ ਕਰਨ ! ਕਿ ਸਰਦਾਰ ਕਰਮ ਸਿੰਘ ਵਲੋਂ "ਕਤਕ ਕਿ ਵਸਾਖ" ਲਿਖੇ ਦੀ ਕੀ ਮਨਸ਼ਾ ਸੀ ਤੇ ਕੀ ਫਲ ਨਿਕਲ ਸਕਦਾ ਹੈ ?

ਗਿਆਨੀ ਗਿਆਨ ਸਿੰਘ ਪੁਰਾਤਨ ਇਤਹਾਸ ਕਾਰ ਨੇ ਇਸ ਕਾਰ ਨੂੰ ਮਸੰਦਾਂ ਵਾਲੀ (ਫਟ ਵਧਾਉ) ਕਾਰ ਦਸਿਆ ਹੈ। ਵਰਨਾਂ ਉਨ੍ਹਾਂ ਵਲੋਂ ਅਖੀਰ ਵਿਚ ਐਸਾ ਲਿਖਣ ਦਾ ਹੋਰ ਕੋਈ ਵੀ ਮਤਲਬ ਨਹੀਂ ਸੀ, ਕਿ "ਮਸੰਦ ਤੀਸਰੇ ਗੁਰੂ ਸਾਹਿਬ ਵੇਲੇ ਭੀ ਕਾਇਮ ਸਨ। ਭਾਵ ਕਿ ਹੁਣ ਵੀ ਕਾਇਮ ਹਨ, ਜੋ ਗੁਰੂ ਘਰ ਵਿਚ ਰੋਲ ਘਚੋਲਾ ਬਿਖੇਰਨ ਦਾ ਕੰਮ ਕਰਦੇ, ਜੈਸੇ ਉਹ ਪਹਿਲੇ ਵੀ ਜਾਹਲੀ ਪ੍ਰਚਾਰ ਵਿਚ ਪ੍ਰਿਥੀ ਚੰਦ ਘਰਾਂਣੇ ਦੇ ਸਾਥੀ ਰਹੇ ਪ੍ਰਿਥੀਏ ਨੂੰ ਛੇਵਾਂ ਅਤੇ ਮਿਹਰਬਾਨ ਨੂੰ ੭ਵਾਂ ਗੁਰੂ ਮੰਨਦੇ ਸਨ।

ਗਿਆਨੀ ਗਿਆਨ ਸਿੰਘ ਨੇ ਮੁਕੱਦੀ ਤੇ ਸਿਟੇ ਦੀ ਗਲ ਇਹ ਲਿਖੀ ਕਿ ਜੇ ਕਰ ਪੰਥ ਜਨਮ ਸਾਖੀ ਖੰਡਨ ਵਿਚ ਫਾਇਦਾ ਸਮਝਦਾ ਹੈ—(ਜਿਸ ਵਿਚ ਭਾਈ ਬਾਲੇ ਦਾ ਨਾਮ ਹੈ) ਤਾਂ ਜੋ ਕੁਝ ਆਪ ਨੇ (ਕਤਕ ਕਿ ਵਸਾਖ) ਵਿਚ ਲਿਖਿਆ ਹੈ ਮੈਨੂੰ ਭੀ ਮੰਨਜ਼ੂਰ ਹੈ।

ਹੁਣ ਪਾਠਕਾਂ ਨੇ ਅਖੀਰ ਦੀ ਵਿਚਾਰ ਕਰਨੀ ਹੈ ਕਿ ਹੁਣ ਦੇ ਸੰਨ ੧੯੭੦ ਵਿਚ ਸਰਦਾਰ ਕਰਮ ਸਿੰਘ ਨੂੰ ਚਲਾਣਾਂ ਕੀਤੇ ੪੦ ਸਾਲ ਹੋਇ ਹਨ । ਉਨ੍ਹਾਂ ਦੀ ਪੁਸਤਕ ਪਹਿਲੇ ਦੀ ਲਿਖੀ ਅਤੇ ਪ੍ਰਚਾਰੀ ਹੈ। ਪਰ ਕੀ ਇਨ੍ਹਾਂ ਦੀ ਇਸ ਪੁਸਤਕ (ਕਤਕ ਕਿ ਵਸਾਖ) ਨੇ ਕੋਈ ਫਾਇਦਾ ਕੀਤਾ ਹੈ ? ਬਿਲਕੁਲ ਨਹੀਂ। ਸਿਵਾਏ ਉਨ੍ਹਾਂ ਨਾਲ ਥੋੜੇ ਸਹਿਮਤ ਲਿਖਾਰੀਆਂ ਨੇ ਗੁਰੂ ਨਾਨਕ ਜਨਮ 'ਵਸਾਖ ਸੁਦੀ ਤੀਜ' ਦਾ ਲਿਖਿਆ ਤੇ ਅਪਣੀ ਸੋਚ ਵਿਚਾਰ ਤੋਂ ਕੰਮ ਨਹੀਂ ਕੀਤਾ ਹੋਰ ਬਾਕੀ ਦਾ ਸਾਰੇ ਪੰਥ ਵਿਚ ਪਹਿਲਾ ਪ੍ਰਸਿੱਧ ਦਿਹਾੜਾ (ਕਤਕ ਪੂਰਨ ਮਾਸ਼ੀ) ਗੁਰਪੁਰਬ ਮਨਾਂਦੇ ਤੇ ਸਦਾ ਮਨਾਂਦੇ ਰਹਿਣਗੇ। ਇਸ ਵਾਸਤੇ ਐਸਾ ਜਾਣੀਏ ਕਿ ਪੰਥ ਨੇ ਇਸ ਪੁਸਤਕ ਦਾ ਨ ਕੋਈ ਲਾਭ ਜਾਣਿਆ ਤੇ ਨ ਲਿਖੇ ਨੂੰ ਪ੍ਰਵਾਨ ਕੀਤਾ ਹੈ। ਜਿਸ ਤੇ ਗਿਆਨੀ ਗਿਆਨ ਸਿੰਘ ਦੀ ਆਤਮਾਂ ਨੂੰ ਮੰਨਜ਼ੂਰ ਨਹੀਂ।

ਅਸਲ ਗੱਲ ਤਾਂ ਇਹ ਹੈ ਕਿ ਸਰਦਾਰ ਕਰਮ ਸਿੰਘ ਨੂੰ ਤੇ ਉਨ੍ਹਾਂ ਨਾਲ ਦੇ ਪਹਿਲੇ ਪਿਛੋਂ ਦੇ ਲਿਖਾਰੀਆਂ ਨੂੰ ਕਾਵਿ ਕਲਾ ਦਾ ਪੂਰਾ ਗਿਆਨ ਨਹੀਂ ਸੀ। ਇਸ ਵਾਸਤੇ ਉਹਨਾਂ ਜੈਸੇ ਗੁਰੂ ਨਾਨਕ ਜੀ ਦਾ ਅਵਤਾਰੀ ਦਿਨ, ਸਿੰਗਾਰ ਅਲੰਕਾਰ ਭਰਿਆ ਭਾਈ ਗੁਰਦਾਸ ਵਲੋਂ ਲਿਖਿਆ ਸਮਝ ਨਹੀਂ ਪਾਇਆ ਸੀ ਐਸੇ ਹੀ ਉਨ੍ਹਾਂ ਨੇ ਭਾਈ ਬਾਲਾ ਜੀ ਬਾਬਤ ਲਿਖੇ ਨੂੰ ਸਮਝ ਨਹੀਂ ਪਾਇਆ ਹੈ, ਤੇ ਬਾਲਾ ਜੀ ਨੂੰ ਕਲਪਤ ਨਾਮ ਦਾ ਲਿਖ ਕੇ ਸਿਖ ਸਗਤਾਂ ਦੇ ਪੜ੍ਹੇ ਲਿਖਿਆਂ ਵਿਦਵਾਨਾਂ ਵਿਚ ਭਾਰੀ ਭੁਲੇਖਾ ਵਧਾਉਣ ਦਾ ਗੁਨਾਹ ਕੀਤਾ ਤੇ ਉਸੇ ਭਾਰੀ ਭੁਲੇਖੇ ਨੂੰ ਅਸੀਂ ਦੂਰ ਕਰਨਾ ਚਾਹਿਆ ਹੈ।

---

# ਭਾਈ ਬਾਲੇ ਦੀ ਦਾਹੜੀ ਤੇ ਫੋਟੂ

ਭਾਈ ਬਾਲਾ ਜੀ ਦੀ ਦਾਹੜੀ ਕਾਲੀ ਦੇ ਜਵਾਬ ਵਿਚ ਅਸੀਂ ਪਿਛੇ ਕੁਝ ਲਿਖਿਆ ਹੈ ਪਰ ਸਰਦਾਰ ਕਰਮ ਸ਼ਿੰਘ ਸਫਾ ੧੯੪ ਉਤੇ ਜੋ ਲਿਖਦੇ ਹਨ ਉਸ ਨੂੰ ਪੜ੍ਹੇ ਨਾਲ ਨਿਸਚੱਤ ਹੁੰਦਾ ਹੈ ਕਿ ਉਨ੍ਹਾਂ ਨੂੰ ਸ੍ਵਾਏ ਜਨਮ-ਸਾਖੀ ਪੜ੍ਹੇ ਦੇ ਹੋਰ ਸਿਖ ਇਤਿਹਾਸ ਦਾ ਬਹੁਤਾ ਅਭਿਆਸ ਨਹੀਂ ਸੀ। ਅਗਰ ਉਹ ਭਾਈ ਸੰਤੋਖ ਸਿੰਘ ਦਾ ਲਿਖਿਆ ਸ੍ਰੀ ਨਾਨਕ ਪ੍ਰਕਾਸ਼ ਪੜ੍ਹਦੇ। (ਜੋ ਪੁਰਾਤਨ ਸਮੇਂ ਦੀਆਂ ਕਈ ਲਿਖਤਾਂ ਦੇਖੇ ਪਿਛੋਂ ਲਿਖਿਆ) ਤਾਂ ਉਸ ਵਿਚ ਭਾਈ ਰਾਮ ਕੌਰ ਦੀ ਸੁਣਾਈ ਕੱਥਾ (ਭਾਈ ਸਾਹਿਬ ਸਿੰਘ ਦੀ ਬਿਖਤ ਮੁਤਾਬਕ) ਦਾ ਅਨੁਵਾਦ ਕੀਤਾ ਸੀ, ਉਸ ਵਿਚ ਭਾਈ ਬਾਲਾ ਜੀ ਦਾ ਸੁਫੈਦ ਦਾਹੜਾ ਲਿਖਿਆ ਮੌਜੂਦ ਹੈ। ਉਸ ਵੇਲੇ ਦਾ ਉਨ੍ਹਾਂ ਜ਼ਿਕਰ ਕੀਤਾ ਕਿ ਜਦੋਂ ਪਹਿਲੀ ਵੇਰ ਖੱਡੂਰ ਆਇ ਸੀ, ਗੁਰੂ ਅੰਗਦ ਸਾਹਿਬ ਦੇ ਦਰਸ਼ਨ ਕੀਤੇ ਤਾਂ ਭਾਈ ਬਾਲਾ ਜੀ ਇਸ ਭੇਸ (ਉਦਾਸੀ ਬਾਣੇ) ਵਿਚ ਸਨ।

ਕਰ ਤੂੰਬੀ ਕੱਟ ਕੀਨ ਕੁਪੀਨਾਂ,
ਤਨ ਉਪਰ ਕਮਰੀ ਸਿਤ ਲੀਨਾਂ।
ਉਚੀ ਕੁਲਹਿ ਸੀਸ ਪਰ ਧਾਰੀ,
ਸਮਸ ਸ੍ਵੇਤ ਦੀਰਘ ਇਕ ਸਾਰੀ।
ਉਰ ਮੈਂ ਕਰ ਗੁਰੂ ਨਾਨਕ ਧਿਆਨਾ,
ਬੰਦੇ ਪਦ ਅਰਬਿੰਦ ਮਹਾਨਾਂ।

ਬਾਲਾ ਬਰਨਨ ਕਰਨ ਲਗਾ ਬਰ,
ਸਜੀ ਮੁਖ ਤੇ ਇਤਿਹਾਸ ਸੁਧ ਸਰ।
—— (ਸ੍ਰੀ ਨਾਨਕ ਪ੍ਰਕਾਸ਼ ਧਿਆਏ ੩)

ਇਹ ਲਿਖਤ ਸੰਸਾ ਨਹੀਂ ਰਹਿਣ ਦਿੰਦੀ, ਕਿ ਭਾਈ ਬਾਲਾ ਦਾ ਦਾਹੜਾ ਕਾਲਾ ਸੀ। ਸਗੋਂ ਇਹ ਇਥੇ ਸਾਫ ਲਿਖਿਆ ਹੈ ਕਿ ਹੱਥ ਵਿਚ ਤੂੰਬੀ, ਲੱਕ ਨਾਲ ਕੁਪੀਨ ਤੇ ਚਿਟੀ ਕਮਲੀ ਧਾਰਨ ਕੀਤੀ ਸੀ ਇਸ ਵਾਸਤੇ ਕਿ ਕਤਕ ਮਹੀਨੇ ਸਰਦੀ ਪੈਂਦੀ ਸੀ। ਤੇ ਸੁਫੈਦ ਦਾਹੜਾ ਇਕ ਸਾਰ ਤੇ ਲੰਮਾ ਸੀ ਇਹੋ ਦਸਿਆ ਹੈ। ਪਰ ਜਿਥੇ ਤਸਵੀਰਾਂ ਜਾਂ ਪੱਥਰ ਮੂਰਤਾਂ ਉਤੇ ਕਾਲਾ ਦਸਿਆ ਹੈ, ਉਹ ਜਵਾਨੀ ਵੇਲੇ ਵਿਦੇਸ਼ਾਂ ਵਿਚ ਜੈਸਾ ਕਿਸੇ ਦਰਸ਼ਨ ਕੀਤਾ ਸੀ ਐਸਾ ਚਿੱਤਰ ਦਿਤਾ ਹੈ। ਗੁਰੂ ਜੀ ਜਦੋਂ ੬੨ ਸਾਲ ਦੀ ਉਮਰ ਵਿਚ ਸਾਰੀ ਉਦਾਸੀਆਂ ਮਗਰੋਂ ਸੰਮਤ ੧੫੮੯ ਵਿਚ ਵਾਪਸ ਕਰਤਾਰ ਪੁਰ ਆ ਕੇ ਰਹੇ ਸਨ, ਇਸ ਵੇਲੇ ਅਜੇ ਗੁਰੂ ਨਾਨਕ ਦਾ ਅਪਣਾ ਦਾਹੜਾ ਵੀ ਪੂਰਾ ਸੁਫੈਦ ਨਹੀਂ ਸੀ ਪਰ ਤਸਵੀਰਾਂ ਬਨਾਣ ਵਾਲੇ ਹਰ ਸਮੇਂ ਗੁਰੂ ਨਾਨਕ ਦਾ ਦਾਹੜਾ ਸਫੈਸ ਦਸਦੇ। ਭਾਈ ਮਰਦਾਨਾਂ ਕੁਝ ਹੋਰ ਵਡਾ ਸੀ। ਪਰ ਉਹ ਚੌਥੀ ਉਦਾਸੀ ਤੋਂ ਵਾਪਸ ਮੁੜਦੇ ਖੁਰਮੇ ਸ਼ਹਿਰ (ਕੁਰਮ) ਵਿਚ ਚਲਾਣਾ ਕਰ ਗਿਆ ਸੀ। ਸਿਰਫ ਗੁਰੂ ਨਾਨਕ ਤੇ ਭਾਈ ਬਾਲਾ ਜੀ ਵਾਪਸ ਆਏ ਸਨ।

ਇਸ ਵੇਲੇ ਭਾਈ ਬਾਲਾ ਦੀ ਉਮਰ ਵੀ ੬੩-੬੪ ਸਾਲਾਂ ਦੇ ਲੱਗ-ਭਗ ਸੀ, ਐਸਾ ਵੀ ਹੋ ਸਕਦਾ ਹੈ ਕਿ ਭਾਈ ਬਾਲੇ ਦੀ ਦਾਹੜੀ ਅਜੇ ਤੀਕ ਸਾਰੀ ਕਾਲੀ ਹੋਵੇ। ਫਿਰ ੯ ਸਾਲਾਂ ਪਿਛੋਂ ਗੁਰੂ ਅੰਗਦ ਦੇ ਪਾਸ ਸੰਮਤ ੧੫੯੭ ਵਿਚ ਪਹਿਲੀ ਵੇਰ ਗਏ ਤਾ ਸਾਰੀ ਦਾਹੜੀ ਸੁਫੈਦ ਸੀ, ਤੇ ਸਫੈਦ ਹੋ ਜਾਣੀ ਜ਼ਰੂਰੀ ਸੀ ਪਰ ਸਰਦਾਰ ਕਰਮ ਸਿੰਘ ਨੇ ਇਸ ਲਿਖਤ ਨੂੰ ਪੜਿਆ ਨਹੀਂ ਤੇ ਨ ਵਿਚਾਰਨ ਦੀ ਖੇਚਲ ਕੀਤੀ।

ਸਰਦਾਰ ਜੀ ਨੇ ਮਨੋਕਲਪਤ ਫੋਟੂਆਂ ਨੂੰ ਵੇਖ ਕੇ ਅਨੁਮਾਨ ਕਰ ਲਿਆ ਕਿ ਦਾਹੜਾ ਕਾਲਾ ਹੈ ਇਸ ਵਾਸਤੇ ਯਕੀਨ ਨਹੀਂ ਕਿ ਉਹ ਗੁਰੂ ਨਾਨਕ ਦਾ ਸਾਥੀ ਹੋਵੇ। ਕਿਉਂਕਿ ਓਹਨਾਂ ਦੇ ਦਾਹੜੇ ਸੁਫੈਦ ਹਨ ਤੇ ਇਸਦਾ ਕਿਉਂ ਕਾਲਾ ਰਿਹਾ ਹੈ ? ਪਰ ਸਰਦਾਰ ਜੀ ਨੂੰ ਇਹ ਵੀ ਪਤਾ ਨਹੀਂ ਕਿ ਫੋਟੂਆਂ ਵਾਲੇ ਦੀ ਮਰਜ਼ੀ ਹੈ ਮਨ ਮਰਜੀ ਦੀਆਂ ਛਾਪਦੇ ਹਨ, ਜੈਸੇ ਸ੍ਰੀ ਰਾਮ ਚੰਦਰ ਅਤੇ ਕ੍ਰਿਸ਼ਨ ਭਗਵਾਨ ਦੇ ਸੀਸ ਉਤੇ ਕੇਸ ਦਿਖਾਏ ਜਾਂਦੇ ਪਰ ਦਾਹੜੇ ਨਹੀਂ

ਦਸਦੇ। ਅਗਰ ਕੇਸ ਉਗਦੇ ਰਹੇ ਤਾਂ ਦਾਹੜੇ ਵੀ ਜ਼ਰੂਰ ਸਨ, ਪਰ ਤਸਵੀਰਾਂ ਵਿਚ ਉਹਨਾਂ ਦੇ ਬਾਲ ਸਰੂਪ ਹੀ ਦਿਖਾਂਦੇ ਹਨ ਕੋਈ ਕੀ ਕਰ ਸਕਦਾ ਹੈ ?

ਸਰਦਾਰ ਕਰਮ ਸਿੰਘ ਲਿਖਦੇ ਕਿ ਹੁਣ ਥੋੜੇ ਚਿਰ ਤੋਂ ਗੁਰੂ ਨਾਨਕ ਤੇ ਬਾਲਾ ਮਰਦਾਨਾਂ ਦੀਆਂ ਕਠੀਆਂ ਤਸਵੀਰਾਂ ਬਣਾਂਦੇ ਹਨ । ਪਹਿਲੇ ਕਿਤੇ ਐਸਾ ਸਬੂਤ ਨਹੀਂ ਮਿਲਦਾ, ਤੇ ਸਿਰਫ ਮਰਦਾਨਾਂ ਹੀ ਰਬਾਬ ਵਜਾਂਦਾ ਦਸਿਆ ਹੈ। ਇਸ ਦਾ ਜਵਾਬ ਇਹੋ ਹੈ ਕਿ ਹੁਣ ਤਾਂ ਕੁਝ ਐਸੀਆਂ ਵੀ ਸਗੋਂ ਤਸਵੀਰਾਂ ਦਾ ਪ੍ਰਚਾਰ ਹੈ ਕਿ ਭਾਈ ਬਾਲਾ ਜੀ ਤੇ ਮਰਦਾਨਾਂ ਦੋਵੇਂ ਵੱਖ ਕਰ ਦਿਤੇ ਹਨ ਤੇ ਮਨ ਮਰਜ਼ੀ ਦਾ ਗੁਰੂ ਨਾਨਕ ਬਣਾ ਕੇ ਫੋਟੂਆਂ ਦੀ ਵਿਕਰੀ ਨਾਲ ਪੇਟ ਭਰਦੇ ਪਏ ਹਨ। ਫਿਰ ਦੁਕਾਨਦਾਰਾਂ ਵਲੋਂ ਕੈਲੰਡਰਾਂ ਉਤੇ ਸਾਲ ਦੇ ਸਾਲ (ਨਵੇਂ ਸਾਲ ਵਾਂਗੂ) ਨਵਾਂ ਰੂਪ ਗੁਰੂ ਨਾਨਕ ਦਿਖਾਏ ਜਾਂਦੇ ਹਨ।

ਕਈਆਂ ਨੇ–"ਨਾਮ ਖੁਮਾਰੀ ਨਾਨਕਾ ਚੜੀ ਰਹੇ ਦਿਨ ਰਾਤ" ਲਿਖ ਕੇ ਅੱਧ ਖੁਲ੍ਹੀਆਂ ਅੱਖਾਂ ਵਿਖਾਇਆ ਹੈ। ਕਈ ਸਫੈਦ ਦਾਹੜਾ ਅਤੇ ਕੋਲ ਖਲੋਤੇ ਨੰਨ੍ਹੇ ਨੰਨ੍ਹੇ ਸ੍ਰੀ ਚੰਦ, ਲਖਮੀ ਚੰਦ ਸਣੇ ਚਿੱਤ੍ਰ ਬਣਾਇਆ ਹੈ ! ਫਿਰ ਕਈਆਂ ਨੇ ਗੁਰੂ ਨਾਨਕ ਨੂੰ ਦੋਵੇਂ ਹੱਥ ਜੋੜੇ ਅਕਾਸ਼ ਵਲ ਤਕਦਾ ਛਾਪਿਆ ਤੇ ਕਈਆਂ ਨੇ ਦੋਵੇਂ ਹੱਥਾਂ ਨੂੰ ਠੋਡੀ ਹੇਠਾਂ ਰਖੇ, ਆਰਕਾਂ ਪੱਥਰ ਉਤੇ ਟਿਕਾਏ ਗੋਡੇ ਟੇਕੇ ਹੋਇਆਂ ਉਤਾਂਹ ਵੇਖਦਾ ਕਰਾਈਸ ਵਾਂਗੂ ਦਰਸਾਇਆ ਹੈ । ਭਾਵ ਕਿ ਕਈ ਨਮੂਨੇ ਦੀਆਂ ਵੱਖ ਵੱਖ ਅਕੱਲੀਆਂ ਤਸਵੀਰਾਂ ਬਣ ਚੁਕੀਆਂ ਹਨ । ਅਗਰ ਐਸਾ ਰਿਹਾ ਤਾਂ ਇਕ ਦੋ ਸਦੀਆਂ ਬੀਤੇ ਪਿਛੋਂ ਈਸਾਈਆਂ ਨੂੰ ਹੱਕ ਹੋਏਗਾ ਕਿ ਉਹ ਗੁਰੂ ਨਾਨਕ ਨੂੰ ਈਸਾਈਆਂ ਵਾਂਗੂ ਅਬਾਦਤ ਕਰਦਾ ਦਿਖਾ ਕੇ ਈਸਾਈ ਸਾਬਤ ਕਰਨ ਦੀ ਕੋਸ਼ਸ਼ ਕਰਨਗੇ। ਜੈਸਾ ਉਨ੍ਹਾਂ ਨੂੰ ਮੁਸਲਮਾਨਾਂ ਨੇ ਮੁਸਲਮਾਨ ਪ੍ਰਗਟਾਉਣ ਦੀ ਕੋਸ਼ਸ਼ ਕੀਤੀ ਸੀ । ਕੀ ਐਸੀ ਹਾਲਤ ਵਿਚ ਨਵੀਆਂ ਸਿਖ ਸੰਤਾਨਾਂ ਨੂੰ ਭੁਲੇਖਾ ਨਹੀਂ ਹੈ ?

ਅੱਜ ਕੱਲ ਜੈਸੇ ਗੁਰੂ ਨਾਨਕ ਨੂੰ ਬਿਲਕੁਲ ਅਕੇਲੇ ਬੈਠਾ ਤਸਵੀਰਾਂ ਰਾਹੀਂ ਵਿਖਾਇਆ ਜਾਂਦਾ ਹੈ, ਐਸਾਂ ਉਹਨਾ ਦੇ ਅਕੇਲੇ ਬੈਠੇ ਹੋਣ ਦਾ ਜ਼ਿੱਕਰ ਕਿਤੇ ਵੀ ਇਤਿਹਾਸ ਵਿਚ ਨਹੀਂ ਮਿਲਦਾ। ਉਹ ਬਾਲਾ, ਮਰਦਾਨਾ ਸਣੇ ਜਿਥੇ ਵੀ ਗਏ ਤੇ ਜ਼ਿੱਕਰ ਆਇਆ ਹੈ। ਪਰ ਅੱਜ ਤੋਂ ਹੋਰ ਦੋ ਚਾਰ ਸਦੀਆਂ ਬੀਤੇ ਮਗਰੋਂ ਕੋਈ ਇਹ ਆਖੇ ਕਿ ਗੁਰੂ ਨਾਨਕ ਦੀਆਂ ਇਹੋ ਪੁਰਾਣੀਆਂ ਤਸਵੀਰਾਂ ਹਨ, ਭਾਈ ਬਾਲਾ ਅਤੇ ਮਰਦਾਨਾਂ ਦੋਵੇਂ ਕਲਪਤ ਹਨ, ਤਾਂ ਕੀ ਜਵਾਬ ਹੋ

ਹੋ ਸਕਦਾ ਹੈ ? ਇਸ ਵਾਸਤੇ ਐਸਾ ਜਾਣਿਆ ਜਾਇ ਕਿ ਸਿਖ ਇਤਿਹਾਸ ਦੀ ਬੁਨਿਆਦ ਤਸਵੀਰਾਂ ਨਹੀਂ ਹਨ। ਇਹ ਤਾਂ ਸਮੇਂ ਸਮੇਂ ਦੇ ਚਿੱਤਰ ਕਾਰਾਂ ਨੇ ਜਿਹੋ ਜਿਹਾ ਸੋਚਿਆ ਤੇ ਕਲਪਨਾਂ ਕੀਤਾ ਹੈ। ਐਸਾ ਗੁਰੂ ਨਾਨਕ ਨੂੰ ਚਿਤ੍ਰਿਆ ਹੈ।

ਸਰਦਾਰ ਕਰਮ ਸਿੰਘ ਦੀ ਇਹ ਕੋਈ ਵਜਨਦਾਰ ਦਲੀਲ ਨਹੀਂ ਕਿ ਬਹੁਤ ਫੋਟੂਆਂ ਵਿਚ ਬਾਲਾ ਦਸਿਆ ਨਹੀਂ ਹੈ, ਤੇ ਇਸ ਵਾਸਤੇ ਕੁਝ ਚਿਰ ਤੋਂ ਕੱਲਪਤ ਦਿਖਾਇਆ ਜਾ ਰਿਹਾ ਹੈ। ਹਾਲਾਂ ਕਿ ਅਸਲੀਅਤ ਇਹ ਹੈ ਕਿ ਜਿਨ੍ਹਾਂ ਜਿਨ੍ਹਾਂ (ਹੱਥੀਂ ਬਣੀਆਂ) ਤਸਵੀਰਾਂ ਵਿਚ ਭਾਈ ਬਾਲਾ ਚੋਰ ਕਰਦੇ ਖੱਬੇ ਪਾਸੇ, ਮਰਦਾਨਾਂ ਰਬਾਬ ਵਜਾਂਦਾ ਸਜੇ ਪਾਸੇ, ਅਤੇ ਗੁਰੂ ਨਾਨਕ ਦੇਵ ਨੂੰ ਵਿਚਕਾਰ ਬੈਠੇ ਦਿਖਾਇਆ ਹੈ ਇਹੋ ਬਹੁਤ ਪੁਰਾਤਨ ਤਸਵੀਰਾਂ ਹਨ। ਜੋ ਪਹਿਲੇ ਸਮੇ ਕਿਸੇ ਦੇਖ ਕੇ ਬਣਾਈਆਂ ਸਨ ਠੀਕ ਹਨ।

ਭਾਈ ਗੁਰਦਾਸ਼ ਦੀ ਵਾਰਾਂ ਵਿਚ ਗੁਰੂ ਨਾਨਕ ਪਾਸ 'ਆਸਾ ਹੱਥ ਕਤਾਬ ਕਛ' ਵੀ ਲਿਖਿਆ ਹੈ। ਗੁਰੂ ਨਾਨਕ ਵੇਲੇ ਭਾਈ ਗੁਰਦਾਸ ਨਾਲ ਨਹੀਂ ਸਨ। ਪਰ ਇਨ੍ਹਾਂ ਨੇ ਭਾਈ ਬੁੱਢਾ ਜੀ ਤੋਂ ਸੁਣਿਆ ਜਾਂ ਭਾਈ ਬਾਲਾ ਦੀ ਅਸਲ ਲਿਖਾਈ ਜਨਮ ਸਾਖੀ ਵਿਚ ਐਸਾ ਪੜ੍ਹਿਆ ਸੀ ਤਾਂ ਲਿਖਿਆ ਹੈ ਪਰ ਹੁਣ ਤਾਂ ਕੀ ਦਸਣਾ ਹੈ ? ਪਹਿਲੇ ਦੀ ਕਿਸੇ ਫੋਟੂ ਵਿਚ ਵੀ ਗੁਰੂ ਨਾਨਕ ਪਾਸ ਆਸਾ (ਸੋਟਾ) ਨ ਕਤਾਬ (ਗੁਰਬਾਣੀ ਦੀ ਪੋਥੀ) ਕੋਈ ਦੱਸੀ ਹੈ ਤਾਂ ਕੀ ਅਸੀਂ ਮਨ ਜਾਈਏ ਕਿ ਭਾਈ ਗੁਰਦਾਸ ਨੇ ਗਲਤ ਲਿਖਿਆ ਹੈ ? ਐਸ਼ਾ ਨਹੀਂ ਹੈ, ਤਾਂਤੇ ਗੁਰੂ ਨਾਨਕ ਦੀ ਫੋਟੂਆਂ ਰਾਹੀਂ ਮੰਨ ਲੈਣਾ ਕਿ ਕਿਸੇ ਨੇ ਬਾਲਾ ਨਹੀਂ ਦਸਿਆ ਹੈ ਇਹ ਠੀਕ ਨਹੀਂ ਹੈ। ਭਾਈ ਬਾਲਾ ਮਰਦਾਨਾਂ ਦੋਵੇਂ ਗੁਰੂ ਜੀ ਦੇ ਨਾਲ ਰਹੇ। ਫਿਰ ਬਾਲਾ ਤਲਵੰਡੀ ਚਲਾ ਗਿਆ ਸੀ ਇਹ ਠੀਕ ਹੈ।

---

## ਬਹੁਤ ਹੈਰਾਨੀ ਹੈ ?

ਦਾਸ-(ਲੇਖਕ) ਨੂੰ ਅਜੇ ਤੀਕ ਸਮਝ ਨਹੀਂ ਆਈ ਕਿ ਐਸੀ ਬੇਲੋੜੀ ਪੁਸਤਕ ਦੇ ਲਿਖਣ ਦੀ ਕਿਉਂ ਲੋੜ ਜਾਪੀ ਗਈ ? ਅਗਰ ਸ੍ਰ: ਕਰਮ ਸਿੰਘ ਨੂੰ ਇਹ ਯਕੀਨ ਹੋਇਆ ਸੀ ਕਿ ਗੁਰੂ ਨਾਨਕ ਜਨਮ 'ਵਸਾਖ ਸੁਦੀ ਤੀਜ' ਦਾ ਹੈ, ਤਾਂ ਜਿਨਾਂ ਨੇ ਕਤੱਕ ਦਾ ਚਾਲੂ ਕੀਤਾ ਹੈ ਇਸ ਨੂੰ ਗਲਤ ਸਾਬਤ

ਕਰਨ ਵਿਚ ਸਿਖ ਇਤਿਹਾਸ ਦੀ ਕੀ ਸੇਵਾ ਜਾਣੀ ਗਈ ? ਤੇ ਕਤੱਕ ਦਾ ਗੁਰਪੁਰਬ ਮਨਾਣ ਵਿਚ ਕੌਮ ਉਤੇ ਕੀ ਬਿਪਤਾ ਸੀ ਜੋ ਹਟਾਣ ਦੀ ਕੋਸ਼ਸ਼ ਕੀਤੀ ਹੈ ? ਕੋਈ ਸਬੂਤ ਨਹੀਂ ਮਿਲਦਾ ਨ ਉਨ੍ਹਾਂ ਨਾਲ ਸਹਿਮਤ ਲੋਕਾਂ ਨੇ ਦਸਿਆ ਹੈ।

ਫਿਰ ਭਾਈ ਬਾਲੇ ਦਾ ਗੁਰੂ ਨਾਨਕ ਨਾਲ ਹੋਣਾਂ ਕੀ ਗੁਨਾਹ ਜਾਣਿਆ ਗਿਆ ਸੀ ਕਿ ਉਸ ਨੂੰ ਇਤਨਾਂ ਟਿੱਲ ਲਾਂਦੇ ਹੋਇਆਂ ਜਾਹਲੀ ਸਾਬਤ ਕਰਨ ਦੀ ਕੋਸ਼ਸ਼ ਕੀਤੀ ਗਈ ? ਬਾਲਾ ਨਾਮ ਕੋਈ ਬੁਰਾ ਨਹੀਂ ਸੀ, ਜੋ ਗੁਰੂ ਨਾਨਕ ਨਾਲ ਸੋਭਦਾ ਨਹੀਂ ਜਾਣਿਆ ਸੀ। ਬਲਕਿ ਸਿਧਾਂ ਵਲੋਂ ਗੁਰੂ ਨਾਨਕ ਨੂੰ ਛੋਟੀ ਉਮਰ ਦਾ ਬਾਲਕਾ ਜਾਣਦੇ ਤੇ ਐਸਾ ਚਾਹੁੰਦੇ ਸਨ-

"ਸਿੱਧੀ ਮਨੈ ਵਿਚਾਰਿਆ ਕਿਵੈਂ ਦਰਸ਼ਨ ਲੇਵੇ ਇਹ ਬਾਲਾ।
ਐਸਾ ਜੋਗੀ ਕਲੀ ਮਾਹਿ ਹਮਾਰਾ ਪੰਥ ਕਰੇ ਉਜਿਆਲਾ। (

ਸਿਰਫ ਬਾਲਾ ਜੀ ਨੂੰ ਜਾਹਲੀ ਤੇ ਕਲੱਪਤ ਦਸਣ ਦਾ ਇਹੋ ਮਤਲਬ ਦਿਸਦਾ ਹੈ ਕਿ ਜਨਮ ਸਾਖੀ ਨੂੰ ਜਾਹਲੀ ਦਸਿਆ ਜਾਏ, ਜਿਸ ਵਿਚ ਕਤੱਕ ਪੂਰਨ ਮਾਸ਼ੀ ਲਿਖਿਆ ਹੈ। ਹੋਰ ਕੋਈ ਕਾਰਨ ਨਹੀਂ ਹੈ। ਹੈਰਾਨੀ ਹੈ ਕਿ ਅਗਰ ਜਨਮ ਸਾਖੀ ਨੂੰ ਜਾਹਲੀ, ਤੇ ਭਾਈ ਬਾਲਾ ਨੂੰ ਕਲੱਪਤ ਸਾਬਤ ਕਰਨ ਵਿਚ ਸੁਫਲ ਵੀ ਹੋ ਜਾਂਦੇ, ਤੱਦ ਵੀ ਸਰਦਾਰ ਕਰਮ ਸਿੰਘ ਵਲੋਂ ਗੁਰੂ ਨਾਨਕ ਤੇ ਸਿਖ ਕੌਮ ਦੀ ਕੀ ਬਹੁਤੀ ਸੇਵਾ ਸੀ ? ਜੋ ਸੈਂਕੜੇ ਸਾਲਾਂ ਦੀ ਪ੍ਰਸਿਧ ਇਤਿਹਾਸਕ ਵਿਅਕਤੀ ਨੂੰ ਜਾਹਲੀ ਦੱਸ ਕੇ ਸਾਰੇ ਇਤਿਹਾਸ-(ਜਨਮ ਸਾਖੀ) ਨੂੰ ਸ਼ੱਕੀ ਬਣਾ ਦੇਣਾ, ਤੇ ਸਾਰੀ ਕੌਮ ਅੰਦਰ ਲਿਖਤੀ ਮੱਤ ਭੇਦ ਪੈਦਾ ਕਰਨ ਦਾ ਸਗੋਂ ਪਾਪ ਸੀ।

ਸਰਦਾਰ ਕਰਮ ਸਿੰਘ ਨੂੰ ਸਿਖ ਇਤਿਹਾਸ ਦੀ ਸੁਧਾਈ ਦਾ ਖਿਆਲ ਹੋਇਆ ਸੀ ਤਾਂ ਉਹ ਐਸਾ ਕਰਦੇ ਕਿ ਉਨ੍ਹਾਂ ਤੋਂ ਪਹਿਲੇ ਗੈਰ ਸਿਖਾਂ ਨੇ ਜੋ ਕੁਝ ਸਿਖ ਗੁਰੂਆਂ ਤੇ ਸਿਖ ਇਤਿਹਾਸ ਬਾਬਤ ਵੀ ਕੋਝਾ ਲਿਖਿਆ ਤੇ ਗੰਦ ਬਿਖੇਰਿਆ ਸੀ ਉਹ ਦੂਰ ਕਰਦੇਂ ਰਹਿੰਦੇ।

ਖਾਸ ਕਰਕੇ ਆਰੀਆ ਸਮਾਜ ਤੇ ਅਹਿਮਦੀ ਮੁਸਲਮਾਨਾਂ ਨੇ ਐਸਾ ਗਲਤ ਪ੍ਰਚਾਰ ਸਿਖਾਂ ਦੇ ਖਿਲਾਫ ਬਹੁਤ ਕੀਤਾ ਤੇ ਸਿਖ ਇਤਿਹਾਸ ਨੂੰ ਵਿਗਾੜ ਕੇ ਛਾਪਿਆ ਤੇ ਵੰਡਿਆ ਸੀ। ਜਿਸ ਦਾ ਅਸਰ ਉਸ ਵੇਲੇ ਦੇ ਪੇਂਡੂ ਸਿਖਾਂ (ਅਨ ਪੜ੍ਹਿਆਂ ਜੱਟਾਂ) ਉਤੇ ਬਹੁਤ ਪਿਆ ਤੇ ਕਈਆਂ ਨੇ ਸਿਖੀ ਨੂੰ ਤਿਲਾਂਜਲੀ ਦਿਤੀ ਸੀ* ਸਰਦਾਰ ਕਰਮ ਸਿੰਘ ਨੇ ਉਸ ਵੇਲ ਐਸੇ ਵਿਰੋਧਕ ਲਿਖਾਰੀਆਂ

*ਸਚੀ ਖੋਜ (ਸੁਆਮੀ ਕਲਿਆਨ ਦਾਸ ਉਦਾਸੀ ਦੁਬਾਰਾ ਛਪੀ)=ਸਫਾ।

ਦੇ ਜਵਾਬ ਵਿਚ ਕਦੀ ਕਲਮ ਨ ਉਠਾਈ ਤੇ ਅਪਣੇ ਹੀ ਪੁਰਾਤਨ ਇਤਿਹਾਸ (ਜਨਮ ਸਾਖੀ ਬਾਲੇ ਦੀ) ਨੂੰ ਗਲਤ ਦਸਿਆ, ਅਤੇ ਬਾਲੇ ਨੂੰ ਕਲਪਤ ਨਾਮ ਦਾ (ਜਾਹਲੀ) ਸਾਬਤ ਕਰਨ ਦੀ ਕੋਸ਼ਸ਼ ਕੀਤੀ ਹੈ। ਹੈਰਾਨੀ ਹੈ, ਪਰ ਸੋਚ ਵਿਚਾਰ ਮਗਰੋਂ ਮੈਨੂੰ ਇਹੋ ਸੁਝਿਆ ਹੈ ਕਿ ਇਨ੍ਹਾਂ ਨੂੰ ਚੰਗਾ ਪ੍ਰਸਿਧ ਲਿਖਾਰੀ ਹੋਇਆ ਜਾਣ ਕੇ ਮਿਸਟਰ ਮੇਕਾਲਫ ਨੇ ਵੱਸ ਕੀਤਾ, ਜਾਂ ਅੰਗਰੇਜ਼ੀ ਸਰਕਾਰ ਨੇ ਆਪਣਾ ਏਜੰਟ ਕਰ ਲਿਆ ਤੇ ਸਿਖ ਇਤਿਹਾਸ ਨੂੰ ਵਿਗਾੜਨਾਂ ਚਾਹਿਆ ਜਾਂ। ਹੋਰ ਕੋਈ ਵਜ਼ਾਹ ਨਹੀਂ ਦਿਸਦੀ। ——

# ਅਖੀਰ ਦੀ ਬੇਨਤੀ

੧. ਸੁਹਿਰਦ ਪਾਠਕਾਂ ਨੇ ਇਸ ਪੁਸਤਕ ਨੂੰ ਠਰੰਮੇ ਨਾਲ ਅਗਰ ਪੜ੍ਹਿਆ ਤਾਂ ਦੇਖ ਲਿਆ ਹੈ ਕਿ ਸਰਦਾਰ ਕਰਮ ਸਿੰਘ ਦੀ "ਕਤਕ ਕਿ ਵਸਾਖ" ਪੁਸਤਕ ਦੀ ਉਸ ਸਾਰੀ ਵਿਚਾਰ ਨੂੰ ਨਾਲੋ ਨਾਲ ਸਾਹਮਣੇ ਰਖਿਆ ਹੈ ਜਿਸ ਅਧਾਰ ਤੇ ਉਸ ਨੇ ਗੁਰੂ ਨਾਨਕ ਜਨਮ ਵਸਾਖ ਸੁਦੀ ਤੀਜ ਦਾ ਸਾਬਤ ਕਰਨ ਦੀ ਕੋਸ਼ਸ਼ ਕੀਤੀ। ਫਿਰ ਬਾਲਾ ਜੀ ਨੂੰ ਕਲੱਪਤ ਅਤੇ ਜਨਮ ਸਾਖੀ ਲਿਖਾਈ ਨਹੀਂ ਗਈ ਉਸ ਨੇ ਦਸਿਆ ਹੈ। ਪਰ ਅਸੀਂ ਇਤਿਹਾਸਕ ਸਬੂਤਾਂ ਤੇ ਵਿਚਾਰ ਭਰੀ ਦਲੀਲਾਂ ਨਾਲ ਉਨ੍ਹਾਂ ਦੀ ਲਿਖਤ ਨੂੰ ਖੰਡਨ ਕੀਤਾ ਅਤੇ ਗੁਰੂ ਨਾਨਕ ਜਨਮ ਕਤੱਕ ਪੂਰਨ ਮਾਸ਼ੀ ਤੋਂ ਵਖਰੇ ਭਾਈ ਬਾਲੇ ਦੀ ਹੋਂਦ ਨੂੰ ਸਾਬਤ ਕੀਤਾ ਹੈ।

੨. ਇਹ ਵੀ ਦਸਿਆ ਕਿ ਜਨਮ ਸਾਖੀ ਸਾਰੀ ਗਲਤ ਨਹੀਂ। ਬਹੁਤ ਹੱਦ ਤੀਕ ਠੀਕ ਹੈ ਸਿਰਫ ਸਮਝਣ ਦੀ ਲੋੜ ਹੈ। ਕਿ ਜਿਵੇਂ ਹਿੰਦੂ ਗ੍ਰੰਥਾਂ (ਪੁਰਾਣਾਂ) ਦੀ ਭਾਸ਼ਾ ਅਤੇ ਸਾਖੀਆਂ ਹਨ ਤਿਵੇਂ ਪਹਿਲੇ ਸਮੇਂ ਦੇ ਲਿਖਾਰੀਆਂ ਨੇ ਜਨਮ ਸਾਖੀ ਦੇ ਹੋਰ ਉਤਾਰੇ ਵੇਲੇ ਕੁਝ ਸਾਖੀਆਂ ਨੂੰ ਅਲੰਕਾਰ ਰੂਪ ਵਿਚ ਸਮਝਾਣ ਦੀ ਕੋਸ਼ਸ਼ ਕੀਤੀ ਹੈ। ਜੇਕਰ ਕੋਈ ਸਾਖੀ ਗੁਰੂ ਆਸ਼ੇ ਵਿਰੁਧ ਉਨ੍ਹਾਂ ਪਾਸੋਂ ਲਿਖੀ ਗਈ ਹੈ ਤਾਂ ਸਾਨੂੰ ਉਸ ਸਾਖੀ ਦਾ ਤਿਆਗ ਕਰਨਾ ਚਾਹੀਏ ਕਿ ਉਹ ਪਿਛੋਂ ਦੇ ਕਿਸੇ ਲਿਖਾਰੀ ਵਲੋਂ ਮਨ ਮਰਜ਼ੀ ਦੀ ਹੈ। ਭਾਈ ਬਾਲੇ ਵਲੋਂ ਨ ਜਾਣੀ ਜਾਏ।

੩. ਇਹ ਵੀ ਦਸਿਆ ਹੈ ਕਿ ਭਾਈ ਬਾਲੇ ਦਾ ਮਸ਼ਹੂਰ ਖੂਹ ਹੈ।

ਜੋ ਬਾਬਾ ਸਾਹਿਬ ਸਿੰਘ ਬੇਦੀ ਜੀ ਨੇ ਬਣਵਾਇਆ ਸੀ ਜਦੋਂ ਕਿ ਪਹਿਲੀ ਯਾਤਰਾ ਵੇਲੇ ਮਹਾਰਾਜਾ ਰਣਜੀਤ ਸਿਘ ਨੂੰ ਨਨਕਾਣੇ ਸਾਹਿਬ ਲੈ ਗਏ ਸੀ।

੪. ਭਾਈ ਬਾਲਾ ਜੀ ਦੀ ਹੋਂਦ ਨੂੰ ਇਤਹਾਸਕ ਤੌਰ ਤੇ ਸਾਬਤ ਕੀਤਾ ਅਤੇ ਗੁਰੂ ਨਾਨਕ ਦਾ ਪਰਮ ਮਿੱਤ੍ਰ ਸਾਥੀ ਨਾਲ ਰਿਹਾ ਦਸਿਆ ਹੈ। ਬਾਲਾ ਜੀ ਦੀ ਸੰਤਾਨ ਅਤੇ ਖਡੂਰ ਸਾਹਿਬ ਵਿਚ ਸਮਾਧ ਬਣੀ ਜ਼ਾਹਿਰ ਕੀਤੀ ਹੈ। ਉਮੀਦ ਹੈ ਕਿ ਮੇਰੀਆਂ ਵਿਚਾਰਾਂ ਨਾਲ ਪਾਠਕ ਸਹਿਮਤ ਹੋ ਜਾਣਗੇ ਕਿ ਗੁਰੂ ਨਾਨਕ ਜਨਮ ਕਤੱਕ ਪੂਰਨ ਮਾਸ਼ੀ ਸੰਮਤ ੧੫੨੬ ਨੂੰ ਹੋਇਆ ਠੀਕ ਹੈ।

ਅਗਰ ਐਸਾ ਹੈ ਤਾਂ ਮੇਰੇ ਲਈ ਅਰਦਾਸ ਹੋਵੇ ਜੋ ਸਦਾ ਲਈ ਮੇਰੀ ਆਤਮਾਂ ਨੂੰ ਗੁਰੂ ਪ੍ਰੇਮ ਦੀ ਰੰਙਣ ਚੜ੍ਹੀ ਰਹੇ। ਕਿਉਂਕਿ ਇਹ ਬਿਬੇਕ ਬੁੱਧੀ ਗੁਰੂ ਨਾਨਕ ਨੇ ਬਖਸ਼ੀ ਤੇ ਐਸਾ ਲਿਖਿਆ ਹੈ, ਭਾਵ ਕਿ ਜਿਸ ਸਤਿਗੁਰੂ ਨੇ ਪੰਜ ਸੌ ਸਾਲਾਂ ਪਿਛੋਂ ਜਨਮ ਪੱਤ੍ਰੀ ਦੇ ਟੇਵੇ ਮੁਤਾਬਕ ਅਪਣੇ ਜਨਮ ਦਿਨ (ਕਤੱਕ ਪੂਰਨ ਮਾਸ਼ੀ) ਨੂੰ ਮਘਰ ੯ (ਨਵੰਬਰ ੨੩ ਸੰਨ ੧੯੬੯) ਵਿਚ ਮੁੜ ਲਿਆਂਦਾ ਹੈ ਉਸੇ ਦੇ ਹੁਕਮ ਤੇ ਪ੍ਰੇਰਨਾ ਅਨੁਸਾਰ 'ਕਤੱਕ ਕਿ ਵਸਾਖ ਦੇ ਜਵਾਬ ਵਿਚ'–'ਵਸਾਖ ਨਹੀਂ ਕਤਕ' ਇਸ ਪੁਸਤਕ ਨੂੰ ਅਸੀਂ ਲਿਖਿਆ ਹੈ। ਫੈਸਲਾ ਵਿਦਵਾਨਾਂ ਤੇ ਸੁਝਵਾਨਾਂ ਪਾਠਕਾਂ ਨੇ ਦੇਣਾ ਹੈ ਕਿ ਮੇਰਾ ਇਹ ਨਿਮਾਣਾਂ ਜਿਹਾ ਯਤਨ ਸਫਲ ਜਾਂ ਅਸਫਲ ਹੈ? ਅਪਣਾ ਇਹੋ ਵਿਚਾਰ ਹੈ—

'ਹਉ ਆਪਹੁ ਬੋਲ ਨ ਜਾਣਦਾ ਮੈਂ ਕਹਿਆ ਸਭ ਹੁਕਮਾਉ ਜੀਉ।
ਹਰਿ ਭਗਤ ਖਜਾਨਾਂ ਬਖਸ਼ਿਆ ਗੁਰ ਨਾਨਕ ਕੀਆ ਪਸਾਉ ਜੀਉ।(੭੬੩)

## ਸਮਾਪਤ

ਸੰਮਤ ਨਾਨਕ ਸ਼ਾਹੀ ੫੦੧ (ਫਗਣ) ਸੰਮਤ ਬਿਕ੍ਰਮੀ ੨੦੨੬ ਖਾਲਸਾ ਸੰਮਤ ੨੭੧ ਮੁਤਾਬਿਕ ਫਰਵਰੀ ਸੰਨ ੧੯੭੦।

ਦਾਸ—(ਲੇਖਕ) ਗਿਆਨੀ ਈਸ਼ਰ ਸਿੰਘ 'ਨਾਰਾ'
11/3287 ਦੇਹਲੀ ਗੇਟ ਬਜ਼ਾਰ ਦੇਹਲੀ-6

---

ਨੋਟ—ਮੇਰੀ ਇਸ ਲਿਖਤ ਨੂੰ ਪੰਥਕ ਵਿਦਵਾਨਾਂ ਨੇ ਪਸੰਦ ਕਰਕੇ ਵਿਚਾਰ ਸਣੇ ਪ੍ਰਵਾਨਗੀ ਪੱਤ੍ਰ ਭੇਜਿਆ ਤਾਂ ਦੂਜੀ ਅਡੀਸ਼ਨ ਵਿਚ ਐਸੇ ਸਜਣ ਪੁਰਸ਼ਾਂ ਦੇ ਵਿਚਾਰ ਅਤੇ ਨਾਮਾਂ ਨੂੰ ਛਾਪ ਦਿਤਾ ਜਾਇਗਾ। (ਦਾਸ-ਲੇਖਕ)



# ਸੂਚਨਾਂ

ਲੇਖਕ ਵਲੋਂ ਇਸ ਪੁਸਤਕ (ਵਸਾਖ ਨਹੀਂ ਕਤਕ) ਤੋਂ ਪਹਿਲੇ ਦੀਆ ਛਪੀਆਂ ਹੋਰ ਮਸ਼ਹੂਰ ਪੁਸਤਕਾਂ ਇਹ ਹਨ—

੧. 'ਰਾਜਾ ਜੋਗੀ'-(ਇਤਿਹਾਸ ਬਾਬਾ ਸਾਹਿਬ ਸਿੰਘ ਜੀ ਬੇਦੀ)।

੨. 'ਇਤਿਹਾਸ ਬਾਬਾ ਸ੍ਰੀ ਚੰਦ ਸਾਹਿਬ ਜੀ'।

੩. 'ਕਵਿਤਾਵਲੀ ਰਾਮਾਇਣ'-(ਤੁਲਸੀ ਦਾਸ) ਪੰਜਾਬੀ ਟੀਕਾ (ਪਜਾਬੀ)

੪. 'ਕਵਿਤਾਵਲੀ ਰਾਮਾਇਣ'-ਸੁਗਮ ਹਿੰਦੀ ਟੀਕਾ (ਹਿੰਦੀ)।

੫. ਨਿਰਮਲ ਜੀਵਨ-(ਜੀਵਨ ਬ੍ਰਿਤਾਂਤ ਸੰਤ ਗੁਰਬਖਸ਼ ਸਿੰਘ ਜੀ)



ਛੇਤੀ ਛਪਣ ਵਾਲੀਆਂ ਹੋਰ ਨਵੀਆਂ ਪੁਤਸਕਾਂ

੬. 'ਇਤਿਹਾਸ ਬਾਬਾ ਸ੍ਰੀ ਚੰਦ' ਸਾਹਿਬ ਹਿੰਦੀ ਵਿਚ-

੭. 'ਪੰਜਾਬ ਦਾ ਰਤਨ'-(ਜੀਵਨ ਬਾਬਾ ਖੇਮ ਸਿੰਘ ਜੀ ਬੇਦੀ)।

੮. 'ਸ੍ਰੀ ਕ੍ਰਿਸ਼ਨ ਭਗਵਾਨ' ਤੇ 'ਗੁਰੂ ਗੋਬਿੰਦ ਸਿੰਘ ਜੀ'।

੯. 'ਸਫਰ ਨਾਮਾ' ਤੇ 'ਜ਼ਫਰ ਨਾਮਾਂ' ਗੁਰ ਗੋਬਿੰਦ ਸਿਘ ਜੀ।

ਨੋਟ—ਇਸ ਪੁਸਤਕ **'ਸਫਰ ਨਾਮਾਂ ਤੇ ਜ਼ਫਰ ਨਾਮਾਂ'** ਦੀ ਲਿਖਤ ਉਤੇ ਪ੍ਰਸੰਨ ਹੋ ਕੇ ਗੁਰਦਵਾਰਾ ਪ੍ਰਬੰਧਕ ਕਮੇਟੀ ਦਿਲੀ ਨੇ ੨੧੦੦ ਨੱਕਦ ਅਤੇ ਕੀਮਤੀ ਸ਼ਾਲ ਸਿਰੋਪਾਉ ਦੀ ਬਖਸ਼ਸ਼ ਕੀਤੀ।

(ਦਾਸ-ਲੇਖਕ)



